# ਡਾ. ਗੁਰਚਰਨ ਸਿੰਘ ਮਹਿਤਾ
# ਅਭਿਨੰਦਨ



ਸੰਪਾਦਕ

**ਡਾ. ਗੁਰਮੁਖ ਸਿੰਘ**

# ਡਾ. ਗੁਰਚਰਨ ਸਿੰਘ ਮਹਿਤਾ
## ਅਭਿਨੰਦਨ

ਸੰਪਾਦਕ
ਗੁਰਮੁਖ ਸਿੰਘ
ਐਮ. ਏ., ਪੀਐਚ. ਡੀ.

ਪੰਜਾਬੀ ਸਾਹਿਤ ਸਭਾ
ਪਟਿਆਲਾ

ਡਾ. ਗੁਰਚਰਨ ਸਿੰਘ ਮਹਿਤਾ ਅਭਿਨੰਦਨ

ਸੰਪਾਦਕ
ਡਾ. ਗੁਰਮੁਖ ਸਿੰਘ
8, ਦਸ਼ਮੇਸ਼ ਨਗਰ, ਪੁਲਿਸ ਲਾਈਨ ਰੋਡ,
ਪਟਿਆਲਾ
0175-2366484

* ਸੰਸਕਰਣ : 2008
* ਗਿਣਤੀ : 500
* ਮੁੱਲ : 150/-

ਪ੍ਰਕਾਸ਼ਕ : ਪੰਜਾਬੀ ਸਾਹਿਤ ਸਭਾ
ਪਟਿਆਲਾ

ਕੰਪਿਊਟਰ ਸੈਟਿੰਗ : ਸਵੀਨੀ ਕੰਪਿਊਟਰਜ਼, ਪਟਿਆਲਾ।
ਫ਼ੋਨ : 0175-2228216, 94178-44631

ਛਾਪਕ : ਸ਼ਹੀਦ-ਏ-ਆਜ਼ਮ ਪ੍ਰਿੰਟਿੰਗ ਪ੍ਰੈਸ
ਪਟਿਆਲਾ

# ਸਮਰਪਣ

ਡਾ. ਗੁਰਚਰਨ ਸਿੰਘ ਮਹਿਤਾ

ਦੀ

ਸਾਹਿਤ ਤੇ ਧਰਮ ਸਾਧਨਾ

ਨੂੰ

# ਤਤਕਰਾ

## ਸੰਪਾਦਕੀ

ਡਾ. ਗੁਰਚਰਨ ਸਿੰਘ ਮਹਿਤਾ ਨਿਰੰਤਰ ਸਾਹਿਤ ਸਾਧਨਾ ਕਰਨ ਵਾਲੇ ਵਿਰਲੇ ਵਿਦਵਾਨਾਂ ਵਿਚੋਂ ਹਨ ਜੋ ਆਰਥਕ ਪੱਖਿ ਸੰਪਨ, ਗ੍ਰਿਹਸਤੀ ਜੀਵਨ ਵਿਚ ਸੰਤੁਸ਼ਟ, ਸਮਾਜਕ ਮਾਨ ਸਨਮਾਨ ਨਾਲ ਭਰਪੂਰ ਹੁੰਦਿਆਂ ਹੋਇਆਂ ਨਿਰੰਤਰ ਲਿਖ ਰਹੇ ਹਨ ਤੇ ਲਿਖ ਵੀ ਰਹੇ ਹਨ ਉੱਤਰ ਪ੍ਰਦੇਸ਼ ਦੇ ਸਹਾਰਨਪੁਰ ਸ਼ਹਿਰ ਵਿਚ ਵਿਖੇ ਪੰਜਾਬੀ ਸਾਹਿਤ ਤੇ ਭਾਸ਼ਾ ਨੂੰ ਜੀਵਿਤ ਰੱਖਣਾ ਪੰਜਾਬੀ ਪ੍ਰੇਮੀਆਂ ਲਈ ਇਕ ਗੰਭੀਰ ਸਮੱਸਿਆ ਬਣੀ ਹੋਈ ਹੈ।ਉਥੇ ਬੈਠ ਕੇ ਪੰਜਾਬ, ਪੰਜਾਬੀ, ਧਰਮ, ਸਾਹਿਤ ਆਦਿ ਬਾਰੇ ਉਚੇਰੇ ਪੱਧਰ ਦੀ ਰਚਨਾ ਕਰਨਾ ਇਕ ਚਮਤਕਾਰ ਹੀ ਹੈ ਜੋ ਉਹ ਸਹਿਜ ਸੁਭਾ ਕਰ ਰਹੇ ਹਨ।

ਡਾ. ਗੁਰਚਰਨ ਸਿੰਘ ਮਹਿਤਾ ਭਾਈ ਵੀਰ ਸਿੰਘ ਸਾਹਿਤ ਦੇ ਗੰਭੀਰ ਪਾਠਕ ਤੇ ਆਲੋਚਕ ਹਨ ਕਿਉਂਕਿ ਆਪ ਨੇ ਭਾਈ ਸਾਹਿਬ ਬਾਰੇ ਅਜਿਹੇ ਅਧਿਕਾਰਿਤ ਢੰਗ ਨਾਲ ਲਿਖਿਆ ਹੈ ਕਿ ਉਸ ਨੂੰ ਵਿਦਵਾਨਾਂ ਨੇ ਜਿਉਂ ਦਾ ਤਿਉਂ ਸਵੀਕਾਰ ਕਰ ਲਿਆ ਹੈ।ਵੀਰ ਸਿੰਘ ਸਾਹਿਤ ਆਲੋਚਨਾ ਦੇ ਖੇਤਰ ਵਿਚ ਆਪ ਨੂੰ ਇਕ ਵਿਸ਼ੇਸ਼ੱਗ ਮੰਨਿਆ ਜਾਣ ਲੱਗਾ ਹੈ ਜੋ ਮਾਣ ਵਾਲੀ ਗੱਲ ਹੈ।

ਡਾ. ਗੁਰਚਰਨ ਸਿੰਘ ਮਹਿਤਾ ਨੇ ਭਾਈ ਵੀਰ ਸਿੰਘ ਦੀ ਕਵਿਤਾ ਵਿਸ਼ੇ 'ਤੇ ਖੋਜ ਪ੍ਰਬੰਧ ਲਿਖ ਕੇ ਭਾਈ ਸਾਹਿਬ ਦੀ ਸਮੁੱਚੀ ਕਵਿਤਾ ਦਾ ਮੁਲਾਂਕਣ ਅਜਿਹੇ ਤਰਕਮਈ ਢੰਗ ਨਾਲ ਕੀਤਾ ਹੈ ਕਿ ਉਹ ਇਕ ਮਾਡਲ ਬਣ ਗਿਆ ਹੈ ਜਿਸ ਨੂੰ ਜ਼ਿਹਨ ਵਿਚ ਰੱਖ ਕੇ ਕਿਸੇ ਵੀ ਕਵੀ ਦੀ ਕਵਿਤਾ ਦਾ ਮੁਲਾਂਕਣ ਕਰਨ ਨਾਲ ਉਸ ਨਾਲ ਨਿਆਂ ਕੀਤਾ ਜਾ ਸਕੇਗਾ। ਆਪ ਨੇ ਭਾਈ ਸਾਹਿਬ ਦੀ ਕਵਿਤਾ ਨੂੰ ਸਮਝਣ ਲਈ ਉਹਨਾਂ ਦੀ ਜੀਵਨ ਗਾਥਾ, ਉਹਨਾਂ ਉਪਰ ਪਏ ਪ੍ਰਭਾਵ, ਪੰਜਾਬ ਜਾਂ ਦੇਸ਼ ਦੀ ਰਾਜਨੀਤਿਕ, ਸਮਾਜਿਕ, ਧਾਰਮਿਕ ਤੇ ਸਾਹਿਤਕ ਸਥਿਤੀ ਨੂੰ ਧਿਆਨ ਵਿਚ ਰੱਖਦਿਆਂ ਅਹਿਮ ਨਿਰਣੇ ਲਏ ਹਨ ਜਿਹਨਾਂ ਨੂੰ ਪੜ੍ਹਦਿਆਂ ਆਪ ਦੇ ਸਾਹਿਤ ਤੇ ਸਾਹਿਤ ਸ਼ਾਸਤਰ ਦੇ ਡੂੰਘੇ ਗਿਆਨ ਦਾ ਪ੍ਰਮਾਣ ਮਿਲ ਜਾਂਦਾ ਹੈ। ਆਪ ਨੇ ਅੰਗ੍ਰੇਜ਼ੀ ਅਤੇ ਪੰਜਾਬੀ ਸਾਹਿਤ ਵਿਚ ਐਮ.ਏ. ਕੀਤੀ ਹੋਈ ਹੈ ਜਿਸ ਕਾਰਨ ਆਪ ਨੇ ਭਾਰਤੀ ਕਾਵਿ ਸ਼ਾਸਤਰ ਤੇ ਪੱਛਮੀ ਕਾਵਿ ਸਿਧਾਤਾਂ ਨੂੰ ਆਧਾਰ ਬਣਾ ਕੇ ਭਾਈ ਸਾਹਿਬ ਦੀ ਕਵਿਤਾ ਦਾ ਅਧਿਐਨ ਕੀਤਾ ਹੈ। ਆਪ ਦੀ ਪਹੁੰਚ ਭਾਵਕਤਾ ਤੋਂ ਮੁਕਤ ਤੇ ਤਰਕ ਦੇ ਯੁਕਤ ਹੈ ਜੋ ਭਾਈ ਜੀ ਦੀ ਕਵਿਤਾ ਦੀ ਮੂਲ ਭਾਵਨਾ ਨੂੰ ਸਮਝਣ ਵਿਚ ਸਹਾਈ ਸਿੱਧ ਹੁੰਦੀ ਹੈ।ਆਪਨੇ ਨਿਰੋਲ ਸ਼ਰਧਾਤਮਕ ਬਿਰਤੀ ਨੂੰ ਨਹੀਂ ਅਪਨਾਇਆ ਤੇ ਨਾ ਹੀ ਕਿਸੇ ਵਾਦ ਵਿਸ਼ੇਸ਼ ਦੀਆਂ ਐਨਕਾ ਲਗਾਕੇ ਉਹਨਾਂ ਦੀ ਕਵਿਤਾ ਦਾ ਮੁਲਾਂਕਣ ਕੀਤਾ ਹੈ। ਆਪਨੇ ਕਵੀ ਦੀ ਸ਼ਖ਼ਸੀਅਤ, ਵਿਚਾਰਧਾਰਾ ਤੇ ਮੰਤਵ ਨੂੰ ਧਿਆਨ ਵਿਚ ਰੱਖ ਕੇ ਕਾਵਿ ਆਲੋਚਨਾ ਅਜਿਹੇ ਸੁਚੱਜੇ ਢੰਗ ਨਾਲ ਕੀਤੀ ਹੈ ਕਿ ਆਪਨੂੰ ਵੱਡੇ ਵੱਡੇ ਵਿਦਵਾਨਾਂ ਤੇ ਆਲੋਚਕਾਂ ਨੇ ਭਾਈ ਵੀਰ ਸਿੰਘ ਕਾਵਿ ਆਲੋਚਨਾ ਦੇ ਖੇਤਰ ਵਿਚ ਵਿਸ਼ੇਸ਼ਗ ਸਵੀਕਾਰ ਕਰ ਲਿਆ ਹੈ। ਇਹ ਹੱਕੀ ਮਾਣ ਹੈ ਜੋ ਇਕ ਨਿਰਪੱਖ ਆਲੋਚਕ ਨੂੰ ਮਿਲਿਆ ਹੈ।

'ਰਾਣਾ ਸੂਰਤ ਸਿੰਘ' ਪੰਜਾਬੀ ਦਾ ਪਹਿਲਾ ਮਹਾਕਾਵਿ ਹੈ ਅਤੇ ਹੈ ਵੀ ਉਤਮ ਕੋਟੀ ਦਾ। ਜਦੋਂ ਪੰਜਾਬੀ ਵਿਚ ਇਸ਼ਕੀਆ ਕਿੱਸੇ ਕਹਾਣੀਆਂ ਨੂੰ ਹੀ ਕਾਵਿ ਦਾ ਵਿਸ਼ਾ ਬਣਾ ਕੇ ਘਸੀਆਂ ਪਿੱਟੀਆਂ ਰਚਨਾਵਾਂ ਦਾ ਬੋਲਬਾਲਾ ਸੀ ਉਦੋਂ ਭਾਈ ਸਾਹਿਬ ਨੇ ਇਹ ਮਹਾਕਾਵਿ ਲਿਖ ਕੇ ਪੰਜਾਬੀ

ਕਾਵਿ ਖੇਤਰ ਵਿਚ ਇਕ ਚਮਤਕਾਰੀ ਕਾਰਜ ਕਰਕੇ ਸਾਭ ਨੂੰ ਅਚੰਭਿਤ ਕਰ ਦਿਤਾ।ਰਾਣੀ ਰਾਜ ਕੌਰ ਤੇ ਰਾਣਾ ਸੂਰਤ ਸਿੰਘ ਦੀ ਕਲਪਿਤ ਕਥਾ ਲੈ ਕੇ ਪੰਜ ਖੰਡਾਂ ਦੀ ਵਿਆਖਿਆ ਅਜਿਹੇ ਕਮਾਲ ਨਾਲ ਕਰ ਦਿਤੀ ਕਿ ਅੱਜ ਵੀ ਵਿਦਵਾਨ ਪੜ੍ਹਦਿਆਂ ਅਚੰਭਿਤ ਹੋ ਜਾਂਦੇ ਹਨ।ਜੀਵ ਦਾ ਬ੍ਰਹਮ ਤੋਂ ਵਿਛੜ ਕੇ ਇਸ ਜਗਤ ਵਿਚ ਭਟਕਣਾ ਤੇ ਫਿਰ ਗੁਰੂ ਨਾਨਕ ਸਾਹਿਬ ਦੁਆਰਾ ਦੱਸੇ ਮਾਰਗ ਤੇ ਚੱਲਦਿਆਂ ਖੰਡਾਂ ਵਿਚ ਵਿਚਰਦਿਆਂ ਆਖਰ ਸੱਚਖੰਡ ਵਿਚ ਪੁੱਜ ਕੇ ਸਦਾ ਲਈ ਇਕ ਜਾਣਾਂ ਹੀ ਇਸ ਮਹਾਕਾਵਿ ਦੀ ਕਥਾ ਦਾ ਸਾਰ ਹੈ।ਡਾ. ਮਹਿਤਾ ਨੇ ਇਸ ਮਹਾਕਾਵਿ ਦਾ ਗਹਿਨ ਤੇ ਗੰਭੀਰ ਅਧਿਐਨ ਕਰਦਿਆਂ ਇਸ ਵਿਚ ਲੁਪਤ ਮੂਲ ਭਾਵਨਾ ਤੱਕ ਪਹੁੰਚਣ ਦਾ ਯਤਨ ਕਰਦਿਆਂ ਇਸ ਨੂੰ ਕਈ ਦ੍ਰਿਸ਼ਟੀਆਂ ਤੋਂ ਵਿਚਾਰਿਆ ਹੈ ਤੇ ਜੋ ਨਿਰਣੇ ਲਏ ਹਨ ਉਹਨਾਂ ਤੇ ਕੋਈ ਕਿੰਤੂ ਨਹੀਂ ਕਰ ਸਕਦਾ।ਮਹਾਕਾਵਿ ਦੇ ਸਾਹਿਤਕ ਪੱਧਰ ਦਾ ਮੁਲਾਂਕਣ ਕਰਨ ਲਈ ਭਾਰਤੀ ਤੇ ਪੱਛਮੀ ਮਹਾਕਾਵਿ ਦੇ ਸੰਦਰਭ ਵਿਚ ਵਿਚਾਰ ਕਰਦਿਆਂ ਇਸ ਦੇ ਸਾਹਿਤਕ ਵੱਡਪਣ ਨੂੰ ਵੀ ਪ੍ਰਸਤੁਤ ਕੀਤਾ ਹੈ।ਇਹ ਗ੍ਰੰਥ ਖੋਜ ਪ੍ਰਬੰਧ ਤੋਂ ਵੀ ਉੱਚੇ ਪੱਧਰ ਦਾ ਹੈ। ਇਸ ਤੇ ਪੰਜਾਬੀ ਆਲੋਚਨਾ ਮਾਣ ਕਰ ਸਕਦੀ ਹੈ।

ਭਾਈ ਵੀਰ ਸਿੰਘ ਦੀ ਨਾਵਲ ਕਲਾ ਬਾਰੇ ਬਹੁਤ ਘਟ ਕੰਮ ਹੋਇਆ ਹੈ ਤੇ ਜਿਹੜਾ ਹੋਇਆ ਹੈ ਉਹ ਇਮਤਿਹਾਨੀ ਪੱਖੋਂ ਜਾਂ ਸ਼ਰਧਾ ਵਸ ਕੀਤਾ ਗਿਆ ਹੈ ਜਿਸ ਕਾਰਨ ਉਹਨਾਂ ਦੀ ਸਹੀ ਸਥਿਤੀ ਦਾ ਪਤਾ ਨਹੀਂ ਲਗਦਾ। ਡਾ. ਗੁਰਚਰਨ ਸਿੰਘ ਮਹਿਤਾ ਨੇ ਭਾਈ ਵੀਰ ਸਿੰਘ ਦੇ ਨਾਵਲਾਂ ਦਾ ਡੂੰਘਾ ਤੇ ਗੰਭੀਰ ਅਧਿਐਨ ਕਰਦਿਆਂ ਉਹਨਾਂ ਨੇ ਸਾਹਿਤਕ ਪੱਧਰ ਬਾਰੇ ਜਿਥੇ ਮੁੱਲਵਾਨ ਟਿੱਪਣੀਆਂ ਕੀਤੀਆਂ ਹਨ, ਉਥੇ ਓਹਨਾਂ ਦੇ ਮੂਲ ਉਦੇਸ਼, ਭਾਵਨਾ ਤੇ ਮੰਤਵ ਨੂੰ ਵੀ ਰੇਖਾਂਤਕ ਕਰਕੇ ਭਾਈ ਸਾਹਿਬ ਦੀ ਵਡਿਆਈ ਨੂੰ ਸਥਾਪਿਤ ਕੀਤਾ ਹੈ, ਇਹਨਾਂ ਨਾਵਲਾਂ ਨਾਲ ਪੰਜਾਬੀ ਨਾਵਲ ਦਾ ਆਰੰਭ ਮੰਨਦਿਆਂ ਇਸ ਦੇ ਸਿੱਖਾਂ ਤੇ ਪਏ ਹਾਂ ਪੱਖੀ ਪ੍ਰਭਾਵਾਂ ਨੂੰ ਵੀ ਦੱਸਿਆ ਹੈ।ਸਿੱਖਾਂ ਦੀ ਪਤਨਮੁਖੀ ਤੋਰ ਨੂੰ ਇਹਨਾਂ ਨੇ ਠੱਲਿਆ ਤੇ ਮੁੜ ਪੁਰਾਤਨ ਸਿੰਘ ਦੀ ਜੀਵਨ ਸ਼ੈਲੀ ਅਪਨਾ ਕੇ ਸਤਿਗੁਰੂ ਦੇ ਪੱਕੇ ਸਿੱਖ ਬਣਨ ਦੀ ਪ੍ਰੇਰਨਾ ਦਿਤੀ ਹੈ।ਡਾ. ਮਹਿਤਾ ਦਾ ਮੁਲਾਂਕਣ ਹੁਣ ਤੱਕ ਹੋਏ ਯਤਨਾ ਵਿਚ ਪ੍ਰਮੁੱਖ ਹੈ ਤੇ ਹੈ ਵੀ ਬੜਾ ਸਾਰਥਕ। ਜੋ ਨਿਰਣੇ ਤੇ ਨਿਸ਼ਕਰਸ਼ ਡਾ. ਮਹਿਤਾ ਨੇ ਦਿਤੇ ਹਨ ਉਹਨਾਂ ਦਾ ਵਿਸਤਾਰ ਹੀ ਹੋ ਸਕਦਾ ਹੈ, ਕੋਈ ਨਵੀਂ ਗੱਲ ਨਹੀਂ ਕੀਤੀ ਜਾ ਸਕਦੀ। ਇਹ ਆਪ ਦੀ ਡੂੰਘੀ ਸੂਝ ਦਾ ਪ੍ਰਮਾਣ ਹੈ ਤੇ ਆਪ ਲਈ ਮਾਣ ਦੀ ਗੱਲ ਵੀ ਹੈ।

'ਸਾਹਿਤ ਆਲੋਚਨਾ' ਡਾ. ਮਹਿਤਾ ਦੀ ਆਲੋਚਨਾਤਮਕ ਨਿਬੰਧਾਂ ਦੀ ਪਹਿਲੀ ਪੁਸਤਕ ਹੈ ਜਿਸ ਵਿਚ ਆਪਨੇ ਪੰਜਾਬੀ ਸਾਹਿਤ ਦੇ ਵਿਭਿੰਨ ਪੱਖਾਂ ਬਾਰੇ ਮਹਤਵਪੂਰਨ ਨਿਬੰਧ ਲਿਖੇ ਹਨ : ਇਸ ਵਿਚ ਪੰਜਾਬੀ ਨਾਵਲ ਦੀਆਂ ਨਵੀਨ ਲੋੜਾਂ, ਸੁਖਮਨੀ ਦੀ ਫ਼ਿਲਾਸਫ਼ੀ, ਬਾਰਾਹਮਾਹ ਤੁਖਾਰੀ ਦੀ ਵਿਸ਼ੇਸ਼ਤਾ, ਪੁਰਾਤਨ ਜਨਮਸਾਖੀ : ਇਕ ਅਧਿਐਨ, ਜਪੁਜੀ ਦਾ ਕਲਾਤਮਕ ਪੱਖ, ਭਗਤ ਵਲੀ ਰਾਮ ਦੀ ਕਵਿਤਾ, ਭਾਈ ਵੀਰ ਸਿੰਘ ਦੀ ਪੰਜਾਬੀ ਸਾਹਿਤ ਨੂੰ ਦੇਣ ਅਤੇ ਸੰਤ ਸਿੰਘ' ਸੇਖੋਂ ਦੇ ਨਾਟਕ ਕਲਾਕਾਰ ਦਾ ਵਿਸ਼ਾ ਨਿਬੰਧ ਸ਼ਾਮਿਲ ਹਨ ਜੋ ਆਪ ਨੇ ਵੱਖ ਸਮਿਆਂ ਤੇ ਲਿਖੇ ਤੇ ਪੰਜਾਬੀ ਦੇ ਸੁਪ੍ਰਸਿੱਧ ਮੈਗਜ਼ੀਨ ਵਿਚ ਛਪੇ। ਵਿਦਿਆਰਥੀ ਵਰਗ ਵਲੋਂ ਵਿਸ਼ੇਸ਼ ਤੌਰ ਤੇ ਇਹ ਨਿਬੰਧ ਕਾਫ਼ੀ ਸਰਾਹੇ ਗਏ ਕਿਉਂਕਿ ਇਹਨਾਂ ਲੇਖਾਂ ਤੋਂ ਉਹਨਾਂ ਨੂੰ ਸਾਹਿਤ ਅਧਿਐਨ ਵਿਧੀ ਲਈ ਦ੍ਰਿਸ਼ਟੀ ਮਿਲਦੀ ਸੀ ਤੇ ਨਾਲ ਹੀ ਇਹਨਾਂ ਲੇਖਾਂ ਨੇ ਵਿਦਵਾਨਾਂ ਨੂੰ ਵੀ ਆਪਣੇ ਵੱਲ ਆਕਰਸ਼ਿਤ ਕੀਤਾ ਕਿਉਂਕਿ ਵਿਦਵਾਨ ਆਲੋਚਕ ਨੇ ਆਪਣੇ ਪਹਿਲੇ ਆਲੋਚਨਾਤਮਕ ਨਿਬੰਧ ਸੰਗ੍ਰਹਿ ਦੇ ਪ੍ਰਕਾਸ਼ਨ ਨਾਲ ਆਪਣੀ ਹੋਂਦ ਸਥਾਪਿਤ ਕਰ ਲਈ ਸੀ। ਇਹਨਾਂ ਨਿਬੰਧਾਂ ਦੇ ਅਧਿਐਨ ਤੋਂ ਸ੍ਵੈ-ਸਪਸ਼ਟ ਹੈ ਕਿ ਵਿਦਵਾਨ ਆਲੋਚਕ ਦੇ ਭਾਰਤੀ ਅਤੇ ਪੱਛਮੀ ਸਾਹਿਤ ਸ਼ਾਸਤਰ ਦੇ ਸਿਧਾਂਤਾਂ ਨੂੰ ਆਧਾਰ ਬਣਾ ਕੇ ਇਹਨਾਂ ਵਿਸ਼ਿਆਂ ਬਾਰੇ ਗੰਭੀਰ ਟਿਪੱਣੀਆਂ ਕੀਤੀਆਂ ਹਨ। ਵਲੀ ਰਾਮ ਦੀ ਕਵਿਤਾ ਬਾਰੇ ਪਹਿਲੀ ਵਾਰ ਪੰਜਾਬੀ ਪਾਠਕਾਂ ਨੂੰ ਗਿਆਨ ਕਰਵਾ ਕੇ ਆਪਨੇ ਸਾਹਿਤ ਖੋਜੀ ਹੋਣ

ਦਾ ਮਾਣ ਵੀ ਹਾਸਲ ਕਰ ਲਿਆ ਹੈ।

ਡਾ. ਗੁਰਚਰਨ ਸਿੰਘ ਮਹਿਤਾ ਗੁਰਮਤਿ ਸਾਹਿਤ ਦੇ ਡੂੰਘੇ ਅਧਿਆਨ ਕਰਨ ਵਾਲੇ ਵਿਦਵਾਨਾਂ ਵਿਚੋਂ ਇਕ ਹਨ ਜਿਸਦਾ ਪ੍ਰਮਾਣ ਆਪਣੀ ਪੁਸਤਕ ਗੁਰਮਤਿ ਸਾਹਿਤਧਾਰਾ ਹੈ ਜਿਸ ਵਿਚ ਗੁਰਬਾਣੀ ਬਾਰੇ ਸਮੇਂ ਸਮੇਂ ਲਿਖੇ ਆਲੋਚਨਾਤਮਕ ਨਿਬੰਧ ਸ਼ਾਮਿਲ ਕੀਤੇ ਗਏ ਹਨ ਜੋ ਇਸ ਪ੍ਰਕਾਰ ਹਨ : ਆਸਾ ਦੀ ਵਾਰ : ਇਕ ਅਧਿਐਨ; ਮਾਝ ਦੀ ਵਾਰ : ਇਕ ਅਧਿਐਨ; ਜੈਤਸਰੀ ਦੀ ਵਾਰ : ਇਕ ਅਧਿਐਨ; ਮਾਰੂ ਡੱਖਣੇ ਵਾਰ ਮਹਲਾ ੫ : ਇਕ ਅਧਿਐਨ; ਜਪੁਜੀ : ਇਕ ਅਧਿਐਨ; ਜਪੁਜੀ ਕਲਾਤਮਕ ਪੱਖ; ਗੁਰੂ ਗ੍ਰੰਥ ਸਾਹਿਬ : ਇਕ ਪਰਿਚਯ; ਗੁਰਮਤਿ ਵਿਚਾਰਧਾਰਾ ਦੇ ਮੂਲ ਤੱਤ; ਰਾਗ ਗੂਜਰੀ ਵਾਰ ਮਹਲਾ ੫ : ਇਕ ਅਧਿਐਨ; ਗੁਰਬਾਣੀ ਅਤੇ ਭਗਤੀ; ਗੁਰੂ ਨਾਨਕ ਦੀ ਵਿਚਾਰਧਾਰਾ ਵਿਚ 'ਗੁਰੂ' ਦਾ ਮਹੱਤਵ; ਗੁਰੂ ਨਾਨਕ ਦੀ ਵਿਚਾਰਧਾਰਾ ਦਾ ਤੁਲਨਾਤਮਕ ਅਧਿਐਨ ਅਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਸੰਗੀਤ ਕਲਾ। ਇਹਨਾਂ ਨਿਬੰਧਾਂ ਦੇ ਸਿਰਲੇਖਾਂ ਤੋਂ ਸ੍ਵੈ-ਸਪਸ਼ਟ ਹੈ ਕਿ ਡਾ. ਮਹਿਤਾ ਨੇ ਮੁੱਖ ਰੂਪ ਵਿਚ ਪ੍ਰਮੁੱਖ ਬਾਣੀਆਂ ਵਿਸ਼ੇਸ਼ ਕਰਕੇ ਵਾਰਾਂ ਅਤੇ ਜਪੁਜੀ ਸਾਹਿਬ ਦਾ ਅਧਿਐਨ ਕਰਦਿਆਂ ਇਹਨਾਂ ਦੇ ਵਿਚਾਰ ਜਗਤ, ਸਾਧਨਾ ਪੱਖ ਤੇ ਕਲਾ ਪੱਖ ਦਾ ਬੜੀ ਸ਼ਿਦਤ ਨਾਲ ਅਧਿਐਨ ਕੀਤਾ ਹੈ ਤੇ ਵਿਦਿਆਰਥੀਆਂ ਤੇ ਗੁਰਮਤਿ ਦੇ ਵਿਦਵਾਨਾਂ ਤੇ ਆਮ ਪਾਠਕਾਂ ਦੀ ਵੀ ਸੰਤੁਸ਼ਟੀ ਕਰਵਾਈ ਹੈ ਕਿ ਇਹਨਾਂ ਲੰਮੀਆਂ ਬਾਣੀਆਂ ਦਾ ਵਿਸ਼ੇਸ਼ ਮਹੱਤਵ ਹੈ ਤੇ ਇਹ ਮਹੱਤਵ ਧਰਮ, ਸਾਧਨਾ ਤੇ ਕਲਾ ਪੱਖੋਂ ਇਨਾ ਵਿਲਖਣ ਹੈ ਕਿ ਇਹਨਾਂ ਨੂੰ ਸਮਝਣ ਲਈ ਵਿਸ਼ੇਸ਼ ਯਤਨਾਂ ਦੀ ਲੋੜ ਹੈ। ਗੁਰੂ ਗ੍ਰੰਥ ਸਾਹਿਬ ਦਾ ਪਰਿਚਯ ਬੜਾ ਸੁੰਦਰ ਢੰਗ ਨਾਲ ਕਰਵਾਇਆ ਗਿਆ ਹੈ। ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਤੁਲਨਾਤਮਕ ਅਧਿਐਨ ਡਾਕਟਰ ਸਾਹਿਬ ਦੇ ਦਰਸ਼ਨ ਤੇ ਬਾਣੀ ਦੇ ਗੰਭੀਰ ਅਧਿਐਨ ਦੀ ਸਾਖੀ ਭਰਦਾ ਹੈ। ਆਪ ਨੇ ਗੁਰੂ ਨਾਨਕ ਦੇਵ ਜੀ ਦਾ ਗੁਰੂ ਦਾ ਸੰਕਲਪ ਬੜੇ ਹੀ ਤਰਕਮਈ ਢੰਗ ਨਾਲ ਸਪਸ਼ਟ ਕੀਤਾ ਹੈ ਤੇ ਗੁਰੂ ਨਾਨਕ ਸਾਹਿਬ ਦੀ ਬਾਣੀ ਦੇ ਸੰਗੀਤ ਪੱਖ ਦਾ ਅਧਿਐਨ ਕਰਦਿਆਂ ਉਹਨਾਂ ਦੇ ਰਾਗਾਂ ਦੇ ਗਿਆਨ ਦਾ ਮੁਲਾਂਕਣ ਕੀਤਾ ਹੈ। ਭਗਤਾਂ ਦੀ ਭਗਤੀ ਭਾਵਨਾ ਤੇ ਗੁਰਬਾਣੀ ਦੀ ਭਗਤੀ ਭਾਵਨਾ ਨੂੰ ਆਪਨੇ ਸਹਿਜੇ ਸਪਸ਼ਟ ਕਰਦਿਆਂ ਗੁਰੂ ਭਗਤੀ ਦਾ ਨਿੱਠ ਕੇ ਅਧਿਐਨ ਕੀਤਾ ਹੈ।

ਭਾਰਤ ਦੀ ਆਜ਼ਾਦੀ ਮਗਰੋਂ ਪੰਜਾਬ ਵਿਚੋਂ ਉਰਦੂ ਦਾ ਨਾਮ ਨਿਸ਼ਾਨ ਮਿਟਾਉਣ ਦਾ ਉਪਰਾਲਾ ਕੁਝ ਜਨੂਨੀ ਰਾਜਨੀਤੀਵਾਨਾਂ ਨੇ ਕਰਕੇ ਸੁਚੇਤ ਤੌਰ ਤੇ ਪੰਜਾਬੀ ਭਾਸ਼ਾ ਤੇ ਸਾਹਿਤ ਦਾ ਡੂੰਘਾ ਤੇ ਭਾਰਾ ਨੁਕਸਾਨ ਕੀਤਾ ਹੈ। ਆਜ਼ਾਦੀ ਤੋਂ ਪਹਿਲਾਂ ਫ਼ਾਰਸੀ ਅੱਖਰਾਂ ਤੇ ਗੁਰਮੁਖੀ ਵਿਚ ਪੰਜਾਬੀ ਸਾਹਿਤ ਦਾ ਪ੍ਰਕਾਸ਼ਨ ਹੁੰਦਾ ਸੀ। ਬਹੁਤੇ ਮੁਸਲਮਾਨ ਫ਼ਾਰਸੀ ਅੱਖਰਾਂ ਵਿਚ ਪੰਜਾਬੀ ਲਿਖਦੇ ਸਨ। ਪੰਜਾਬੀ ਪਿਆਰੇ ਫ਼ਾਰਸੀ ਅੱਖਰ ਤੇ ਗੁਰਮੁਖੀ ਬਾਖ਼ੂਬੀ ਪੜ੍ਹ ਲੈਂਦੇ ਸਨ ਪਰ ਹੁਣ ਸਥਿਤੀ ਅਜਿਹੀ ਹੋ ਗਈ ਹੈ ਕਿ ਪਾਕਿਸਤਾਨ ਵਿਚ ਗੁਰਮੁਖੀ ਜਾਨਣ ਵਾਲੇ ਨਾਂਮਾਤਰ ਰਹਿ ਗਏ ਹਨ ਤੇ ਪੰਜਾਬ ਵਿਚ ਫ਼ਾਰਸੀ ਅੱਖਰਾਂ ਨੂੰ ਜਾਨਣ ਵਾਲੇ ਵੀ ਗਿਣਤੀ ਦੇ ਬੰਦੇ ਰਹਿ ਗਏ ਹਨ ਜਿਸ ਕਾਰਨ ਦੋਨਾਂ ਪੰਜਾਬ ਵਿਚ ਲਿਖਿਆ ਜਾ ਰਿਹਾ ਪੰਜਾਬੀ ਸਾਹਿਤ ਦੋਨਾਂ ਪੰਜਾਬਾਂ ਦੇ ਲੋਕਾਂ ਲਈ ਓਪਰਾ ਬਣ ਕੇ ਰਹਿ ਗਿਆ ਹੈ। ਹੁਣ ਕੁਝ ਯਤਨ ਹੋਣ ਲੱਗੇ ਹਨ ਕਿ ਗੁਰਮੁਖੀ ਤੇ ਫ਼ਾਰਸੀ ਅੱਖਰਾਂ ਦਾ ਗਿਆਨ ਸਾਰੇ ਪ੍ਰਾਪਤ ਕਰਨ ਤੇ ਦੋਨਾਂ ਪੰਜਾਬਾਂ ਦੇ ਸਾਹਿਤ ਦਾ ਡੂੰਘਾ ਅਧਿਐਨ ਕਰਕੇ ਯੋਗ ਮੁਲਾਂਕਣ ਕਰਨ।

ਡਾ. ਗੁਰਚਰਨ ਸਿੰਘ ਮਹਿਤਾ ਉਰਦੂ-ਫ਼ਾਰਸੀ ਜਾਣਨ ਵਾਲੇ ਕੁਝ ਵਿਦਵਾਨਾਂ ਵਿਚੋਂ ਹਨ। ਆਪਨੇ ਪਾਕਿਸਤਾਨ ਦੀ ਦੋ ਵਾਰ ਯਾਤਰਾ ਕਰਕੇ ਉਥੋਂ ਕਾਫੀ ਪੁਸਤਕਾਂ ਲਿਆਂਦੀਆਂ ਤੇ ਉਹਨਾਂ ਨੇ ਪਾਕਿਸਤਾਨੀ ਸਾਹਿਤ ਦਾ ਗੰਭੀਰ ਅਧਿਐਨ ਕਰਕੇ ਉਸ ਦਾ ਇਤਿਹਾਸ ਲਿਖਣ ਦਾ ਸ਼ਲਾਘਾਯੋਗ ਕਾਰਜ ਕੀਤਾ। ਪਾਕਿਸਤਾਨ ਵਿਚ ਪੰਜਾਬੀ ਭਾਸ਼ਾ ਦੀ ਸਥਿਤੀ, ਪਾਕਿਸਤਾਨੀ

ਪੰਜਾਬੀ ਕਵਿਤਾ, ਗਲਪ, ਨਾਟਕ, ਆਲੋਚਨਾਂ ਵਾਰਤਕ ਆਦਿ ਬਾਰੇ ਪੂਰੇ ਅਧਿਕਾਰ ਨਾਲ ਲਿਖ ਕੇ ਇਧਰਲੇ ਪੰਜਾਬੀਆਂ ਦੀ ਉਪਰਲੇ ਸਾਹਿਤ ਨਾਲ ਜਾਣ ਪਛਾਣ ਕਰਵਾਈ ਹੈ ਤੇ ਇਹ ਪੁਸਤਕ ਆਪਣੇ ਆਪ ਵਿਚ ਮਹੱਤਵਪੂਰਨ ਦਸਤਾਵੇਜ਼ ਹੈ ਕਿਉਂਕਿ ਇਹ ਆਪਣੀ ਕਿਸਮ ਦਾ ਮੁੱਢਲਾ ਪਰ ਮੁੱਲਵਾਨ ਯਤਨ ਹੈ। ਪੰਜਾਬੀ ਸਾਹਿਤ ਦੇ ਇਤਿਹਾਸ ਗ੍ਰੰਥਾਂ ਵਿਚ ਜੋ ਜਾਣਕਾਰੀ ਪਾਕਿਸਤਾਨੀ ਪੰਜਾਬੀ ਸਾਹਿਤ ਬਾਰੇ ਉਪਲਬਧ ਕਰਵਾਈ ਗਈ ਹੈ ਉਸ ਉਪਰ ਡਾ. ਮਹਿਤਾ ਦੀ ਖੋਜ ਦਾ ਪ੍ਰਭਾਵ ਸਹਿਜੇ ਹੀ ਪਿਆ ਦੇਖਿਆ ਜਾ ਸਕਦਾ ਹੈ। ਇਸ ਪੁਸਤਕ ਨੂੰ ਇਕ ਹਵਾਲਾ ਪੁਸਤਕ ਮੰਨ ਲਿਆ ਜਾਵੇ ਤਾਂ ਗਲਤ ਨਹੀਂ ਹੋਵੇਗਾ।

ਡਾ. ਮਹਿਤਾ ਨੇ ਜਪੁਜੀ ਸਾਹਿਬ : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ ਤੇ ਆਸਾ ਦੀ ਵਾਰ : ਵਿਆਖਿਆ, ਵਿਚਾਰ ਦਰਸ਼ਨ ਤੇ ਕਲਾ ਦੋ ਅਜਿਹੀਆਂ ਪੁਸਤਕਾਂ ਲਿਖੀਆਂ ਹਨ ਜਿਹਨਾਂ ਦਾ ਅਧਿਐਨ ਕਰਦਿਆਂ ਆਪ ਦੀ ਡੂੰਘੀ ਤੇ ਲੰਮੀ ਨਦਰਿ ਦਾ ਗਿਆਨ ਹੁੰਦਾ ਹੈ। ਆਪਨੇ ਬਾਣੀ ਦੀ ਵਿਆਖਿਆ ਕਰਦਿਆਂ ਬੜੇ ਸਰਲ ਸ਼ਬਦਾਂ ਦੀ ਵਰਤੋਂ ਕਰਕੇ ਆਮ ਸ਼ਰਧਾਲੂ ਸਿੱਖ ਪਾਠਕ ਤੋਂ ਲੈ ਕੇ ਵਿਦਵਾਨਾਂ ਤੱਕ ਨੂੰ ਸੰਤੁਸ਼ਟ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ ਹੈ। ਬਾਣੀ ਅੰਦਰ ਜੋ ਵਿਚਾਰ ਪ੍ਰਵਾਹ ਹੈ ਉਸ ਨੂੰ ਸਪਸ਼ਟ ਕਰਦਿਆਂ ਆਪਨੇ ਦਰਸ਼ਨ ਜਾਂ ਜੀਵਨ ਸ਼ੈਲੀ ਜਾਂ ਜੀਵਨ ਜਾਚ ਨੂੰ ਜੋੜ ਦੇ ਪੇਸ਼ ਕਰਦਿਆਂ ਇਕ ਨਵੀਂ ਦ੍ਰਿਸ਼ਟੀ ਨੂੰ ਪ੍ਰਸਤੁਤ ਕੀਤਾ ਹੈ। ਬਾਣੀ ਨਿਰਾ ਦਰਸ਼ਨ ਨਹੀਂ ਹੈ, ਇਹ ਤਾਂ ਜੀਵਨ ਲਈ ਗਾਡੀ ਰਾਹ ਦੀ ਦੱਸ ਪਾਉਂਦੀ ਹੈ ਤੇ ਇਹ ਨਿਰਾ ਖੁਸ਼ਕ ਗਿਆਨ ਨਹੀਂ ਇਹ ਕਲਾ ਪੱਖੋਂ ਵੀ ਉਤਮ ਰਚਨਾ ਹੈ। ਡਾ. ਮਹਿਤਾ ਨੇ ਇਸ ਤਰ੍ਹਾਂ ਬਾਣੀ ਦੀ ਵਿਆਖਿਆ ਕਰਕੇ ਨਵੇਂ ਆਲੋਚਕਾਂ ਜਾ ਪਾਠਕਾਂ ਲਈ ਨਵੇਂ ਦ੍ਰਿਸ਼ਟੀਕੋਣ ਨੂੰ ਪ੍ਰਸਤੁਤ ਕੀਤਾ ਹੈ। ਬਾਣੀ ਨੂੰ ਸਾਮਾਜਿਕ, ਧਾਰਮਿਕ, ਰਾਜਨੀਤਿਕ, ਆਰਥਿਕ ਆਦਿ ਪੱਖਾਂ ਤੋਂ ਦੇਖਦਿਆਂ ਮਨੁੱਖ ਦੇ ਜੀਵਨ ਚੱਜ ਆਚਾਰ ਨਾਲ ਜੋੜਿਆ ਹੈ ਜੋ ਇਹ ਕਮਾਲ ਦਾ ਕਾਰਜ ਹੈ।

ਡਾ. ਗੁਰਚਰਨ ਸਿੰਘ ਮਹਿਤਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ : ਇਕ ਅਦੁੱਤੀ ਧਰਮ ਗ੍ਰੰਥ ਪੁਸਤਿਕਾ ਲਿਖ ਕੇ ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਪਰਿਚਯ ਦਿੰਦਿਆਂ ਇਸ ਵਿਚਲੇ ਸੰਦੇਸ਼ ਤੇ ਜੀਵਨ ਸਿਖਿਆ ਨੂੰ ਬੜੇ ਸੁੰਦਰ ਢੰਗ ਨਾਲ ਵਿਅਕਤ ਕਰਦਿਆਂ ਇਸ ਮਹਾਨ ਗ੍ਰੰਥ ਦੀ ਸਦੀਵੀ ਪ੍ਰਾਸੰਗਿਕਤਾ ਬਾਰੇ ਬੜੇ ਹੀ ਤਰਕਮਈ ਢੰਗ ਨਾਲ ਵਿਚਾਰ ਕੀਤਾ ਹੈ। ਗੁਰਸਿਖੀ ਜੀਵਨ ਦਰਸ਼ਨ ਦਾ ਮੂਲ ਆਧਾਰ ਇਸ ਗ੍ਰੰਥ ਨੂੰ ਮੰਨਿਆ ਗਿਆ ਹੈ। ਇਹ ਲਘੂ ਪੁਸਤਿਕਾ ਆਪ ਦੀ ਪ੍ਰਾਪਤੀ ਹੈ।

ਸਿੰਘ ਸਭਾ ਲਹਿਰ ਦੇ ਪ੍ਰਭਾਵ ਕਾਰਨ ਸਿੱਖਾਂ ਨੇ ਦਸਮ ਗ੍ਰੰਥ ਨੂੰ ਲਗਭਗ ਤਿਆਗ ਹੀ ਦਿਤਾ ਹੈ। ਕੇਵਲ ਜਾਪੁ ਸਾਹਿਬ, ਸੁਧਾ ਸਵਈਏ ਤੇ ਕਬਿਓ ਵਾਚ ਬੇਨਤੀ ਚੌਪਈ ਨੂੰ ਹੀ ਅਪਨਾਇਆ ਹੈ ਕਿਉਂਕਿ ਇਹ ਨਿਤਨੇਮ ਦੀਆਂ ਬਾਣੀਆਂ ਦਾ ਭਾਗ ਹਨ। ਡਾ. ਮਹਿਤਾ ਨੇ ਦਸਮ ਗ੍ਰੰਥ ਦਾ ਮਹੱਤਵ, ਅਕਾਲ ਉਸਤਤਿ : (ੳ) ਚੋਣਵਾ ਪਾਠ ਤੇ ਵਿਆਖਿਆ (ਅ) ਵਿਚਾਰ ਦਰਸ਼ਨ; ਜਾਪ ਸਾਹਿਬ : (ੳ) ਮੂਲ ਪਾਠ ਤੇ ਵਿਆਖਿਆ (ਅ) ਵਿਚਾਰ ਦਰਸ਼ਨ (ੲ) ਕਲਾਤਮਿਕ ਵਿਲੱਖਣਤਾ; ਸਵਯੇ ਪਾਤਸਾਹੀ ੧੦ ॥ (ੳ) ਮੂਲ ਪਾਠ ਤੇ ਵਿਆਖਿਆ (ਅ) ਵਿਚਾਰ ਦਰਸ਼ਨ; ਕਬਿਯੋ ਬਾਚ ਬੇਨਤੀ ॥ ਚੌਪਈ ॥ (ੳ) ਮੂਲ ਪਾਠ ਤੇ ਵਿਆਖਿਆ (ਅ) ਵਿਚਾਰ ਦਰਸ਼ਨ ਪੁਸਤਕਾਂ ਲਿਖ ਕੇ ਦਸਮ ਗ੍ਰੰਥ ਦੀ ਬਾਣੀ ਬਾਰੇ ਗੰਭੀਰ ਵਿਚਾਰ ਕੀਤਾ ਹੈ। ਇਸ ਬਾਣੀ ਦੀ ਅਹਿਮੀਅਤ ਬਾਰੇ ਬੜੇ ਦ੍ਰਿੜ ਵਿਸ਼ਵਾਸ ਨਾਲ ਟਿਪੱਣੀਆਂ ਕੀਤੀਆਂ ਹਨ। ਇਹਨਾਂ ਬਾਣੀਆਂ ਵਿਚ ਨਿਹਿਤ ਮੂਲ ਭਾਵਨਾਂ ਨੂੰ ਪਕੜ ਕੇ ਫਿਰ ਪੂਰੇ ਅਧਿਕਾਰਿਤ ਢੰਗ ਨਾਲ ਪ੍ਰਸਤੁਤ ਕਰਨ ਦਾ ਨਿਗਰ ਯਤਨ ਕੀਤਾ ਹੈ। ਆਪ ਦਾ ਢੰਗ ਨਿਰਾਲਾ ਹੈ। ਸ਼ਰਧਾ ਤੇ ਤਰਕ ਨੂੰ ਨਾਲ ਰੱਖਦਿਆਂ ਆਪ ਨੇ ਬਾਣੀ ਦਾ ਡੂੰਘਾ ਅਧਿਐਨ ਕੀਤਾ ਹੈ। ਆਪ ਦਾ ਵਿਚਾਰ ਹੈ ਇਹਨਾਂ ਬਾਣੀਆਂ ਅੰਦਰ ਨਿਹਿਤ ਬੀਰ ਰਸੀ ਭਾਵਨਾ

ਕਾਰਨ ਹੀ ਸਿੱਖਾਂ ਨੇ ਸੀਸ ਤਲੀ ਤੇ ਰੱਖ ਕੇ ਮੁਗਲਾਂ ਦੀ ਜ਼ੁਲਮ ਜਬਰ ਦੀ ਨੀਤੀ ਨੂੰ ਵੰਗਾਰਿਆ ਹੀ ਨਹੀਂ ਉਸ ਦਾ ਮਲੀਆਮੇਟ ਵੀ ਕੀਤਾ ਹੈ। ਇਸ ਸੰਘਰਸ਼ ਪਿਛੇ ਜਿੱਥੇ ਇਕ ਪਾਸੇ ਦਸਮ ਪਾਤਸ਼ਾਹ ਦੀ ਸ਼ਖ਼ਸੀਅਤ ਦਾ ਡੂੰਘਾ ਪ੍ਰਭਾਵ ਸੀ ਉਥੇ ਦੂਜੇ ਪਾਸੇ ਦਸਮ ਗ੍ਰੰਥ ਦੀ ਬਾਣੀ ਗਿਦੜਾਂ ਨੂੰ ਸ਼ੇਰ ਬਣਾ ਕੇ, ਚਿੜੀਆਂ ਤੋਂ ਬਾਜ ਤੁੜਵਾ ਕੇ ਆਪਣਾ ਕਾਰਜ ਕਰ ਰਹੀ ਸੀ। ਇਉਂ ਡਾ. ਮਹਿਤਾ ਦਾ ਵਿਚਾਰ ਹੈ ਦਸਮ ਗ੍ਰੰਥ ਦੀ ਬਾਣੀ ਦੇ ਪ੍ਰਭਾਵ ਦਾ ਸਿੱਟਾ ਹੈ ਜੋ ਮੁਗਲ ਰਾਜ ਨਸ਼ਟ ਹੋਇਆ ਅਤੇ ਖਾਲਸਾ ਰਾਜ ਸਥਾਪਤ ਹੋਇਆ ਹੈ। ਦਸਮ ਗ੍ਰੰਥ ਦੇ ਕਰਤ੍ਰਿਤਵ ਬਾਰੇ ਕਾਫੀ ਵਾਦ ਵਿਵਾਦ ਹੈ। ਕੁਝ ਵਿਦਵਾਨ ਇਸ ਨੂੰ ਕਵੀਆਂ ਦੀ ਰਚਨਾ ਦਾ ਸੰਗ੍ਰਹਿ ਮੰਨਦੇ ਹਨ ਤੇ ਕੁਝ ਸੰਪੂਰਨ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਦੇ ਹਨ। ਡਾ. ਮਹਿਤਾ ਇਸ ਗ੍ਰੰਥ ਨੂੰ ਦਸਮ ਸਤਿਗੁਰੂ ਦੀ ਕਿਰਤ ਮੰਨਦੇ ਹਨ ਤੇ ਇਸ ਗੱਲ ਦਾ ਪ੍ਰਚਾਰ ਕਰਦੇ ਹਨ ਸਿਖਾਂ ਨੂੰ ਇਸ ਤੇ ਕਿੰਤੂ ਪ੍ਰੰਤੂ ਕਰਨ ਦੀ ਬਜਾਏ ਇਸ ਦਾ ਡੂੰਘਾ ਅਧਿਐਨ ਕਰਨਾ ਚਾਹੀਦਾ ਹੈ।

ਗੁਰਸਿੱਖੀ ਜੀਵਨ ਗਿਆਨ ਧਾਰਾ ਡਾ. ਮਹਿਤਾ ਦਾ ਨਿਬੰਧ ਸੰਗ੍ਰਹਿ ਹੈ ਜਿਸ ਵਿਚ ਗੁਰੂ ਨਾਨਕ ਦੀ ਸਿੱਖੀ ਦੇ ਨਿਰਮਲ ਪੰਥ ਦਾ ਇਤਿਹਾਸਕ ਵਿਕਾਸ, ਸਿਖ ਕੌਮੀਅਤ ਦੇ ਉਸਰਈਏ – ਸ੍ਰੀ ਗੁਰੂ ਗੋਬਿੰਦ ਸਿੰਘ ਜੀ; ਅੰਮ੍ਰਿਤ ਦੀ ਦਾਤ ਤੇ ਖਾਲਸੇ ਦੀ ਸਿਰਜਣਾ; ਸਿਖੀ ਦੀਆਂ ਕੁਰਬਾਨੀਆਂ ਦੀ ਦਾਸਤਾਨ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜੀਵਨ ਸੰਦੇਸ਼; ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਓਅੰਕਾਰ ਸਰੂਪ ਸ਼ਬਦ ਗੁਰੂ ਚਿੰਤਨ; ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਧਾਰਮਿਕ ਸਹਿ–ਹੋਂਦ ਅਤੇ ਮਾਨਵੀ ਸਾਂਝ ਭਾਵ; ਸਿਮਰਉ ਸਿਮਰਿ ਸਿਮਰਿ ਸੁਖ ਪਾਵਉ; ਨਾਮ ਸਿਮਰਨ ਤੇ ਸੇਵਾ; ਸਿੱਖ ਧਰਮ ਵਿਚ ਅਰਦਾਸ ਦੀ ਮਹਾਨਤਾ; ਸਤਸੰਗਤਿ ਨਾਮ ਨਿਧਾਨੁ ਹੈ ਜਿਥੇ ਹਰਿ ਪਾਇਆ; ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਦਾ ਸਾਰ : ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ; ਸਿਖੀ ਦੀ ਇਕ ਸਰਬ ਉਚ ਸੰਸਥਾ–ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੋਰ ਸਿਖ ਸੰਸਥਾਵਾਂ; ਪੂਰਨ ਗੁਰ ਸਿਖ ਅਤੇ ਸਹਿਜਧਾਰੀ ਸਿਖ : ਸੰਬੰਧ ਅਤੇ ਨਿਖੇੜਾ ਅਤੇ ਗੁਰਸਿਖੀ ਜੀਵਨ ਜਾਚ ਅਤੇ ਇੱਕਵੀ ਸਦੀ – 15 ਨਿਬੰਧ ਸ਼ਾਮਿਲ ਹਨ ਜੋ ਸਮੇਂ ਸਮੇਂ ਵਿਭਿੰਨ ਪ੍ਰਤਿਸ਼ਠਿਤ ਮੈਗਜ਼ੀਨਾਂ ਵਿਚ ਛਪਦੇ ਰਹੇ ਹਨ ਤੇ ਪੜ੍ਹੇ ਤੇ ਸਲਾਹੇ ਜਾਂਦੇ ਰਹੇ। ਇਹਨਾਂ ਨਿਬੰਧਾਂ ਵਿਚ ਸਿਖੀ ਦੇ ਵਿਭਿੰਨ ਪਹਿਲੂਆਂ ਉਪਰ ਡਾ. ਸਾਹਿਬ ਨੇ ਅਪਣੇ ਵਿਚਾਰ ਅੰਕਿਤ ਕਰਦਿਆਂ ਆਪਣੀ ਰਾਇ ਨਿਧੜਕ ਹੋ ਕੇ ਦਿਤੀ ਹੈ। ਆਪਨੇ ਸਮੇਂ ਸਮੇਂ ਉਠੇ ਵਿਵਾਦਾਂ ਬਾਰੇ ਵੀ ਤਰਕਪੂਰਨ ਢੰਗ ਨਾਲ ਲਿਖਿਆ ਹੈ। ਸ੍ਰੀ ਅਕਾਲ ਤਖ਼ਤ ਤੇ ਸਹਿਜਧਾਰੀ ਮਸਲੇ ਉਪਰ ਲਿਖੇ ਨਿਬੰਧ ਇਸ ਦਾ ਪ੍ਰਮਾਣ ਹਨ। ਡਾ. ਸਾਹਿਬ ਨੇ ਸਿੱਖੀ ਦ੍ਰਿਸ਼ਟੀ ਬਿੰਦੂ ਨੂੰ ਬੜੇ ਵਿਸਤਾਰ ਨਾਲ ਪ੍ਰਸਤੁਤ ਕੀਤਾ ਹੈ ਅਤੇ ਸਮਕਾਲੀ ਮਸਲਿਆਂ ਉਪਰ ਆਪਣੀ ਸਪਸ਼ਟ ਰਾਇ ਦਿੰਦਿਆਂ ਦਿਸ਼ਾ ਨਿਰਦੇਸ਼ ਵੀ ਕੀਤਾ ਹੈ। ਗੁਰਸਿਖੀ ਦੀਆਂ ਉਚੀਆਂ ਤੇ ਮਹੱਤਵਪੂਰਨ ਪਰੰਪਰਾਵਾਂ ਬਾਰੇ ਆਮ ਜਨਤਾ ਨੂੰ ਜਾਣਕਾਰੀ ਦਿੰਦਿਆਂ ਇਹਨਾਂ ਦੀ ਮਹਾਨਤਾ ਨੂੰ ਸਮਝਣ ਤੇ ਕਾਇਮ ਰੱਖਣ ਦੀ ਜ਼ਰੂਰਤ ਬਾਰੇ ਸਪਸ਼ਟ ਕੀਤਾ ਹੈ। ਇਉਂ ਡਾ. ਮਹਿਤਾ ਨੇ ਗੁਰਮਤਿ ਤੇ ਸਿਖੀ ਨਾਲ ਸੰਬੰਧਤ ਮਸਾਲਿਆਂ ਬਾਰੇ ਆਪਣੇ ਵਿਚਾਰ ਦੇਣ ਅਤੇ ਸਤਿ ਤਕ ਪਹੁੰਚ ਕੇ ਮਸਲੇ ਨੂੰ ਹੱਲ ਕਰਨ ਲਈ ਅਪੀਲਾਂ ਕੀਤੀਆਂ ਹਨ। ਇਹ ਆਪ ਦੇ ਸਿਖੀ ਪਿਆਰ ਤੇ ਗੁਰਮਤਿ ਗਿਆਨ ਦੀ ਮੂੰਹ ਬੋਲਦੀ ਤਸਵੀਰ ਹਨ।

ਡਾ. ਗੁਰਚਰਨ ਸਿੰਘ ਮਹਿਤਾ ਨੇ ਕੇਵਲ ਪੰਜਾਬੀ ਦੇ ਆਲੋਚਨਾਤਮਕ ਖੇਤਰ ਵਿਚ ਹੀ ਯੋਗਦਾਨ ਨਹੀਂ ਪਾਇਆ ਆਪਨੇ ਸਿਰਜਣਾਤਮਕ ਸਾਹਿਤ ਦੀ ਰਚਨਾ ਵੀ ਕੀਤੀ ਹੈ ਅਤੇ ਕੀਤੀ ਵੀ ਉੱਚ ਪੱਧਰ ਦੀ ਹੈ। ਆਪ ਦਾ ਇਕੋ ਇਕ ਕਹਾਣੀ ਸੰਗ੍ਰਹਿ ਇਨਸਾਨੀਅਤ ਮੂਲੋਂ ਨਹੀਂ ਮਰਦੀ, ਆਪ ਦੀ ਗਲਪੀ ਚੇਤਨਾ ਤੇ ਸਮਰੱਥਾ ਦੀ ਮੂੰਹ ਬੋਲਦੀ ਤਸਵੀਰ ਹੈ। ਕਹਾਣੀਆਂ ਵਿਚ ਪ੍ਰਗਟਾਏ ਮਾਨਵਵਾਦੀ ਵਿਚਾਰ ਆਮ ਮਨੁੱਖ ਨੂੰ ਚੰਗੇਰਾ ਬਣਨ ਲਈ ਪ੍ਰੇਰਣਾਂ ਦੇਣ ਦੇ ਸਮਰਥ ਹਨ। ਕਈ ਵਾਰੀ ਭੀੜ ਦੀ ਮਾੜੀ ਕਾਰਗੁਜਾਰੀ ਦੇ ਪ੍ਰਭਾਵ ਅਧੀਨ ਉਹ ਮਾੜੇ ਕਰਮ ਕਰਦਾ ਹੈ। ਧਰਮ, ਜਾਤ ਪਾਤ ਆਦਿ ਦੇ ਆਧਾਰ ਤੇ ਵੰਡੀਆਂ ਪਾ ਕੇ ਅਣਮਨੁੱਖੀ ਕਰਮ ਕਰ ਜਾਂਦਾ ਹੈ ਪਰ ਫਿਰ ਵੀ ਹਰ

ਫਿਰਕੇ ਵਿਚ ਅਜਿਹੇ ਬੰਦੇ ਮਿਲ ਜਾਂਦੇ ਹਨ ਜੋ ਇਨਸਾਨੀਅਤ ਦੀ ਜੋਤ ਨੂੰ ਪ੍ਰਜਵਲਿਤ ਰਖਦੇ ਹਨ ਤੇ ਉਹਨਾਂ ਦੇ ਕਾਰਜ ਹਾਂ-ਪੱਖੀ ਹੁੰਦੇ ਹਨ ਜੋ ਆਮ ਲੋਕਾਂ ਲਈ ਚਾਨਣ ਮੁਨਾਰੇ ਦਾ ਕੰਮ ਕਰਦੇ ਹਨ। ਡਾ. ਸਾਹਿਬ ਨੇ ਲਗਭਗ ਸਾਰੀਆਂ ਕਹਾਣੀਆਂ ਵਿਚ ਇਹ ਹਾਂ-ਪੱਖੀ ਬਿਰਤੀ ਨੂੰ ਉਜਾਗਰ ਕੀਤਾ ਹੈ ਤੇ ਬੜੇ ਕਲਾਤਮਕ ਢੰਗ ਨਾਲ ਨਾਂਹ-ਪੱਖੀ ਰੁਝਾਨ ਨੂੰ ਨਿੰਦਿਆ ਹੈ ਜਾਂ ਇਸ ਤਰ੍ਹਾਂ ਪੇਸ਼ ਕੀਤਾ ਹੈ ਕਿ ਪਾਠਕ ਉਸ ਤੋਂ ਮੂੰਹ ਫੇਰਨਾ ਹੀ ਆਪਣੀ ਭਲਾਈ ਲਈ ਲਾਜ਼ਮੀ ਮੰਨਣ ਲੱਗ ਪੈਂਦਾ ਹੈ। ਆਪ ਦੀ ਇਸ ਦ੍ਰਿਸ਼ਟੀ ਦਾ ਆਧਾਰ ਸਿਖ ਧਰਮ ਦਰਸ਼ਨ ਦੀ ਹਾਂ-ਪੱਖੀ ਪਹੁੰਚ ਹੈ। ਇਹ ਕਹਾਣੀਆਂ ਚੰਗੇਰਾ ਸੰਦੇਸ਼ ਦਿੰਦੀਆਂ ਮਾਨਵ ਨੂੰ ਇਨਸਾਨ ਬਣਨ ਲਈ ਪ੍ਰੇਰਨਾ ਦੇਣ ਦੇ ਸਮਰਥ ਹਨ।

ਪੰਜਾਬੀ ਵਿਚ ਕਾਫੀ ਮਾਤਰਾ ਵਿਚ ਯਾਤਰਾ ਸਾਹਿਤ ਉਪਲਬਧ ਹੈ। ਸਾਹਿਤਕਾਰਾਂ ਨੇ ਪਰਦੇਸਾਂ ਦੀ ਯਾਤਰਾ ਕਰਦਿਆਂ ਜੋ ਅਨੁਭਵ ਹੋਇਆ ਉਸਨੂੰ ਅੰਕਿਤ ਕਰਨ ਦਾ ਚੰਗਾ ਉਪਰਾਲਾ ਕੀਤਾ ਹੈ। ਬਹੁਤ ਘੱਟ ਅਜਿਹੇ ਲੇਖਕ ਹਨ ਜਿਹਨਾਂ ਨੇ ਆਪਣੇ ਦੇਸ਼ ਵਿਚ ਯਾਤਰਾ ਕਰਦਿਆਂ: ਉਹਨਾਂ ਬਾਰੇ ਸਫਰਨਾਮੇ ਲਿਖਕੇ ਆਪਣੇ ਵਿਚਾਰ ਅੰਕਿਤ ਕੀਤੇ ਹਨ। ਡਾ. ਗੁਰਚਰਨ ਸਿੰਘ ਮਹਿਤਾ ਉਹਨਾਂ ਵਿਲੱਖਣ ਸਫਰਨਾਮਾਕਾਰਾਂ ਵਿਚੋਂ ਹਨ ਜਿਹਨਾਂ ਨੇ ਦਖੱਣੀ ਭਾਰਤ ਦੀ ਯਾਤਰਾ ਅਤੇ ਪੂਰਬੀ ਭਾਰਤ ਦੀ ਯਾਤਰਾ ਲਿਖ ਕੇ ਜਿਥੇ ਭਾਰਤ ਦੇ ਲੋਕ ਜੀਵਨ, ਧਰਮ, ਕਲਾ, ਮੂਰਤੀ ਕਲਾ ਜਾਂ ਭਵਨ ਕਲਾ, ਸਭਿਆਚਾਰ ਤੇ ਸੰਸਕ੍ਰਿਤੀ ਆਦਿ ਤੋਂ ਪੰਜਾਬ ਵਾਸੀਆਂ ਨੂੰ ਅਵਗਤ ਕਰਾਇਆ ਹੈ ਉੱਥੇ ਵਿਦਵਾਨਾ ਅਤੇ ਸਾਹਿਤਕਾਰਾਂ ਨੂੰ ਅਜਿਹੇ ਸਫਰਨਾਮੇ ਲਿਖਣ ਲਈ ਪ੍ਰੇਰਨਾ ਦੇਣ ਦਾ ਯਤਨ ਕੀਤਾ ਹੈ ਜਿਹਨਾਂ ਨਾਲ ਭਾਰਤੀਆਂ ਵਿਚ ਭਾਵਨਾਤਮਕ ਸਾਂਝ ਦੀ ਭਾਵਨਾ ਜਨਮੇਂ, ਵੱਧੇ ਫੁਲੇ ਤੇ ਦੇਸ਼-ਵਾਸੀ ਸੰਕੀਰਣਤਾ ਕਾਰਨ ਹੋ ਰਹੇ ਕੁਕਰਮਾਂ, ਦੰਗਿਆਂ, ਅੱਗਜ਼ਨੀ, ਲੁੱਟਾਂ ਖੋਹਾਂ ਆਦਿ ਤੋਂ ਮੁਕਤ ਹੋਣ ਲਈ ਪ੍ਰੇਰਿਤ ਹੋਣ। ਅਜਿਹੇ ਸਾਹਿਤ ਦੀ ਬਹੁਤ ਹੀ ਲੋੜ ਹੈ। ਡਾ. ਮਹਿਤਾ ਨੇ ਇਸ ਖੇਤਰ ਵਿਚ ਨਿਗਰ ਤੇ ਵਿਲੱਖਣ ਕਾਰਜ ਕੀਤਾ ਹੈ।

ਡਾ. ਗੁਰਚਰਨ ਸਿੰਘ ਮਹਿਤਾ ਦਾ ਅਭਿਨੰਦਨ ਕਰਦਿਆਂ ਆਪ ਦੀ ਸਾਹਿਤਕ ਘਾਲਣਾ ਬਾਰੇ ਵਿਦਵਾਨਾਂ ਦੇ ਵਿਚਾਰ ਇਸ ਪੁਸਤਕ ਵਿਚ ਪੇਸ਼ ਕੀਤੇ ਜਾ ਰਹੇ ਹਨ। ਸਮੇਂ ਸਮੇਂ ਵਿਦਵਾਨਾਂ ਨੇ ਡਾ. ਮਹਿਤਾ ਦੀਆਂ ਰਚਨਾਵਾਂ ਬਾਰੇ ਵਿਚਾਰ ਪ੍ਰਗਟ ਕੀਤੇ ਤੇ ਇਹਨਾਂ ਦੀ ਅਹਿਮੀਅਤ ਨੂੰ ਉਜਾਗਰ ਕਰਨ ਦਾ ਸਫਲ ਯਤਨ ਕੀਤਾ। ਅਜਿਹੇ ਨਿਬੰਧਾਂ ਨੂੰ ਸਾਂਭਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ ਜੋ ਡਾ. ਮਹਿਤਾ ਦੀ ਸਾਹਿਤਕ ਘਾਲਣਾ ਨੂੰ ਉਜਾਗਰ ਕਰ ਰਹੇ ਹਨ ਅਤੇ ਇਹਨਾਂ ਦੇ ਪ੍ਰਕਾਸ਼ਨ ਨਾਲ ਪੰਜਾਬੀਆਂ ਨੂੰ ਡਾ ਸਾਹਿਬ ਦੀ ਮਹਾਨ ਸਾਹਿਤਕ ਘਾਲਣਾ ਦਾ ਗਿਆਨ ਹੋ ਸਕੇਗਾ ਅਤੇ ਇਹਨਾਂ ਤੋਂ ਪ੍ਰੇਰਨਾ ਲੈ ਕੇ ਉਹ ਵੀ ਮਾਂ ਬੋਲੀ ਪੰਜਾਬੀ ਨੂੰ ਸਮ੍ਰਿੱਧ ਬਨਾਉਣ ਦਾ ਯਤਨ ਕਰਨਗੇ ਅਤੇ ਡਾ. ਮਹਿਤਾ ਦਾ ਸਾਹਿਤ ਦੇ ਖੇਤਰ ਵਿਚ ਕੀਤੀ ਸੇਵਾ ਨੂੰ ਸਵੀਕਾਰ ਕਰਦਿਆਂ ਉਹਨਾਂ ਦਾ ਅਭਿਨੰਦਨ ਕਰਨਗੇ।

ਸੰਪਾਦਕ ਇਹਨਾਂ ਨਿਬੰਧਾਂ ਆਦਿ ਦੇ ਕਰਤਿਆਂ ਦਾ ਤਹਿ ਦਿਲੋਂ ਧੰਨਵਾਦੀ ਹੈ ਜਿਹਨਾਂ ਨੇ ਡਾ. ਸਾਹਿਬ ਦੀ ਘਾਲਣਾ ਨੂੰ ਸਮਝਦਿਆ ਉਹਨਾਂ ਬਾਰੇ ਮਹੱਤਵਪੂਰਨ ਟਿੱਪਣੀਆਂ ਕੀਤੀਆਂ। ਆਸ ਹੈ ਆਪ ਨੂੰ ਇਹ ਯਤਨ ਚੰਗਾ ਲੱਗੇਗਾ ਅਤੇ ਪ੍ਰੇਰਨਾ ਦੇਵੇਗਾ।

ਪਟਿਆਲਾ ਗੁਰਮੁਖ ਸਿੰਘ

15 ਅਗਸਤ 2008 ਐਮ.ਏ., ਪੀਐਚ ਡੀ.

ਗੁਰਨਾਮ ਸਿੰਘ
ਸਤਿੰਦਰ ਸਿੰਘ ਨੰਦਾ

# ਡਾ. ਗੁਰਚਰਨ ਸਿੰਘ ਮਹਿਤਾ : ਉੱਤਰ ਪ੍ਰਦੇਸ਼ ਦੇ ਸ਼ਹਿਰ ਸਹਾਰਨਪੁਰ ਵਿਖੇ ਚੁੱਪਚਾਪ ਪੰਜਾਬੀ ਸਾਹਿਤ ਦੀ ਸੇਵਾ ਕਰ ਰਿਹਾ

ਆਸ਼ਿਆਨਾ ਦੀ ਟੀਮ ਨਵੰਬਰ, 2003 ਨੂੰ ਉੱਤਰ ਪ੍ਰਦੇਸ਼ ਦੇ ਸ਼ਹਿਰ ਸਹਾਰਨਪੁਰ ਪਹੁੰਚੀ, ਜਿਥੋਂ ਦੇ ਪੰਜਾਬੀ ਸਾਹਿਤਕਾਰ ਡਾ. ਗੁਰਚਰਨ ਸਿੰਘ ਮਹਿਤਾ ਦੇ ਘਰ ਦਾ ਰੁਖ ਕੀਤਾ ਗਿਆ। ਰੇਲਵੇ ਸਟੇਸ਼ਨ ਦੇ ਨੇੜੇ ਸੋਫੀਆ ਗਰਲਜ਼ ਸਕੂਲ ਕੋਲੋਂ ਹੁੰਦੇ ਹੋਏ ਰਾਜਨ ਕੁਟੀਰ, 18, ਗੁਰੂ ਅਰਜਨ ਨਗਰ ਵਿਖੇ ਜਾ ਦਸਤਕ ਦਿੱਤੀ ਤਾਂ ਸਤਿੰਦਰ ਸਿੰਘ ਨੰਦਾ ਦੇ ਕੀਤੇ ਫ਼ੋਨ ਅਨੁਸਾਰ ਮਹਿਤਾ ਜੀ ਬੜੀ ਉਤਸੁਕਤਾ ਦੇ ਤਪਾਕ ਨਾਲ ਮਿਲੇ। ਮਹਿਤਾ ਸਾਹਿਬ ਭਾਸ਼ਾ ਵਿਭਾਗ, ਪਟਿਆਲਾ ਵਿਖੇ ਨੰਦਾ ਸਾਹਿਬ ਨੂੰ ਅਕਸਰ ਦਰਸ਼ਨ ਦਿੰਦੇ ਰਹਿੰਦੇ ਸਨ ਅਤੇ ਬੜੇ ਮਾਣ ਦੀ ਗੱਲ ਹੈ ਕਿ 4 ਮਾਰਚ, 2002 ਨੂੰ ਡਾ. ਮਹਿਤਾ ਅਤੇ ਸ੍ਰੀ ਨੰਦਾ ਪੰਜਾਬੀ ਸਾਹਿਤ ਕਲਾ ਸੰਗਮ, ਦਿੱਲੀ ਵੱਲੋਂ ਇਕੱਠੇ ਹੀ ਸਨਮਾਨਿਤ ਹੋਏ ਸਨ। ਸਭਾ ਦੇ ਪ੍ਰਧਾਨ ਹਰਭਜਨ ਸਿੰਘ ਰਤਨ ਹੁਰਾਂ ਮਹਿਤਾ ਸਾਹਿਬ ਬਾਰੇ ਸਾਈਟੇਸ਼ਨ ਪੜ੍ਹਦਿਆਂ ਆਖਿਆ ਕਿ ਡਾ. ਗੁਰਚਰਨ ਸਿੰਘ ਮਹਿਤਾ ਨੂੰ ਧਾਲੀਵਾਲ ਪੁਰਸਕਾਰ ਲਈ ਸੱਦਾ ਦੇਂਦਿਆਂ ਸਾਨੂੰ ਖੁਸ਼ੀ ਮਹਿਸੂਸ ਹੋ ਰਹੀ ਹੈ। ਪੰਜਾਬ ਦੀ ਵੰਡ ਪਿਛੋਂ ਆਪ ਐਮ. ਐਲ. ਐਲ. ਕਾਲਜ, ਯਮੁਨਾ ਨਗਰ ਵਿਖੇ ਪੰਜਾਬੀ ਵਿਭਾਗ ਦੇ ਮੁਖੀ ਰਹੇ। ਇਥੇ ਸੱਤ ਸਾਲ ਨੌਕਰੀ ਕਰੇਨ ਪਿੱਛੋਂ ਆਪ ਗੁਰੂ ਨਾਨਕ ਕਾਲਜ, ਯਮੁਨਾ ਨਗਰ ਵਿਖੇ ਪੰਜਾਬੀ ਵਿਭਾਗ ਦੇ ਮੁੱਖੀ ਬਣ ਗਏ। ਡਾ. ਮਹਿਤਾ ਨੇ ਆਲੋਚਨਾ ਦੇ ਖੇਤਰ ਵਿਚ ਭਾਵੇਂ ਨੌਂ ਪੁਸਤਕਾਂ ਲਿਖੀਆਂ ਹਨ ਪਰ ਆਪ ਦੀ ਪ੍ਰਮੁੱਖ ਤੇ ਮਹੱਤਵਪੂਰਨ ਦੇਣ ਭਾਈ ਵੀਰ ਸਿੰਘ ਜੀ ਦੀ ਕਵਿਤਾ ਬਾਰੇ ਲਿਖਿਆ ਪੀਐਚ. ਡੀ. ਦਾ ਪਹਿਲਾ ਐਸਾ ਖੋਜ ਪ੍ਰਬੰਧ ਹੈ ਜਿਸ ਨੂੰ ਭਾਸ਼ਾ ਵਿਭਾਗ ਨੇ ਛਾਪਿਆ। 1998 ਵਿਚ ਪ੍ਰਕਾਸ਼ਿਤ ਹੋਈ ਆਪ ਦੀ ਪੁਸਤਕ 'ਨਾਵਲਕਾਰ ਭਾਈ ਵੀਰ ਸਿੰਘ' ਨੂੰ ਪੰਜਾਬੀ ਆਲੋਚਨਾ ਦੇ ਖੇਤਰ ਵਿਚ ਇਕ ਮਹਾਨ ਤੇ ਵੱਡਮੁੱਲਾ ਯੋਗਦਾਨ ਸਮਝਿਆ ਗਿਆ ਹੈ । ਇਹ ਪਹਿਲੀ ਅਜਿਹੀ ਪੁਸਤਕ ਹੈ, ਜਿਸ ਵਿਚ ਭਾਈ ਸਾਹਿਬ ਦੇ ਨਾਵਲਾਂ ਦੇ ਸਭ ਪੱਖਾਂ ਨੂੰ ਇਕੋ ਥਾਂ ਵਿਚਾਰਿਆ ਗਿਆ ਹੈ। ਇਸ ਤੋਂ ਬਿਨਾਂ ਆਪ ਨੇ ਭਾਈ ਸਾਹਿਬ ਦੇ ਮਹਾਂਕਾਵਿ 'ਰਾਣਾ ਸੂਰਤ ਸਿੰਘ – ਇਕ ਅਧਿਐਨ' ਨਾਂ ਦੀ ਪੁਸਤਕ ਵੀ ਲਿਖੀ। ਸਨਿਮਰ ਬੇਨਤੀ ਹੈ ਕਿ ਡਾ. ਗੁਰਚਰਨ ਸਿੰਘ ਮਹਿਤਾ ਨੂੰ ਭਾਈ ਵੀਰ ਸਿੰਘ ਜੀ ਦੀ ਰਚਨਾ ਬਾਰੇ ਸਰਬਪੱਖੀ ਅਧਿਐਨ ਨੂੰ ਮੁੱਖ ਰੱਖ ਕੇ ਬਾਪੂ ਕਰਤਾਰ ਸਿੰਘ ਧਾਲੀਵਾਲ ਜੀ ਦੇ ਨਾਮ 'ਤੇ ਸਥਾਪਿਤ ਪ੍ਰਿੰਸੀਪਲ ਐਸ. ਐਸ. ਅਮੋਲ ਪੁਰਸਕਾਰ ਪ੍ਰਦਾਨ ਕੀਤਾ ਜਾਵੇ, ਜਿਸ ਵਿਚ ਸ਼ਾਲ ਅਤੇ ਮੋਮੈਂਟੋ ਤੋਂ ਬਿਨਾਂ ਇੱਕੀ ਹਜ਼ਾਰ ਦੀ ਰਾਸ਼ੀ ਵੀ ਸ਼ਾਮਲ ਹੈ।

ਜਦ ਹਾਲੇ ਅਸੀਂ ਸਹਾਰਨਪੁਰ ਪਹੁੰਚੇ ਨਹੀਂ ਸਾਂ ਅਤੇ ਇਕ ਥਾਂ ਚਾਹ ਪੀਂਦਿਆਂ ਨੰਦਾ

ਸਹਿਬ ਨੇ ਜਾਣਕਾਰੀ ਦਿੱਤੀ ਕਿ ਕਾਲਮ ਤੀਸਰੀ ਅੱਖ ਦੇ ਬਾਨੀ ਡਾ. ਈਸ਼ਰ ਸਿੰਘ ਤਾਂਘ (ਸਵਰਗੀ) ਦੇ ਨਾਲ ਹੀ ਪੰਜਾਬ ਸਰਕਾਰ ਨੇ ਭਾਸ਼ਾ ਵਿਭਾਗ ਵੱਲੋਂ ਇਨ੍ਹਾਂ ਨੂੰ ਵੀ ਇਕ ਲੱਖ ਰੁਪਏ ਦਾ ਸਨਮਾਨ ਪ੍ਰਾਪਤ ਹੋਇਆ ਸੀ ਅਤੇ ਪੰਜਾਬੋਂ ਬਾਹਰ ਦਾ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਪੁਰਸਕਾਰ-2000 ਪ੍ਰਦਾਨ ਕੀਤਾ ਗਿਆ ਸੀ। ਡਾਇਰੈਕਟਰ ਭਾਸ਼ਾ ਵਿਭਾਗ ਨੇ ਸਨਮਾਨ ਦੇਣ ਸਮੇਂ ਸਾਈਟੇਸ਼ਨ ਵਿਚ ਅੰਕਿਤ ਕੀਤਾ ਸੀ ਕਿ ਡਾ. ਗੁਰਚਰਨ ਸਿੰਘ ਮਹਿਤਾ ਨੇ ਭਾਈ ਵੀਰ ਸਿੰਘ ਜੀ ਦੇ ਸਾਹਿਤ ਦਾ ਵਿਲੱਖਣ ਦ੍ਰਿਸ਼ਟੀ ਤੋਂ ਅਧਿਐਨ ਕਰਕੇ ਪੰਜਾਬੀ ਸਮੀਖਿਆ ਜਗਤ ਵਿਚ ਆਪਣੀ ਨਿਵੇਕਲੀ ਥਾਂ ਬਣਾਈ ਹੈ। ਸਿੱਖ ਇਤਿਹਾਸ ਅਤੇ ਦਰਸ਼ਨ ਦਾ ਗੂੜ੍ਹਾ ਪ੍ਰਭਾਵ ਆਪ ਦੀ ਜੀਵਨ ਸ਼ੈਲੀ ਤੇ ਸਿੱਧੇ ਰੂਪ ਵਿਚ ਪਿਆ ਹੈ। ਮਾਨਵਵਾਦੀ ਧਾਰਨਾਵਾਂ ਦਾ ਸੰਚਾਰ ਆਪ ਦੀਆਂ ਸਮੁੱਚੀਆਂ ਕਿਰਤਾਂ ਵਿਚ ਹੁੰਦਾ ਹੈ। ਆਪ ਵੱਲੋਂ ਪਾਕਿਸਤਾਨੀ ਪੰਜਾਬੀ ਸਾਹਿਤ ਦੀ ਵਿਸ਼ਵ ਵਿਆਪੀ ਵਰਤਾਰੇ ਦੇ ਪ੍ਰਸੰਗ ਵਿਚ ਕੀਤੀ ਖੋਜ ਖੋਜਾਰਥੀਆਂ ਦਾ ਮਾਰਗ ਦਰਸ਼ਨ ਕਰਦੀ ਹੈ। ਇਨਸਾਨੀ ਕਦਰਾਂ ਕੀਮਤਾਂ ਦੀ ਬਹਾਲੀ, ਸੱਚ ਦੀ ਖੋਜ, ਸ਼ਾਂਤੀ ਦਾ ਸੰਦੇਸ਼ ਅਤੇ ਸਾਹਿਤਕ ਗੁਣਾਂ ਦਾ ਪ੍ਰਗਟਾਵਾ ਕਰਦੀਆਂ ਰਚਨਾਵਾਂ ਕਰਕੇ ਆਪ ਦਾ ਸਾਹਿਤਕ ਕੱਦ ਬਹੁਤ ਉੱਚਾ ਅਤੇ ਸੁੱਚਾ ਹੈ। ਅਜਿਹੇ ਬਹੁ-ਪੱਖੀ ਸਾਹਿਤਕਾਰ ਦਾ ਸ਼੍ਰੋਮਣੀ ਪੰਜਾਬੀ ਸਾਹਿਤਕਾਰ (ਪੰਜਾਬੋਂ ਬਾਹਰ) ਦੇ ਤੌਰ ਸਨਮਾਨ ਕਰਦਿਆਂ ਵਿਭਾਗ ਖੁਸ਼ੀ ਤੇ ਮਾਣ ਮਹਿਸੂਸ ਕਰਦਾ ਹੈ।

ਡਾ. ਗੁਰਚਰਨ ਸਿੰਘ ਮਹਿਤਾ ਦਾ ਜਨਮ 12 ਜਨਵਰੀ, 1936 ਨੂੰ ਰਾਵਲਪਿੰਡੀ ਹੋਇਆ। ਆਪ ਨੇ ਇਧਰ ਆਕੇ ਐਮ. ਏ. ਪੰਜਾਬੀ ਤੇ ਅੰਗ੍ਰੇਜ਼ੀ ਕੀਤੀ ਅਤੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਪੀਐਚ. ਡੀ. ਕਰਕੇ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ। ਆਪ ਦੀ ਪਤਨੀ ਬਹੁਤ ਹੀ ਸੁਘੜ ਸੁਆਣੀ ਹੈ, ਜਿਸ ਨੇ ਬੜੇ ਸਲੀਕੇ ਨਾਲ ਘਰ ਸੰਭਾਲਣ ਦੇ ਨਾਲ-ਨਾਲ ਪਰਿਵਾਰ ਨੂੰ ਵੀ ਵਧੀਆ ਤਰੀਕੇ ਨਾਲ ਸੰਭਾਲਿਆ ਹੋਇਆ ਹੈ ਅਤੇ ਇਹੀ ਵਜ੍ਹਾ ਹੈ ਕਿ ਆਪ ਨੇ ਘਰ ਦੀਆਂ ਜ਼ਿੰਮੇਵਾਰੀਆਂ ਤੋਂ ਖੁਲ੍ਹੀ ਫੁਰਸਤ ਕੱਢ ਕੇ ਪੰਜਾਬੀ ਮਾਂ ਬੋਲੀ ਦੀ ਸੇਵਾ ਆਰੰਭ ਕੀਤੀ, ਜਿਸ ਵਿਚ ਆਪ ਦੀ ਪਤਨੀ ਸਰਦਾਰਨੀ ਜਸਵੰਤ ਕੌਰ ਨੇ ਪੂਰਾ ਹੱਥ ਵਟਾਇਆ ਹੈ। ਆਪ ਦੀਆਂ ਦੋ ਬੇਟੀਆਂ ਹਨ, ਜੋ ਚੰਗੇਰੀ ਤੇ ਉਚੇਰੀ ਵਿਦਿਆ ਪ੍ਰਾਪਤ ਕਰਕੇ ਆਪੋ ਆਪਣੇ ਘਰੇ ਵਸੀਆਂ ਹੋਈਆਂ ਹਨ। ਆਪ ਦੀ ਇਕ ਬੇਟੀ ਭਾਸ਼ਾ ਵਿਭਾਗ ਵਿਖੇ ਖੋਜ ਅਫ਼ਸਰ ਵਜੋਂ ਕੰਮ ਕਰ ਚੁੱਕੀ ਸਰਦਾਰਨੀ ਤਾਰਨ ਕੌਰ ਦੇ ਬੇਟੇ ਨਾਲ ਪਟਿਆਲਾ ਵਿਖੇ ਹੀ ਵਿਆਹੀ ਹੋਈ ਹੈ। ਆਪ ਦਾ ਇਕ ਬੇਟਾ ਹੈ, ਜੋ ਚਾਰਟਰਡ ਅਕਾਊਂਟੈਂਟ ਹੈ। ਕਹਿਣ ਦਾ ਭਾਵ ਇਹ ਹੈ ਕਿ ਬੜਾ ਖੁਸ਼ ਰਹਿਣਾ ਪਰਿਵਾਰ ਹੈ। ਆਪ ਨੇ 1953 ਤੋਂ 1962 ਤੱਕ ਰੇਲਵੇ ਵਿਚ ਨੌਕਰੀ ਕੀਤੀ, ਫਿਰ 1962 ਤੋਂ 1969 ਤੱਕ ਮੁੱਖੀ ਪੰਜਾਬੀ ਵਿਭਾਗ ਐਮ. ਐਲ. ਐਨ. ਕਾਲਜ, ਯਮੁਨਾ ਨਗਰ ਵਿਖੇ ਵਿਦਿਆ ਦਾਨ ਕਰਦੇ ਰਹੇ, ਉਥੋਂ 1969 ਤੋਂ 1971 ਤੱਕ ਮੁਖੀ ਪੰਜਾਬੀ ਵਿਭਾਗ, ਗੁਰੂ ਨਾਨਕ ਖਾਲਸਾ ਕਾਲਜ, ਯਮੁਨਾਨਗਰ ਵਿਖੇ ਵਿਦਿਆਰਥੀਆਂ ਦੇ ਚਹੇਤੇ ਬਣੇ ਰਹੇ ਅਤੇ ਫਿਰ 1971 ਤੋਂ ਬਾਅਦ ਸਹਾਰਨਪੁਰ ਪੈਟਰੋਲ ਪੰਪ ਦੇ ਟਰਾਂਸਪੋਰਟ ਦੇ ਕਾਰੋਬਾਰ ਨੂੰ ਵੇਖ ਰਹੇ ਹਨ ਤੇ ਪੰਜਾਬੀ ਸਾਹਿਤ ਦੀ ਸੇਵਾ ਵੀ ਕਰੀ ਜਾ ਰਹੇ ਹਨ। ਆਪ ਨੇ ਲਗਭਗ ਡੇਢ ਦਰਜਨ ਪੁਸਤਕਾਂ ਦੀ ਦੇਣ ਪੰਜਾਬੀ ਪਾਠਕਾਂ ਨੂੰ ਦਿੱਤੀ ਹੈ, ਜਿਨ੍ਹਾਂ ਵਿਚੋਂ 'ਸਾਹਿਤ ਆਲੋਚਨਾ' (ਲੇਖ ਸੰਗ੍ਰਹਿ), 'ਗੁਰਮਤਿ ਸਾਹਿਤਧਾਰਾ' (ਲੇਖ), 'ਲਾਲਾ ਧਨੀ ਰਾਮ ਚਾਤ੍ਰਿਕ' (ਆਲੋਚਨਾ), 'ਭਾਈ ਵੀਰ ਸਿੰਘ ਜੀ ਦੀ ਕਵਿਤਾ (ਸੋਧ-ਪ੍ਰਬੰਧ),

ਭਾਈ ਵੀਰ ਸਿੰਘ ਸਾਹਿਤ ਦਰਪਨ (ਸੋਧ ਸੁਧਾਈ ਕੰਮ), 'ਮਹਾਂਕਾਵਿ ਰਾਣਾ ਸੂਰਤ ਸਿੰਘ : ਇਕ ਅਧਿਐਨ' (ਆਲੋਚਨਾ), 'ਰਾਣਾ ਸੂਰਤ ਸਿੰਘ ਲੜੀਵਾਰ ਮੂਲ ਪਾਠ ਤੇ ਕਥਾ (ਬਾਲ ਸਾਹਿਤ), ਇਨਸਾਨੀਅਤ ਮੂਲੋਂ ਨਹੀਂ ਮਰਦੀ (ਕਹਾਣੀ ਸੰਗ੍ਰਹਿ) 'ਪਾਕਿਸਤਾਨੀ ਪੰਜਾਬੀ ਸਾਹਿਤ-ਇਕ ਪਰਚਿਯ-ਇਕ ਜਾਇਜ਼ (ਆਲੋਚਨਾ) ਮਹੱਤਵ (ਆਲੋਚਨਾ) ਦੱਖਣੀ ਭਾਰਤ ਦੀ ਯਾਤਰਾ (ਯਾਤਰਾ ਸਾਹਿਤ), ਜਾਪੁ ਸਾਹਿਬ ਮੂਲ ਪਾਠ ਤੇ ਵਿਆਖਿਆ, ਸਵੈਯੇ ਪਾਤਸ਼ਾਹੀ ਦਸਵੀਂ, ਅਕਾਲ ਉਸਤਤਿ ਚੋਣਵਾਂ ਪਾਠ ਤੇ ਵਿਚਾਰ ਦਰਸ਼ਨ ਆਦਿ ਉੱਚ ਕੋਟੀ ਦੀਆਂ ਪੁਸਤਕਾਂ ਹਨ।

ਆਪ ਦੇ ਕੀਤੇ ਕਾਰਜਾਂ ਉਤੇ ਜੇਕਰ ਮਾਨ ਸਨਮਾਨਾਂ ਦੀ ਗੱਲ ਕੀਤੀ ਜਾਵੇ ਤਾਂ ਇਕ ਬੜੀ ਲੰਮੀ ਚੌੜੀ ਸੂਚੀ ਵਿਚੋਂ ਦੀ ਗੁਜ਼ਰਨਾ ਪਵੇਗਾ ਅਤੇ ਜੇਕਰ ਆਪ ਦੀਆਂ ਸਾਹਿਤਕ ਗਤੀਵਿਧੀਆਂ ਤੇ ਸਮਾਜਿਕ ਵਰਤ-ਵਰਤਾਰਿਆਂ ਉਤੇ ਰੋਸ਼ਨੀ ਪਾਈ ਜਾਵੇ ਤਾਂ ਵੀ ਦਰਜਨ ਭਰ ਜਥੇਬੰਦੀਆਂ ਜਿਨ੍ਹਾਂ ਵਿਚ ਸਾਹਿਤਕ, ਸਮਾਜਿਕ ਅਤੇ ਧਾਰਮਿਕ ਜਥੇਬੰਦੀਆਂ ਸ਼ਾਮਲ ਹਨ, ਦਾ ਜ਼ਿਕਰ ਕਰਨਾ ਪਵੇਗਾ। ਇਨ੍ਹਾਂ ਸਭ ਗੱਲਾਂ ਦਾ ਤਿਆਗ ਕਰਕੇ ਮਹਿਤਾ ਸਾਹਿਬ ਦੀਆਂ ਕੀਤੀਆਂ ਘਾਲ ਕਮਾਈਆਂ ਉਤੇ ਵਿਦਵਾਨਾਂ ਦੀ ਰਾਏ ਦੇ ਕੇ ਪਾਠਕਾਂ ਨੂੰ ਜਾਣਕਾਰੀ ਦੇਣ ਦੀ ਕੋਸ਼ਿਸ਼ ਕੀਤੀ ਜਾਵੇ ਤਾਂ ਉਹ ਜ਼ਿਆਦਾ ਬਿਹਤਰ ਹੋਵੇਗਾ। ਡਾ. ਤਾਰਨ ਸਿੰਘ ਨੇ ਪੁਸਤਕ 'ਡਾ. ਭਾਈ ਵੀਰ ਸਿੰਘ ਜੀ ਦੀ ਕਵਿਤਾ' ਬਾਰੇ ਜਨ ਸਾਹਿਤ 1973 ਵਿਚ ਪੰਨਾ 91 ਉਤੇ ਲਿਖਿਆ, 'ਡਾ. ਭਾਈ ਵੀਰ ਸਿੰਘ ਜੀ ਦੀ ਕਵਿਤਾ' ਨਾਂ ਦੀ ਪੁਸਤਕ ਜੋ ਡਾ. ਗੁਰਚਰਨ ਸਿੰਘ ਮਹਿਤਾ ਦਾ ਪੀਐਚ. ਡੀ. ਦੀ ਉਪਾਧੀ ਲਈ ਸ਼ੋਧ ਪ੍ਰਬੰਧ ਹੈ, ਭਾਈ ਵੀਰ ਸਿੰਘ ਜੀ ਦੀ ਕਵਿਤਾ ਦਾ ਪੰਜਾਬੀ ਆਲੋਚਨਾ ਦੇ ਇਤਿਹਾਸ ਵਿਚ ਪਹਿਲਾ ਮੁਕੰਮਲ ਆਲੋਚਨਾਤਮਕ ਯਤਨ ਹੈ। ਡਾ. ਸੁਰਿੰਦਰ ਸਿੰਘ ਕੋਹਲੀ ਨੇ ਆਖਿਆ ਕਿ ਡਾ. ਗੁਰਚਰਨ ਸਿੰਘ ਮਹਿਤਾ ਭਾਈ ਵੀਰ ਸਿੰਘ ਸਾਹਿਤ ਦੇ ਵਿਸ਼ੇਸ਼ਗ ਹਨ। ਰਾਣਾ ਸੂਰਤ ਸਿੰਘ ਦੇ ਵਿਸ਼ੇ ਤੇ ਰੂਪ ਦੇ ਪੱਖੋਂ ਇਕ ਵਧੀਆ ਮੁਲਾਂਕਣ ਪ੍ਰਤਿਪਾਦਤ ਕੀਤਾ ਹੈ। ਡਾ. ਬ੍ਰਹਮ ਜਗਦੀਸ਼ ਸਿੰਘ ਨੇ 27 ਦਸੰਬਰ, 1992 ਦੀ ਪੰਜਾਬੀ ਟ੍ਰਿਬਿਊਨ ਵਿਚ ਲਿਖਿਆ ਕਿ ਡਾ. ਗੁਰਚਰਨ ਸਿੰਘ ਮਹਿਤਾ ਇਕ ਵਿਦਵਾਨ, ਖੋਜੀ ਤੇ ਆਲੋਚਕ ਹੈ। ਭਾਈ ਵੀਰ ਸਿੰਘ ਸਾਹਿਤ ਅਧਿਐਨ ਉਸ ਦਾ ਪ੍ਰਿਆ ਵਿਸ਼ਾ ਰਿਹਾ ਹੈ। ਇਹੀ ਕਾਰਨ ਹੈ ਕਿ ਭਾਈ ਵੀਰ ਸਿੰਘ ਦੀ ਵਿਚਾਰਧਾਰਾ ਦੇ ਕੁਝ ਇਕ ਪ੍ਰਮੁੱਖ ਤੱਤਾਂ ਦਾ ਉਸ ਉਪਰ ਕਾਫ਼ੀ ਪ੍ਰਭਾਵ ਦ੍ਰਿਸ਼ਟੀਗੋਚਰ ਹੁੰਦਾ ਹੈ। 'ਇਨਸਾਨੀਅਤ ਮੂਲੋਂ ਨਹੀਂ ਮਰਦੀ' (ਕਹਾਣੀ ਸੰਗ੍ਰਹਿ) ਦੀ ਭੂਮਿਕਾ ਵਿਚ ਲੇਖਕ ਨੇ ਆਪਣੇ ਰਚਨਾ ਸੰਸਾਰ ਦਾ ਪਰਿਚਯ ਕਰਵਾਉਂਦਿਆਂ ਲਿਖਿਆ ਹੈ ਕਿ ਬਹੁਤੇ ਲੇਖਕ ਬੁਰਾਈ, ਅਸ਼ਾਂਤੀ ਅਤੇ ਅਤ੍ਰਿਪਤੀ ਬਾਰੇ ਹੀ ਰਚਨਾ ਕਰਦੇ ਹਨ ਅਤੇ ਜ਼ਿੰਦਗੀ ਦੇ ਸੁਨਹਿਰੇ ਪੱਖ ਨੂੰ ਉਹ ਬਹੁਤਾ ਗੌਲਦੇ ਹੀ ਨਹੀਂ। ਲੇਖਕ ਅਨੁਸਾਰ ਇਹ ਕੋਈ ਚੰਗੀ ਗੱਲ ਨਹੀਂ ਅਤੇ ਇਸ ਲਈ ਉਹ ਇਕ ਵੱਖਰਾ ਦ੍ਰਿਸ਼ਟੀਕੋਣ ਲੈ ਕੇ ਆਪਣੀਆਂ ਕਹਾਣੀਆਂ ਦੀ ਰਚਨਾ ਕਰ ਰਿਹਾ ਹੈ। 'ਇਨਸਾਨੀਅਤ ਮੂਲੋਂ ਹੀ ਮਰਦੀ ਨਹੀਂ" ਵਿਚ ਜ਼ੁਲਮ ਦੀਆਂ ਮਾਰੂ ਹਨ੍ਹੇਰੀਆਂ ਵਿਚ ਵੀ ਇਨਸਾਨੀਅਤ ਦਾ ਦੀਪਕ ਪ੍ਰਜਵਲਿਤ ਰਹਿੰਦਾ ਹੈ। ਡਾ. ਗੁਰਚਰਨ ਸਿੰਘ ਮਹਿਤਾ ਨੇ ਇਸ ਸੰਗ੍ਰਹਿ ਦੀਆਂ ਕੁਝ ਕਹਾਣੀਆਂ ਵਿਚ ਸੰਨ ਸਤਾਲੀ ਦੀ ਹਿੰਦ-ਪਾਕਿ ਵੰਡ, ਸੰਨੀ ਚੁਰਾਸੀ ਦੇ ਸਿੱਖ ਵਿਰੋਧੀ ਦੰਗਿਆਂ ਅਤੇ 1992 ਦੇ ਹਿੰਦੂ ਮੁਸਲਿਮ ਦੰਗਿਆਂ (ਬਾਬਰੀ ਮਸਜਿਦ ਨਾਲ ਸਬੰਧਤ) ਦਾ ਵਿਵਰਣ ਪੇਸ਼ ਕਰਕੇ ਇਹ ਸਿੱਟਾ ਕੱਢਿਆ ਹੈ ਕਿ ਇਨ੍ਹਾਂ ਕਾਲੇ ਦਿਨਾਂ ਵਿਚ ਜ਼ਾਲਮ ਫਿਰਕੇ ਨਾਲ ਕੁਝ ਨੇਕ ਅਤੇ

ਰੋਸ਼ਨ ਰੂਹਾਂ ਜ਼ਰੂਰ ਅਜਿਹੀਆਂ ਹਨ, ਜਿਨ੍ਹਾਂ ਨੇ ਮਜ਼ਲੂਮ ਫਿਰਕੇ ਦਾ ਇਨਸਾਨੀਅਤ ਵਿਚ ਵਿਸ਼ਵਾਸ ਡੋਲਣ ਨਹੀਂ ਦਿੱਤਾ ਅਤੇ ਆਪਣੇ ਸੀਮਿਤ ਪ੍ਰਯਤਨਾਂ ਦੇ ਬਾਵਜੂਦ ਸਾਂਝੀਵਾਲਤਾ ਦੀ ਜੋਤੀ ਨੂੰ ਬੁਝਣ ਨਹੀਂ ਦਿੱਤਾ। ਇਸ ਸੰਗ੍ਰਹਿ ਦੀਆਂ ਕੁਝ ਇਕ ਕਹਾਣੀਆਂ ਪਰਵਾਸੀ ਪੰਜਾਬੀਆਂ ਦੀਆਂ ਜੀਵਨ ਸਮੱਸਿਆਵਾਂ ਨਾਲ ਸਬੰਧਤ ਹਨ। ਇਨ੍ਹਾਂ ਕਹਾਣੀਆਂ ਵਿਚ ਵੀ ਲੇਖਕ ਨੇ ਇਹ ਸਿੱਟਾ ਕੱਢਿਆ ਹੈ ਕਿ ਹਰ ਸੱਭਿਆਚਾਰ ਵਿਚ ਚੰਗੇ ਬੁਰੇ ਲੋਕ ਇਕੋ ਸਮੇਂ ਇਕ ਥਾਂ 'ਤੇ ਇਕੱਠੇ ਵੱਸਦੇ ਹਨ। ਕਿਸੇ ਸਭਿਆਚਾਰ ਵਿਚਲੇ ਇਕ ਅੱਧੇ ਪੱਖ ਨੂੰ ਲੈ ਕੇ ਉਸ ਨੂੰ ਚੰਗਾ ਜਾਂ ਬੁਰਾ ਕਹਿਣਾ ਉਚਿਤ ਨਹੀਂ। ਲੇਖਕ ਨੇ ਬਹੁਤੀਆਂ ਕਹਾਣੀਆਂ ਕਸ਼ਮੀਰ ਦੀ ਸੁੰਦਰਤਾ ਬਾਰੇ ਲਿਖੀਆਂ ਹਨ। ਸੌਂਦਰਯ-ਬੋਧ ਅਤੇ ਖੇੜੇ ਦਾ ਸਿਧਾਂਤ ਕਰਮਸ਼ੀਲ ਰਹਿੰਦਾ ਹੈ। ਇਹ ਕਹਾਣੀਆਂ ਭਾਈ ਵੀਰ ਸਿੰਘ ਕਾਵਿ ਅਨੁਭਵ ਦੀ ਕਾਲਪਨਿਕ ਵਿਆਖਿਆ ਪ੍ਰਸਤੁਤ ਕਰਦੀਆਂ ਹਨ ਪਰੰਤੂ ਇਸ ਸੰਗ੍ਰਹਿ ਦੀਆਂ ਹੋਰ ਕਹਾਣੀਆਂ ਵਾਂਗ ਇਹ ਕਹਾਣੀਆਂ ਵੀ ਵਿਅਕਤੀ ਵਿਚ ਮੌਜੂਦ ਸ਼ੁਭ ਭਾਵਾਂ ਅਤੇ ਨੇਕ ਕਦਰਾਂ ਕੀਮਤਾਂ ਦੀ ਹੀ ਪੇਸ਼ਕਾਰੀ ਕਰਦੀਆਂ ਹਨ।

ਡਾ. ਮਹਿਤਾ ਦੀ ਇਕ ਹੋਰ ਵਧੀਆ ਪੁਸਤਕ ਯਾਤਰਾ ਸੰਸਮਰਣ ਵਜੋਂ ਛੱਪੀ ਹੈ 'ਦੱਖਣੀ ਭਾਰਤ ਦੀ ਯਾਤਰਾ' ਜਿਸ ਬਾਰੇ ਧਰਮਪਾਲ ਸਾਹਿਲ ਨੇ ਰੋਜ਼ਾਨਾ 'ਅਜੀਤ' ਦੇ 25 ਅਗਸਤ, 2002 ਦੇ ਅੰਕ ਵਿਚ ਲਿਖਿਆ ਕਿ ਡਾ. ਗੁਰਚਰਨ ਸਿੰਘ ਮਹਿਤਾ ਅਜਿਹੇ ਇਨਸਾਨਾਂ ਵਿਚੋਂ ਇਕ ਹਨ, ਜਿਨ੍ਹਾਂ ਨੇ ਭਾਰਤ ਦੇ ਵੱਖੋ-ਵੱਖਰੇ ਹਿੱਸਿਆਂ ਵਿਚ ਸਮਾਂ ਤੇ ਧੰਨ ਖਰਚ ਕਰਕੇ ਨਾ ਸਿਰਫ਼ ਯਾਤਰਾ ਕੀਤੀ ਹੈ ਸਗੋਂ ਇਸ ਸਫ਼ਰ ਦੌਰਾਨ ਪ੍ਰਾਪਤ ਕੀਤੇ ਅਨੁਭਵਾਂ ਨੂੰ ਕਲਮਬੰਦ ਕਰਕੇ ਪੁਸਤਕ ਰੂਪ ਵਿਚ ਪੰਜਾਬੀ ਪਾਠਕਾਂ ਦੇ ਸਨਮੁੱਖ ਲਿਆਂਦਾ ਹੈ। ਇਹ ਪੁਸਤਕ ਪੜ੍ਹਦਿਆਂ ਸਚਮੁੱਚ ਪਾਠਕ ਵੀ ਜਿਵੇਂ ਇਸ ਖੇਤਰ ਦੀ ਯਾਤਰਾ ਕਰਨ ਲੱਗ ਪੈਂਦਾ ਹੈ। ਇਸ ਪੁਸਤਕ ਬਾਰੇ ਸਾਹਿਲ ਸਾਹਿਬ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਡਾ. ਮਹਿਤਾ ਨੇ ਡੇਢ ਮਹੀਨੇ ਦੀ ਯਾਤਰਾ ਆਪਣੀ ਪਤਨੀ ਸਹਿਤ ਕੀਤੀ।

ਡਾ. ਮਹਿਤਾ ਸਾਹਿਬ ਦੀ ਇਕ ਪੁਸਤਕ 'ਪਾਕਿਸਤਾਨੀ ਪੰਜਾਬੀ ਸਾਹਿਤ-ਇਕ ਪਰਿਚਯ ਇਕ ਜਾਇਜ਼ਾ' ਬਾਰੇ ਪੰਜਾਬੀ ਦੁਨੀਆਂ ਦੇ ਸਤੰਬਰ-ਅਕਤੂਬਰ 1996 ਦੇ ਅੰਕ ਵਿਚ ਸਰਦਾਰ ਸੁਰਜੀਤ ਸਿੰਘ ਮਰਜਾਰਾ ਨੇ ਦਰਸਾਇਆ ਕਿ ਇਹ ਪੁਸਤਕ ਮਾਖਿਓਂ ਮਿੱਠੀ ਪੰਜਾਬੀ ਨੂੰ, ਜੋ ਪੱਛਮੀ ਤੇ ਪੂਰਬੀ ਪੰਜਾਬ ਦੀ ਵੰਡ ਦੇ ਬਾਵਜੂਦ ਦੋਹਾਂ ਪਾਸਿਆਂ ਦੇ ਸਾਹਿਤ ਦੀ ਇਕ ਸਾਂਝੀ ਤੰਦ ਹੈ, ਨੂੰ ਸਮਰਪਤ ਹੈ। ਪੁਸਤਕ ਨੂੰ ਲਿਖਣ ਲਈ ਪ੍ਰੇਰਨਾ ਸਰੋਤ ਲੇਖਕ ਦੀਆਂ ਪਾਕਿ ਫੇਰੀਆਂ ਹਨ ਜੋ 1976 ਵਿਚ ਗੁਰੂ ਨਾਨਕ ਪ੍ਰਕਾਸ਼ ਉਤਸਵ ਸਮੇਂ ਤੇ ਮਗਰੋਂ 1993 ਵਿਚ ਵਿਸਾਖੀ ਦੇ ਸਮੇਂ ਸ੍ਰੀ ਪੰਜਾ ਸਾਹਿਬ, ਸ੍ਰੀ ਨਨਕਾਣਾ ਸਾਹਿਬ ਅਤੇ ਲਾਹੌਰ ਠਹਿਰਣ ਸਮੇਂ ਉਥੋਂ ਪ੍ਰਾਪਤ ਪੁਸਤਕਾਂ ਬਣੀਆਂ। ਡਾ. ਮਹਿਤਾ ਅਤੇ ਮੇਲ ਮਿਲਾਪ ਸਾਹਿਤ ਸਭਾ ਗਲਾਸਗੋ ਦੀ ਇਕ ਸਾਂਝੀ ਸਮੱਸਿਆ ਹੈ, ਜਿਸ ਦਾ ਜ਼ਿਕਰ ਦੋਹਾਂ ਨੇ ਹੀ ਕੀਤਾ ਹੈ। ਸਮੱਸਿਆ ਲਿਪੀਆਂ ਦੀ ਹੈ। ਪਾਕਿਸਤਾਨੀ ਪੰਜਾਬੀ ਸਾਹਿਤ ਫ਼ਾਰਸੀ ਲਿਪੀ ਵਿਚ ਲਿਖਿਆ ਜਾ ਰਿਹਾ ਹੈ ਜਦਕਿ ਭਾਰਤੀ ਪੰਜਾਬੀ ਸਾਹਿਤ ਗੁਰਮੁਖੀ ਲਿਪੀ ਵਿਚ ਛਪ ਰਿਹਾ ਹੈ। ਦੋਹਾਂ ਨੂੰ ਮਿਲਾਣ ਲਈ ਇਕ ਕੜੀ ਦੇ ਰੂਪ ਵਿਚ ਡਾ. ਮਹਿਤਾ ਤੇ ਮੇਲ ਮਿਲਾਪ ਸਾਹਿਤ ਸਭਾ ਵਰਗੀਆਂ ਸੰਸਥਾਵਾਂ ਭਰਪੂਰ ਯੋਗਦਾਨ ਪਾ ਸਕਦੀਆਂ ਹਨ। 11 ਸਫ਼ਿਆਂ ਵਿਚ ਪਾਕਿਸਤਾਨ ਵਿਚ ਪੰਜਾਬੀ ਦੀ ਸਥਿਤੀ ਦਾ ਪੂਰਾ ਜਾਇਜ਼ਾ ਲੈਂਦਿਆਂ ਸਿੱਟਾ ਕੱਢਦਿਆਂ



ਡਾ. ਗੁਰਚਰਨ ਸਿੰਘ ਮਹਿਤਾ ਦੇ ਦਾਦਾ
ਡਾ. ਗੁਰਬਖਸ਼ ਸਿੰਘ ਮਹਿਤਾ



ਪਿਤਾ: ਸ. ਮੋਹਨ ਸਿੰਘ ਮਹਿਤਾ



ਮਾਤਾ: ਸਰਦਾਰਨੀ ਜੈ ਕੌਰ



ਡਾ. ਗੁਰਚਰਨ ਸਿੰਘ ਮਹਿਤਾ ਆਪਣੀ ਧਰਮਪਤਨੀ ਸਰਦਾਰਨੀ ਜਸਵੰਤ ਕੌਰ ਨਾਲ।



ਡਾ. ਮਹਿਤਾ ਆਪਣੀ ਪਤਨੀ, ਬੇਟੇ ਮਨਮੀਤ ਸਿੰਘ, ਬੇਟੀ ਦਿਬਜੋਤ ਕੌਰ ਅਤੇ
ਰਣਜੋਤ ਕੌਰ ਨਾਲ।

ਡਾ. ਮਹਿਤਾ ਨੇ ਦੱਸਿਆ ਕਿ ਭਾਵੇਂ ਸਰਕਾਰੀ ਤੌਰ ਤੇ ਇਸ ਦੇ ਵਾਧੇ ਦੇ ਲੋੜੀਂਦੇ ਯਤਨ ਨਹੀਂ ਕੀਤੇ ਜਾ ਰਹੇ ਅਤੇ ਇਸ ਦੇ ਨਾਲ ਹੀ ਪੰਜਾਬੀ ਵਿਚ ਵੰਡੀਆਂ ਪਾਉਣ ਲਈ ਸਰਾਇਕੀ ਨੂੰ ਖੜ੍ਹਾ ਕਰਨ ਦੀ ਜੋ ਪਿਰਤ ਸ਼ੁਰੂ ਹੈ, ਇਹ ਕੋਈ ਸਿਹਤਮੰਦ ਝੁਕਾ ਨਹੀਂ, ਪਰ ਇਸ ਦੇ ਬਾਵਜੂਦ ਵੀ ਉਥੇ ਪੰਜਾਬੀ ਵਿਚ ਭਰਵੀਂ ਸਾਹਿਤ ਰਚਨਾ ਹੋ ਰਹੀ ਹੈ। ਪੰਜਾਬੀ ਵਿਚ ਉੱਚ ਪੱਧਰੀ ਖੋਜ ਤੇ ਪਰਖ ਦਾ ਅਕਾਦਮਿਕ ਪਹਿਲੂ ਜਿਉਂ ਜਿਉਂ ਉਭਰ ਰਿਹਾ ਹੈ, ਖੋਜ ਤੇ ਪਰਖ ਦੇ ਨਵੇਂ ਮੁਹਾਣ ਸ਼ੁਰੂ ਹੋ ਰਹੇ ਹਨ। ਉਥੇ ਪੰਜਾਬੀ ਵਿਚ ਹੁਣ ਤੱਕ ਪੰਦਰਾਂ ਦੇ ਕਰੀਬ (ਜੋ ਹੁਣ ਹੋਰ ਵੱਧ ਵੀ ਚੁੱਕੀਆਂ ਹੋਣਗੀਆਂ) ਪੀਐਚ. ਡੀ. ਦੀਆਂ ਡਿਗਰੀਆਂ ਦਿੱਤੀਆਂ ਜਾ ਚੁੱਕੀਆਂ ਹਨ, ਜਿਨ੍ਹਾਂ ਦੇ ਵਿਸ਼ੇ ਕਲਾਸਕੀ ਕਵਿਤਾ ਤੇ ਇਸਲਾਮੀ ਦੋਨੋਂ ਅਦਬ ਨਾਲ ਜੋੜ ਮੇਲ ਰੱਖਦੇ ਹਨ।

ਡਾ. ਮਹਿਤਾ ਦੀ ਇਕ ਹੋਰ ਪੁਸਤਕ 'ਨਾਵਲਕਾਰ ਭਾਈ ਵੀਰ ਸਿੰਘ' ਉਤੇ ਤਸਾਰਾਤ ਕਰਦਿਆਂ ਇਨ੍ਹਾਂ ਦੇ ਨਾਲ ਹੀ ਪੰਜਾਬ ਸਰਕਾਰ ਤੋਂ ਇਕ ਲੱਖ ਰੁਪਏ ਦਾ ਸਨਮਾਨ ਪ੍ਰਾਪਤ ਕਰਨ ਵਾਲੇ ਆਲੋਚਕ ਡਾ. ਕੁਲਦੀਪ ਸਿੰਘ ਧੀਰ ਨੇ 'ਪੰਜਾਬੀ ਦੁਨੀਆਂ' ਦੇ ਮਾਰਚ, 1999 ਦੇ ਅੰਕ ਵਿਚ ਲਿਖਿਆ ਕਿ ਭਾਈ ਵੀਰ ਸਿੰਘ ਸਾਹਿਤ ਦਾ ਅਧਿਐਨ ਡਾ. ਮਹਿਤਾ ਦਾ ਮਨਭਾਉਂਦਾ ਵਿਸ਼ਾ ਰਿਹਾ ਹੈ। ਅੱਠ ਅਧਿਆਵਾਂ ਵਿਚ ਵੰਡੀ ਇਹ ਪੁਸਤਕ ਦਾ ਆਰੰਭ ਉਸ ਨੇ ਭਾਈ ਸਾਹਿਬ ਦੇ ਨਾਵਲਾਂ, ਸੁੰਦਰੀ, ਬਿਜੈ ਸਿੰਘ, ਸਤਵੰਤ ਕੌਰ,ਅਤੇ ਬਾਬਾ ਨੌਧ ਸਿੰਘ ਦਾ ਵਿਵੇਚਨ ਨਾਲ ਕੀਤਾ ਹੈ। ਡਾ. ਮਹਿਤਾ ਇਥੇ ਸਪੱਸ਼ਟ ਕਰਦਾ ਹੈ ਕਿ ਸਿੱਖ ਇਤਿਹਾਸ ਨੂੰ ਵਿਸ਼ੇ ਵਸਤੂ ਵਜੋਂ ਲੈ ਕੇ ਵੀ ਭਾਈ ਵੀਰ ਸਿੰਘ ਨੇ ਇਤਿਹਾਸ ਨੂੰ ਉਪਨਿਆਸ ਦੇ ਕਲੇਵਰ ਵਿਚ ਸਫ਼ਲਤਾ ਨਾਲ ਬੰਨ੍ਹਿਆ ਹੈ। ਇਹ ਕਾਰਜ ਉਨ੍ਹਾਂ ਨੇ ਕੇਵਲ ਮਨ ਪਰਚਾਵੇ ਹਿੱਤ ਜਾਂ ਇਤਿਹਾਸ ਅੰਕਿਤ ਕਰਨ ਹਿੱਤ ਨਹੀਂ ਕੀਤਾ, ਸਗੋਂ ਇਸ ਲਈ ਕਿ ਕੌਮ ਦੇ ਜੀਵਨ ਦੀ ਮੱਧਮ ਪੈ ਰਹੀ ਰੌਂ ਮੁੜ ਰਮਕ ਉਠੇ। ਡਾ. ਮਹਿਤਾ ਦੇ ਇਸ ਖੋਜ ਗ੍ਰੰਥ ਦੇ ਅੰਤਿਮ ਦੋ ਅਧਿਆਵਾਂ ਵਿਚ ਭਾਈ ਵੀਰ ਸਿੰਘ ਦੇ ਨਾਵਲਾਂ ਕੇ ਕਲਾ ਪੱਖ, ਉਦੇਸ਼ ਤੇ ਜੀਵਨ ਦਰਸ਼ਨ ਨੂੰ ਨਿੱਠ ਕੇ ਵਿਚਾਰਿਆ ਗਿਆ ਹੈ। ਡਾ. ਮਹਿਤਾ ਨੇ ਇਥੇ ਇਨ੍ਹਾਂ ਨਾਵਲਾਂ ਦੇ ਸੰਗਠਿਤ ਕਥਾਨਕ, ਰੋਚਿਕਤਾ, ਪਰਿਸਥਿਤੀ ਨਿਭਾਵ ਵਿਚ ਵਿਖਾਈ ਗਈ ਪ੍ਰਬੰਧ ਕੁਸ਼ਲਤਾ, ਮੌਲਿਕਤਾ, ਪਾਤਰਾਂ ਦੇ ਮਨੋਵਿਗਿਆਨ ਪ੍ਰਤਿ ਨਾਵਲਕਾਰ ਦੀ ਤੀਖਣ ਸੂਝ ਪਾਤਰਾਂ ਦੇ ਮਾਨਸਿਕ ਅੰਤਰ-ਦਵੰਦ ਦਾ ਸਜੀਵ ਚਿਤਰਨ ਪਾਠਕਾਂ ਦੇ ਨਾਲ ਆਤਮੀਅਤਾ ਸਥਾਪਤ ਕਰਨ ਵਿਚ ਸਫ਼ਲਤਾ, ਸਥਾਨਕ ਰੰਗਣ, ਦੇਸ਼/ਕਾਲ ਦਾ ਸਜੀਵ ਚਿਤਰਨ ਜਿਹੇ ਕਈ ਪਹਿਲੂਆਂ ਵੱਲ ਸਾਡਾ ਧਿਆਨ ਦੁਆਇਆ ਹੈ।

ਡਾ. ਮਹਿਤਾ ਦੀ 'ਪਾਕਿਸਤਾਨੀ ਪੰਜਾਬੀ ਸਾਹਿਤ-ਇਕ ਪਰਿਚਯ ਇਕ ਜਾਇਜ਼ਾ' ਉਤੇ ਡਾ. ਧਰਮ ਸਿੰਘ ਨੇ ਟਿੱਪਣੀ ਕਰਦਿਆਂ ਚਾਨਣਾ ਪਾਇਆ ਹੈ ਕਿ ਡਾ. ਗੁਰਚਰਨ ਸਿੰਘ ਮਹਿਤਾ ਨੇ ਲਗਦੀ ਵਾਹ ਪਾਕਿਸਤਾਨ ਵਿਚ ਰਚੇ ਗਏ ਤਕਰੀਬਨ ਹਰ ਰੂਪ ਬਾਰੇ ਸੰਖੇਪ ਵਿਚ ਜਾਇਜ਼ਾ ਪੇਸ਼ ਕੀਤਾ ਹੈ। ਇਹ ਪੁਸਤਕ ਅਗਲੇਰੇ ਖੋਜ ਕਾਰਜ ਲਈ ਬੁਨਿਆਦ ਮੁਹੱਈਆ ਕਰਦੀ ਹੈ ਕਿਉਂਕਿ ਪਾਕਿਸਤਾਨੀ ਪੰਜਾਬੀ ਸਾਹਿਤ ਬਾਰੇ ਗੰਭੀਰ ਅਤੇ ਭਰੋਸੇਯੋਗ ਜਾਣਕਾਰੀ ਪ੍ਰਦਾਨ ਕਰਦੀ ਹੈ। ਇਸ ਪੁਸਤਕ ਦੇ ਜਿੰਨੇ ਵੀ ਅਧਿਆਇ ਹਨ, ਉਨ੍ਹਾਂ ਵਿਚੋਂ ਬਹੁਤੇ ਅਗਲੇਰੀ ਖੋਜ ਲਈ ਸੁਝਾਉ ਵਿਸ਼ੇ ਵਜੋਂ ਪ੍ਰਵਾਨ ਕੀਤੇ ਜਾ ਸਕੇ ਹਨ, ਜਿਨ੍ਹਾਂ ਉਪਰ ਭਵਿੱਖ ਵਿਚ ਗਹਿਨ ਅਤੇ ਵਿਸ਼ਲੇਸ਼ਣਾਤਮਕ ਅਧਿਐਨ ਸੰਭਵ ਹੈ।

ਕੁਝ ਕੁ ਮਹੀਨੇ ਪਹਿਲਾਂ 'ਆਸੀਆਨ' ਦੇ ਪਾਠਕਾਂ ਨੂੰ ਡਾ. ਅਜੀਤ ਸਿੰਘ ਬਾਰੇ ਜਾਣਕਾਰੀ ਦਿੱਤੀ ਗਈ ਸੀ ਅਤੇ ਉਹ ਆਪ ਵੀ ਕਿਸੇ ਸਮੇਂ ਰੋਜ਼ਾਨਾ 'ਅਜੀਤ' ਵਿਚ ਇਕ ਕਾਲਮ ਲਿਖਦੇ ਹੁੰਦੇ ਸਨ – 'ਇਹ ਰੰਗ ਸੱਜਣਾ ਦੇ' ਇਸ ਬਾਰੇ ਉਨ੍ਹਾਂ ਨੇ ਫਿਰ ਇਸੇ ਕਾਲਮ ਦੇ ਸਿਰਲੇਖ ਪੁਸਤਕ ਵੀ ਪ੍ਰਕਾਸਿਤ ਕਰਵਾ ਕੇ ਪਾਠਕਾਂ ਨੂੰ ਦਿੱਤੀ ਹੈ। ਇਸੇ ਡਾ. ਅਜੀਤ ਸਿੰਘ ਨੇ ਡਾ. ਗੁਰਚਰਨ ਸਿੰਘ ਮਹਿਤਾ ਬਾਰੇ ਅੰਕਿਤ ਕੀਤੇ ਵਾਰਤਾਲਾਪੀ ਅੰਸ਼ (ਚੋਣਵੇਂ) ਇਥੇ ਦੇਣ ਦੀ ਖੁਸ਼ੀ ਲੈ ਰਿਹਾ ਹਾਂ। ਡਾ. ਅਜੀਤ ਸਿੰਘ ਨੇ ਉਨ੍ਹਾਂ ਦੇ ਪੱਛਮੀ ਪਾਕਿਸਤਾਨ ਤੋਂ ਆਏ ਹੋਣ ਦੀ ਤਸਦੀਕ ਕਰਨੀ ਚਾਹੀ ਤਾਂ ਆਪ ਨੇ ਦੱਸਿਆ ਕਿ ਹਾਂ, ਅਸੀਂ ਉਧਰੋਂ ਆਏ ਸਾਂ। ਮੈਂ ਉਦੋਂ ਰਾਵਲਪਿੰਡੀ ਤੋਂ ਪੰਜਵੀਂ ਪਾਸ ਕੀਤੀ ਸੀ। ਮੇਰੇ ਚਾਚਾ ਜੀ ਮਿਲਟਰੀ ਵਿਚ ਸਨ, ਉਨ੍ਹਾਂ ਕਰਕੇ ਉਥੋਂ ਆ ਗਏ ਸਾਂ ਅੰਬਾਲੇ ਸ਼ਹਿਰ। ਮੇਰੇ ਫੁਫੜ ਦਾ ਬਿਜਲੀ ਘਰ ਸੀ। ਮੈਥੋਂ 7–8 ਸਾਲ ਵੱਡਾ ਭਰਾ ਅਗਸਤ 1947 ਵਿਚ ਮਾਰਿਆ ਗਿਆ ਸੀ। ਅਸੀਂ ਬੜੀ ਬੁਰੀ ਤਰ੍ਹਾਂ ਨਾਲ ਝੰਜੋੜੇ ਗਏ ਸਾਂ, ਫਿਰ ਵੀ ਪੜ੍ਹਾਈ ਜਾਰੀ ਰੱਖੀ ਅਤੇ ਦਸਵੀਂ ਖਾਲਸਾ ਹਾਈ ਸਕੂਲ ਅੰਬਾਲਾ ਤੋਂ ਕੀਤੀ। ਜੈਨ ਕਾਲਜ ਦਾਖ਼ਲਾ ਲੈ ਲਿਆ, ਪਰ ਪੜ੍ਹਾਈ ਬਾਰ੍ਹਵੀਂ ਵਿਚ ਹੀ ਛੱਡ ਦਿੱਤੀ ਤੇ ਰੇਲਵੇ ਵਿਚ ਨੌਕਰੀ ਕਰ ਲਈ, ਜਿਥੇ ਕਹਾਣੀਕਾਰ ਬੂਟਾ ਸਿੰਘ ਨਾਲ ਜਾਣ-ਪਛਾਣ ਹੋਈ। ਜਦੋਂ ਆਪ ਨੂੰ ਪੁੱਛਿਆ ਗਿਆ ਕਿ ਨੌਕਰੀ ਕਰਨ ਦਾ ਕਾਰਨ ਅਤੇ ਪੜ੍ਹਾਈ ਛੱਡ ਦੇਣ ਦਾ ਕਾਰਨ ਆਰਥਿਕ ਤੰਗੀ ਸੀ ਤਾਂ ਉਨ੍ਹਾਂ ਦਾ ਉੱਤਰ ਸੀ ਕਿ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਸੀ। ਮੇਰੇ ਪੜਦਾਦਾ ਡਾ. ਸੋਭਾ ਸਿੰਘ ਨਾਮੀ ਗ੍ਰਾਮੀ ਡਾਕਟਰ ਸਨ। ਮੇਰੇ ਪਿਤਾ ਮਿਲਟਰੀ ਸਰਵਿਸ ਵਿਚ ਸਨ। ਮੇਰੇ ਪੜਦਾਦਾ ਜੀ ਨੂੰ ਰਾਏ ਸਾਹਿਬੀ ਅੰਗ੍ਰੇਜ਼ਾਂ ਦੀ ਝੋਲੀ ਚੁੱਕਣ ਕਾਰਨ ਨਹੀਂ ਸੀ ਮਿਲੀ ਸਗੋਂ ਚੰਗੇ ਕੰਮ ਕਰਕੇ, ਨਾਮਣਾ ਖੱਟਕੇ ਉਨ੍ਹਾਂ ਨੇ ਪ੍ਰਾਪਤ ਕੀਤੀ ਸੀ। ਪਾਕਿਸਤਾਨ ਬਣਨ ਵੇਲੇ ਉਜੜ ਕੇ ਇਧਰ ਆਉਣਾ ਨਾ ਪੈਂਦਾ ਤਾਂ ਘਰ ਵਿਚ ਕੋਈ ਸਮੱਸਿਆ ਹੀ ਨਹੀਂ ਸੀ। ਸਾਰੀ ਪੜ੍ਹਾਈ ਪ੍ਰਾਈਵੇਟ ਤੌਰ ਤੇ ਕੀਤੀ ਹੈ। ਮੈਨੂੰ ਯਾਦ ਹੈ ਕਿ ਕੈਂਪ ਕਾਲਜ ਪੜ੍ਹਦਿਆਂ ਇਕ ਦਿਨ ਮੈਂ ਦਵਿੰਦਰ ਸਤਿਆਰਥੀ ਨੂੰ ਮਿਲਣ ਗਿਆ ਸਾਂ। ਮੇਰੇ ਮਨ ਵਿਚ ਆਇਆ ਕਿ ਸੁਹਿਰਦਤਾ, ਮਿਹਨਤ ਤੇ ਲਗਨ ਤੋਂ ਬਿਨਾਂ ਨਾ ਪੜ੍ਹਿਆ ਜਾ ਸਕਦਾ ਹੈ, ਨਾ ਲਿਖਿਆ ਜਾ ਸਕਦਾ ਹੈ। ਜਦ ਸਾਹਿਤਕਾਰਾਂ ਦੇ ਫਰਜ਼ਾਂ ਉਤੇ ਰੋਸ਼ਨੀ ਪਾਉਣ ਵਾਸਤੇ ਆਖਿਆ ਤਾਂ ਉਨ੍ਹਾਂ ਦਾ ਸਹਿਜ ਸੁਭਾਅ ਉੱਤਰ ਸੀ ਕਿ ਸਾਹਿਤਕਾਰ ਦਾ ਕਰਤੱਵ ਜੀਵਨ ਦਾ ਸਰਬਪੱਖੀ ਅਤੇ ਭਰਪੂਰ ਪਰਿਚਯ ਕਰਾ ਕੇ ਸੁਅਸਥ ਜੀਵਨ ਲਈ ਸੇਧ ਦੇਣੀ ਹੁੰਦਾ ਹੈ। ਸਾਹਿਤਕਾਰ ਲਈ ਕਿਸੇ ਇਕ ਵਾਦ ਨਾਲ ਜੁੜ ਕੇ ਇਕ ਪੱਖੀ ਤੇ ਸੀਮਿਤ ਹੋਣਾ ਵਾਜਵ ਨਹੀਂ, ਵਾਦ ਥਿਰ ਨਹੀਂ।

ਡਾ. ਮਹਿਤਾ ਨੇ ਸਾਡੇ ਵੱਲੋਂ ਉਠਾਏ ਗਏ ਇਕ ਸੁਆਲ ਕਿ ਪੁਸਤਕ 'ਅਕਾਲ-ਉਸਤਤਿ' ਵਿਚ ਤੁਸੀਂ ਕੀ ਕਹਿਣ ਦਾ ਯਤਨ ਕੀਤਾ ਹੈ, ਤਾਂ ਜੁਆਬ ਬੜੇ ਢੁਕਵੇਂ ਸ਼ਬਦਾਂ ਵਿਚ ਦਿੱਤਾ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ 'ਅਕਾਲ ਉਸਤਤਿ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ 'ਦਸ ਗ੍ਰੰਥੀ' ਵਿਚ ਸੰਕਲਿਤ ਹੈ। ਹਰ ਗੁਰਸਿੱਖ ਨੂੰ ਜਿਨ੍ਹਾਂ ਪੰਜ ਬਾਣੀਆਂ ਦਾ ਹਰ ਰੋਜ਼ ਦੇ ਨਿਤਨੇਮ ਵਿਚ ਪਾਠ ਕਰਨ ਦੀ ਹਦਾਇਤ ਹੈ, ਉਹ ਹਨ : ਜਪੁਜੀ, ਜਾਪੁ, ਸਵੈਯੇ (ਸਵੇਰੇ ਵੇਲੇ ਦਾ ਪਾਠ), ਰਹਿਰਾਸ (ਸੰਧਿਆ ਵੇਲੇ) ਸੋਹਿਲਾ (ਸੌਣ ਵੇਲੇ ਦਾ ਪਾਠ)। ਅੰਮ੍ਰਿਤ ਤਿਆਰ ਕਰਨ ਵੇਲੇ ਵੀ ਜਿਨ੍ਹਾਂ ਪੰਜ ਬਾਣੀਆਂ ਦਾ ਪਾਠ ਕੀਤਾ ਜਾਂਦਾ ਹੈ, ਉਹ ਇਹ ਹਨ : ਜਪੁਜੀ, ਜਾਪੁ, ਸਵੈਯੇ, ਬੇਨਤੀ ਚੌਪਈ ਅਤੇ ਅਨੰਦ ਸਾਹਿਬ। ਇਸ ਤਰ੍ਹਾਂ ਸਿੱਖੀ ਦੇ ਨਿਤਨੇਮ

ਅਤੇ ਅੰਮ੍ਰਿਤ ਦੀਆਂ ਬਾਣੀਆਂ ਵਿਚ ਸਵੈਯੇ ਸ਼ਾਮਲ ਹਨ, ਉਹ ਛੰਦ 21 ਤੋਂ 30 ਅਕਾਲ ਉਸਤਤਿ ਬਾਣੀ ਦਾ ਹੀ ਭਾਗ ਹਨ। ਇਸ ਕਰਕੇ 'ਅਕਾਲ ਉਸਤਤਿ' ਬਾਣੀ ਦਾ ਸਿੱਖੀ ਵਿਚ ਖਾਸ ਮਹੱਤਵ ਹੈ। ਸਿੱਖ ਪਰੰਪਰਾ ਵਿਚ ਅਕਾਲ ਉਸਤਤਿ ਦੀ ਰਚਨਾ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਕੀਤੀ ਗਈ ਪ੍ਰਵਾਨਿਤ ਹੈ। ਇਹ ਹਕੀਕਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਮੇਂ ਦੀਆਂ ਸਮਕਾਲੀ ਪਰਿਸਥਿਤੀਆਂ ਵਿਚ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਨੇ ਜੋ ਮਹਾਬਲੀਦਾਨ ਮੁਗਲ ਸਾਮਰਾਜ ਵੱਲੋਂ ਢਾਹੇ ਜਾ ਰਹੇ ਧਾਰਮਿਕ, ਸੱਭਿਆਚਾਰਕ ਤੇ ਸਿਆਸੀ ਆਤੰਕ ਵਿਰੁੱਧ ਦਿੱਤੇ ਸਨ, 'ਚ ਪ੍ਰਭਾਵ ਨੂੰ ਡੂੰਘੀ ਤਰ੍ਹਾਂ ਮਹਿਸੂਸ ਕੀਤਾ ਸੀ। ਉਨ੍ਹਾਂ ਉਸ ਕੁਰਬਾਨੀ ਦੀ ਲਹਿਰ ਨੂੰ ਅੱਗੇ ਚਲਾਉਣ ਲਈ ਭੈਭੀਤ ਹੋਏ ਭਾਰਤੀਆਂ ਦੇ ਮਨਾਂ ਅੰਦਰ ਜਾਬਰ ਤੇ ਜ਼ਾਲਮ ਸਰਕਾਰ ਦੇ ਟਾਕਰੇ ਲਈ ਬੀਰਤਾ ਦੀ ਭਾਵਨਾ ਜਗਾਉਣ ਅਤੇ ਧਰਮ ਯੁੱਧ ਕਾ ਚਾਉ ਉਜਾਗਰ ਕਰਨ ਦਾ ਬੀੜਾ ਚੁੱਕ ਲਿਆ। ਉਨ੍ਹਾਂ ਇਸ ਕਾਰਜ ਦੀ ਸਕ੍ਰਿਅਤਾ ਲਈ ਖੰਡਾਂ ਖੜਕਾਉਣ ਦੀ ਲੋੜ ਨੂੰ ਪੂਰੀ ਤਰ੍ਹਾਂ ਭਾਂਪ ਲਿਆ। ਉਨ੍ਹਾਂ ਨੇ ਸਿੱਖਾਂ ਨੂੰ ਖਾਲਸਾ ਰੂਪ ਵਿਚ ਉਭਾਰਣ ਲਈ ਸਭ ਤੋਂ ਪਹਿਲਾਂ ਗੁਰਬਾਣੀ ਦੀ ਪ੍ਰਥਮ ਬਾਣੀ 'ਜਪੁਜੀ' ਦੇ ਸਿਧਾਂਤਾਂ ਦੀ 'ਜਾਪੁ' ਸਾਹਿਬ ਦੇ ਰੂਪ ਵਿਚ ਇਕ ਵੱਖਰੀ ਹੀ ਤਰ੍ਹਾਂ ਦੀ ਬੀਰ-ਰਸੀ ਸ਼ੈਲੀ ਵਿਚ ਸਿਰਜਣਾ ਕੀਤੀ। ਫਿਰ ਇਨ੍ਹਾਂ ਹੀ ਸਿਧਾਂਤਾਂ ਦੀ ਭਰਪੂਰ ਵਿਆਖਿਆ ਅਕਾਲ ਉਸਤਤਿ ਵਿਚ ਪ੍ਰਗਟ ਕੀਤੀ। ਇਸ ਦਾ ਮਨੋਰਥ ਗੁਰੂ ਨਾਨਕ ਨਾਮ ਲੇਵਾ ਸਿੱਖਾਂ ਅੰਦਰ ਬੀਰ ਰਸੀ ਭਾਵਨਾ ਉਜਾਗਰ ਕਰਕੇ ਖਾਲਸੇ ਦੇ ਸੰਤ ਸਿਪਾਹੀ ਵਾਲੇ ਜੀਵਨ ਸਿਧਾਂਤਾਂ ਨੂੰ ਦ੍ਰਿੜ੍ਹ ਕਰਾਉਣਾ ਹੈ। ਇਸ ਬਾਣੀ ਦਾ ਉਦੇਸ਼ ਭਗਤੀ ਦੁਆਰਾ ਸ਼ਕਤੀ ਦੇ ਉਭਾਰਨ ਦੇ ਸੰਕਲਪ ਦੀ ਪੂਰਨ ਵਿਆਖਿਆ ਕਰਕੇ ਖਾਲਸਾ ਦੇ ਜੀਵਨ ਆਦਰਸ਼ਾਂ ਨੂੰ ਰੁਸ਼ਨਾਉਣਾ ਹੈ।

ਸਾਡੇ ਇਸ ਸਾਹਿਤਕਾਰ ਤੇ ਪੰਜਾਬੀ ਆਲੋਚਕ (ਜੋ ਚੁੱਪ ਗੜੁੱਪ ਰੂਪ ਵਿਚ ਕੰਮ ਕਰਦਾ ਆ ਰਿਹਾ ਹੈ) ਨੂੰ ਸਤਿਕਾਰ ਭੇਟ ਕਰਦਿਆਂ ਕਾਮਨਾ ਕੀਤੀ ਜਾਂਦੀ ਹੈ ਕਿ ਕਾਨੀ ਸਦੀਵ ਚਲਦੀ ਰਹੇ।

(ਆਸ਼ੀਆਨਾ, ਵੀਰਵਾਰ 5 ਫ਼ਰਵਰੀ 2004)

# ਡਾ. ਗੁਰਚਰਨ ਸਿੰਘ ਮਹਿਤਾ

ਮੈਂ ਡਾ. ਮਹਿਤਾ ਦੇ ਕਈ ਲੇਖ ਪੜ੍ਹੇ ਸਨ, ਕੁਝ ਪੁਸਤਕਾਂ ਵੀ। ਦਿੱਲੀ ਦੇ 'ਪੰਜਾਬੀ ਦਰਪਨ' ਪ੍ਰੋਗਰਾਮ ਵਿਚ ਭਾਈ ਵੀਰ ਸਿੰਘ ਦੀ ਕਵਿਤਾ ਬਾਰੇ ਗੱਲਬਾਤ ਵਿਚ ਮੈਂ ਵੀ ਸ਼ਾਮਲ ਸਾਂ। ਉਦੋਂ ਮੈਨੂੰ ਡਾ. ਮਹਿਤਾ ਦੀ ਪੁਸਤਕ 'ਭਾਈ ਵੀਰ ਸਿੰਘ ਜੀ ਦੀ ਕਵਿਤਾ' ਪੜ੍ਹਨ ਦਾ ਮੌਕਾ ਮਿਲਿਆ ਸੀ। ਏਸੇ ਤਰ੍ਹਾਂ ਲਕਸ਼ਮੀ ਬਾਈ ਕਾਲਜ ਦਿੱਲੀ ਵਿਚ ਧਨੀ ਰਾਮ ਚਾਤ੍ਰਿਕ ਬਾਰੇ ਪੰਜਾਬੀ ਅਕਾਦਮੀ ਦਿੱਲੀ ਵੱਲੋਂ ਹੋਈ ਗੋਸ਼ਟੀ ਵਿਚ ਚਾਤ੍ਰਿਕ ਬਾਰੇ ਲਿਖੇ ਪੇਪਰ ਸਮੇਂ ਮੈਂ ਡਾ. ਮਹਿਤਾ ਦੀ ਪੁਸਤਕ 'ਲਾਲਾ ਧਨੀ ਰਾਮ ਚਾਤ੍ਰਿਕ' ਪੜ੍ਹੀ ਸੀ। ਕੁਝ ਇਕ ਸਮਾਗਮਾਂ/ਸੈਮੀਨਰਾਂ ਉਤੇ ਸਰਸਰੀ ਜਿਹੀ ਦੁਆ-ਸਲਾਮ ਵੀ ਉਹਦੇ ਨਾਲ ਹੋਈ ਸੀ ਨਿੱਠ ਕੇ ਬੈਠਣ ਤੇ ਬੈਠ ਕੇ ਖੁੱਲ੍ਹੀ-ਡੁੱਲ੍ਹੀ ਗੱਲਬਾਤ ਕਰਨ ਦਾ ਅਵਸਰ ਕਈ ਸਾਲਾਂ ਪਿੱਛੋਂ ਮਿਲਿਆ।

–'ਜਾਪਦਾ ਹੈ, ਤੁਸੀਂ ਵੀ ਉਧਰੋਂ ਆਏ ਹੋ, ਪਾਕਿਸਤਾਨੋਂ ਜਦੋਂ ਮੈਂ ਪੁੱਛਿਆ ਤਾਂ ਉਹਦਾ ਮੋੜਵਾਂ ਸੁਆਲ ਸੀ : ਕਿਵੇਂ ਪਤਾ ਲੱਗਾ ?

–ਏਵੇਂ ਜਿਵੇਂ ਬੋਲਣ-ਚਾਲਣ, ਉੱਠਣ-ਬੈਠਣ ਤੇ ਪਹਿਨਣ-ਪਚਰਣ ਤੋਂ ਮਲਵਈ, ਦੁਆਬੀਆਂ ਜਾਂ ਮਝੈਲ ਪਛਾਣਿਆ ਜਾਂਦਾ ਹੈ।

–ਹਾਂ, ਅਸੀਂ ਉਧਰੋਂ ਆਏ ਸਾਂ, ਮੈਂ ਉਦੋਂ ਰਾਵਲਪਿੰਡੀ ਤੋਂ ਪੰਜਵੀਂ ਪਾਸ ਕੀਤੀ ਸੀ। ਮੇਰੇ ਚਾਚਾ ਜੀ ਮਿਲਟਰੀ ਵਿਚ ਸਨ, ਉਨ੍ਹਾਂ ਕਰਕੇ ਉਥੇ ਆਏ ਸਾਂ ਅੰਬਾਲੇ ਸ਼ਹਿਰ। ਏਥੇ ਮੇਰੇ ਫੁੱਫੜ ਦਾ ਬਿਜਲੀ ਘਰ ਸੀ। ਮੈਥੋਂ 7-8 ਸਾਲ ਵੱਡਾ ਭਰਾ ਅਗਸਤ, 47 ਵਿਚ ਮਾਰਿਆ ਗਿਆ ਸੀ। ਅਸੀਂ ਬੁਰੀ ਤਰ੍ਹਾਂ ਨਾਲ ਝੰਜੋੜੇ ਗਏ ਸਾਂ।

–ਤੇ ਅਗੋਂ ਪੜ੍ਹਨ ਦਾ ਸਿਲਸਿਲਾ ?

–ਦਸਵੀਂ ਖ਼ਾਲਸਾ ਸਕੂਲ ਅੰਬਲਾ ਤੋਂ ਕੀਤੀ। ਜੈਨ ਕਾਲਜ 'ਚ ਦਾਖ਼ਲਾ ਲੈ ਲਿਆ ਪਰ ਪੜ੍ਹਾਈ ਬਾਰ੍ਹਵੀਂ 'ਚ ਹੀ ਛੱਡ ਦਿੱਤੀ। ਰੇਲਵੇ ਦੀ ਨੌਕਰੀ ਕਰ ਲਈ। ਏਥੇ ਹੀ ਕਹਾਣੀਕਾਰ ਬੂਟਾ ਸਿੰਘ ਨਾਲ ਜਾਣ-ਪਛਾਣ ਹੋਈ ਸੀ।

–ਪੜ੍ਹਾਈ ਛੱਡਣ ਦਾ ਕਾਰਨ ?

–ਆਰਥਿਕ ਲੋੜਾਂ, ਕੀ ਕੀਤਾ ਜਾ ਸਕਦਾ ਸੀ ?

–ਜਾਪਦਾ ਹੈ ਬਹੁਤੇ ਲੇਖਕਾਂ ਵਾਂਗ ਤੁਹਾਨੂੰ ਵੀ ਮੁੱਢ ਤੋਂ ਹੀ ਆਰਥਿਕ ਤੰਗੀਆਂ-ਤੁਰਸ਼ੀਆਂ ਵਿਚੋਂ ਲੰਘਣਾ ਪਿਆ ਹੋਊ ?

–ਨਹੀਂ ਏਸ ਤਰ੍ਹਾਂ ਦੀ ਕੋਈ ਗੱਲ ਨਹੀਂ ਸੀ, ਸਾਡੀ ਜਾਇਦਾਦ ਕਾਫੀ ਸੀ। ਮੇਰੇ ਪੜਦਾਦਾ ਡਾ. ਸੋਭਾ ਸਿੰਘ ਮਹਿਤਾ ਨਾਮੀ-ਗ੍ਰਾਮੀ ਡਾਕਟਰ ਸਨ ਅਤੇ ਉਨ੍ਹਾਂ ਨੂੰ ਰਾਇ ਸਾਹਿਬ ਦਾ ਖ਼ਿਤਾਬ

ਮਿਲਿਆ ਸੀ।ਮੇਰੇ ਦਾਦਾ ਡਾ. ਗੁਰਬਖਸ਼ ਸਿੰਘ ਮਹਿਤਾ ਵੀ ਸਰਕਾਰੀ ਡਾਕਟਰ ਸਨ।ਮੇਰੇ ਪਿਤਾ ਸ. ਮੋਹਨ ਸਿੰਘ ਮਹਿਤਾ ਹੋਰੀਂ ਸਰਵਿਸ ਵਿਚ ਸਨ।

-ਤੁਹਾਡੇ ਪੜਦਾਦਾ ਨੇ ਅੰਗਰੇਜ਼ ਹਕੂਮਤ ਦੀ ਝੋਲੀ ਚੁੱਕ ਕੇ ਰਾਇ ਸਾਹਿਬੀ ਲਈ ਹੋਊ ?

-ਇਹ ਗੱਲ ਵੀ ਤੁਹਾਡੀ ਗਲਤ ਹੈ।ਚੰਗਾ ਕੰਮ ਕਰਕੇ, ਨਾਮਣਾ ਖੱਟ ਕੇ ਵੀ ਤਾਂ ਰਾਇ ਸਾਹਿਬੀ ਲਈ ਜਾ ਸਕਦੀ ਹੈ, ਜੇ ਪਾਕਿਸਤਾਨ ਬਣਨ ਵੇਲੇ ਉੱਜੜ ਕੇ ਏਧਰ ਆਉਣਾ ਨਾ ਪੈਂਦਾ ਤਾਂ ਘਰ ਵਿਚ ਕੋਈ ਸਮੱਸਿਆ ਹੀ ਨਹੀਂ ਸੀ।ਏਸੇ ਲਈ ਨੌਕਰੀ ਕਰਨੀ ਪਈ।ਸਾਰੀ ਵਿਦਿਆ ਪ੍ਰਾਈਵੇਟ ਤੌਰ ਤੇ ਕੀਤੀ।ਐਫ. ਏ., ਬੀ. ਏ. ਤੇ ਐਮ. ਏ. ਪੰਜਾਬੀ ਕੈਂਪ ਕਾਲਜ ਤੋਂ ਕੀਤੀ।ਪ੍ਰੋ. ਰਾਮ ਸਿੰਘ ਤੇ ਡਾ. ਹਰਚਰਨ ਸਿੰਘ ਸਾਡੇ ਅਧਿਆਪਕ ਸਨ। ਕੈਂਪ ਕਾਲਜ ਵਿਚ ਪੰਜਾਬੀ ਦੇ ਮੰਨੇ-ਪ੍ਰਮੰਨੇ ਲੇਖਕ ਆਉਂਦੇ ਸਨ, ਵਿਦਿਆਰਥੀਆਂ ਵਿਚ ਭਾਸ਼ਨ ਦਿੰਦੇ ਸਨ।ਸੇਖੋਂ ਸਾਹਿਬ ਤੇ ਤਾਲਿਬ ਸਾਹਿਬ ਦੇ ਦਰਸ਼ਨ ਵੀ ਏਥੇ ਹੀ ਹੋਏ।ਮੈਨੂੰ ਯਾਦ ਹੈ, ਕੈਂਪ ਕਾਲਜ ਪੜ੍ਹਦਿਆਂ ਹੀ ਇਕ ਦਿਨ ਮੈਂ ਦੇਵਿੰਦਰ ਸਤਿਆਰਥੀ ਨੂੰ ਮਿਲਣ ਗਿਆ ਸਾਂ, ਉਹ ਮੋਮਬੱਤੀ ਜਗਾ ਕੇ ਲਿਖ ਰਿਹਾ ਸੀ। ਮੇਰੇ ਮਨ ਵਿਚ ਆਇਆ ਸੀ, ਸੁਹਿਰਦਤਾ, ਮਿਹਨਤ ਤੇ ਲਗਨ ਤੋਂ ਬਿਨਾਂ ਨਾ ਪੜ੍ਹਿਆ ਜਾ ਸਕਦਾ ਹੈ, ਨਾ ਲਿਖਿਆ ਜਾ ਸਕਦਾ ਹੈ।ਐਮ. ਏ. ਪੰਜਾਬੀ ਵਿਚ ਸੈਕਿੰਡ ਕਲਾਸ ਆ ਗਈ, ਫੇਰ ਮੈਂ ਦਿੱਲੀ ਯੂਨੀਵਰਸਿਟੀ ਤੋਂ ਐਮ. ਏ. ਅੰਗਰੇਜ਼ੀ ਕੀਤੀ। ਮੈਂ ਅੰਗਰੇਜ਼ੀ ਵਿਚ ਵੀ ਲੇਖ ਲਿਖਦਾ ਰਿਹਾ।

-ਬਹੁਤੇ ਪੰਜਾਬੀ ਸਾਹਿਤਕਾਰਾਂ ਵਾਂਗ ਤੁਸੀਂ ਵੀ ਲਿਖਣ ਦਾ ਸਿਲਸਿਲਾ ਕਵਿਤਾ ਤੋਂ ਸ਼ੁਰੂ ਕੀਤਾ ਹੋਊ-ਕੋਈ ਗੀਤ, ਗ਼ਜ਼ਲ ਜਾਂ ਨਜ਼ਮ ਤੇ ਉਹ ਵੀ ਪਿਆਰ-ਇਸ਼ਕ ਦੀ ਕਵਿਤਾ ?

-ਕੀ ਗੱਲਾਂ ਕਰਦੇ ਹੋ, ਮਿਹਨਤ ਮੁਸ਼ੱਕਤ ਏਨੀ ਸੀ ਕਿ ਇਸ਼ਕ-ਪਿਆਰ ਵਾਲੇ 'ਪਾਸੇ' ਜਾ ਹੀ ਨਹੀਂ ਸਕਿਆ।ਮਾਂ ਨੂੰ ਕੈਂਸਰ ਸੀ, ਵੱਡੇ ਭਰਾ ਦੀ ਮੌਤ ਹੋ ਚੁੱਕੀ ਸੀ।ਕਵਿਤਾ ਮੈਂ ਲਿਖੀ ਤਾਂ ਨਹੀਂ, ਪਰ ਸਟੇਜਾਂ ਉਤੇ ਪੜ੍ਹਦਾ ਰਿਹਾ ਹਾਂ ਤੇ ਇਨਾਮ ਲੈਂਦਾ ਰਿਹਾ ਹਾਂ।ਅਸਲ ਵਿਚ ਸਟੇਜ ਉਤੇ ਬੋਲਣ ਦਾ ਝਾਕਾ ਸਕੂਲ ਵਿਚ ਹੀ ਖੁੱਲ੍ਹ ਗਿਆ ਸੀ।ਖ਼ਾਲਸਾ ਸਕੂਲ ਵਿਚ ਗਿ. ਪ੍ਰੇਮ ਸਿੰਘ ਨੇ ਸ਼ਬਦੀ ਜਥਾ ਬਣਾਇਆ ਸੀ ਤੇ ਇਸ ਵਿਚ ਪਹਿਲੀ ਪੁਜ਼ੀਸ਼ਨ ਮੇਰੀ ਹੁੰਦੀ ਸੀ।

ਡਾ. ਮਹਿਤਾ ਦੀਆਂ ਬਹੁਤੀਆਂ ਪੁਸਤਕਾਂ ਆਲੋਚਨਾ ਦੀਆਂ ਹਨ।ਜਦੋਂ ਮੈਂ ਪੁੱਛਿਆ ਤੁਸੀਂ ਆਲੋਚਨਾ ਨੂੰ ਹੀ ਕਿਉਂ ਚੁਣਿਆ ਤਾਂ ਉੱਤਰ ਸੀ, ਕੈਂਪ ਕਾਲਜ ਵਿਚ ਚੰਗੇ ਚੰਗੇ ਲੇਖਕ ਆਉਂਦੇ ਸਨ।ਡਾ. ਗੋਪਾਲ ਸਿੰਘ ਦਰਦੀ ਤੇ ਭਾਈ ਜੋਧ ਸਿੰਘ ਨੂੰ ਮੈਂ ਇਥੇ ਹੀ ਦੇਖਿਆ ਸੀ।ਬੜਾ ਸਾਹਿਤਕ ਵਾਤਾਵਰਨ ਸੀ।ਸੋਚਿਆ ਮੈਨੂੰ ਵੀ ਕੁਝ ਕਰਨਾ ਚਾਹੀਦਾ ਹੈ।ਸੋ ਪਹਿਲਾਂ ਕੈਂਪ ਕਾਲਜ ਦੇ ਮੈਗਜ਼ੀਨ ਵਿਚ ਲੇਖ ਲਿਖੇ।ਫੇਰ ਨੌਕਰੀ ਵੀ ਚਲਦੀ ਰਹੀ ਤੇ ਨਾਲੋ-ਨਾਲ ਆਲੋਚਨਾ ਵੀ।

-ਉਹੀ ਰੇਲਵੇ ਦੀ ਨੌਕਰੀ ?

-ਨਹੀਂ, ਨਹੀਂ।ਐਮ. ਏ. ਪੰਜਾਬੀ ਕਰਨ ਪਿੱਛੋਂ 1962 ਵਿਚ ਮੈਂ ਐਮ. ਐਨ. ਐਨ. ਕਾਲਜ ਯਮੁਨਾ ਨਗਰ ਵਿਚ ਪੰਜਾਬੀ ਵਿਭਾਗ ਦਾ ਮੁਖੀ ਜਾ ਲੱਗਾ।ਇਥੇ ਕੋਈ ਸੱਤ ਸਾਲ ਨੌਕਰੀ ਕਰਨ ਪਿਛੋਂ ਮੈਂ ਗੁਰੂ ਨਾਨਕ ਕਾਲਜ, ਯਮੁਨਾ ਨਗਰ ਵਿਚ ਪੰਜਾਬੀ ਦਾ ਹੈੱਡ ਜਾ ਬਣਿਆ।ਰੇਲਵੇ ਦੀ ਨੌਕਰੀ ਤਾਂ 1962 ਤੱਕ ਕੀਤੀ ਸੀ।ਕੋਈ ਨੌਂ ਸਾਲ ਮੈਂ ਇਸ ਨੌਕਰੀ ਵਿਚ ਰਿਹਾ।

ਡਾ. ਮਹਿਤਾ ਦੀਆਂ ਨੌਂ ਪੁਸਤਕਾਂ ਆਲੋਚਨਾ ਦੀਆਂ ਛਪ ਚੁੱਕੀਆਂ ਹਨ। ਕੋਈ ਚਾਲ੍ਹੀ ਰਿਸਰਚ ਪੇਪਰ ਉਹ ਲਿਖ ਚੁੱਕਾ ਹੈ। ਇਨ੍ਹਾਂ ਦੇ ਪੜ੍ਹਨ ਪਿਛੋਂ ਪਤਾ ਲੱਗਦਾ ਹੈ ਕਿ ਉਹਦਾ ਬਹੁਤਾ ਕੰਮ ਗੁਰਬਾਣੀ, ਗੁਰੂ ਸਾਹਿਬਾਨ ਤੇ ਭਾਈ ਵੀਰ ਸਿੰਘ ਉਤੇ ਹੈ। ਜਦੋਂ ਮੈਂ ਇਸ ਦਾ ਕਾਰਨ ਪੁੱਛਿਆ ਤਾਂ ਕਹਿਣ ਲੱਗਾ, 'ਖਾਲਸਾ ਸਮਾਚਾਰ' ਸਾਡੇ ਘਰ ਆਉਂਦਾ ਸੀ। ਸਾਡੇ ਘਰ ਦਾ ਵਾਤਾਵਰਨ ਧਾਰਮਿਕ ਸੀ। ਸੋ ਏਧਰ ਝੁਕਾਅ ਹੋਣਾ ਕੁਦਰਤੀ ਸੀ।

–ਤੁਸੀਂ ਤਾਂ ਪੀਐਚ. ਡੀ. ਵੀ ਭਾਈ ਵੀਰ ਸਿੰਘ ਦੀ ਕਵਿਤਾ ਬਾਰੇ ਕੀਤੀ ਹੈ?

–ਹਾਂ, ਭਾਈ ਵੀਰ ਸਿੰਘ ਦਾ ਸਾਡੇ ਘਰ ਵਿਚ ਬੜਾ ਸਤਿਕਾਰ ਸੀ। ਭਾਈ ਵੀਰ ਸਿੰਘ ਬਾਰੇ ਰੁਚੀ ਸੀ ਘਰ ਵਿਚ। ਡਾ. ਅਤਰ ਸਿੰਘ ਨੇ ਵੀ ਭਾਈ ਸਾਹਿਬ ਦੀ ਕਵਿਤਾ ਬਾਰੇ ਖੋਜ ਕਰਨ ਦਾ ਸੁਝਾਅ ਦਿੱਤਾ ਸੀ। ਮੈਂ ਡਾ. ਮੋਹਨ ਸਿੰਘ ਦੀਵਾਨਾ ਨੂੰ ਮਿਲਿਆ। ਡਾ. ਸ. ਸ. ਕੋਹਲੀ ਨੂੰ ਮਿਲਿਆ–ਚੰਡੀਗੜ੍ਹ। ਮੇਰਾ ਨਾਨਕਾ ਪਿੰਡ ਨੂਰਪੁਰ ਸ਼ਾਹ ਸੀ। ਡਾ. ਕੋਹਲੀ ਮੇਰੇ ਨਾਨਕਿਆਂ ਵਿਚੋਂ ਹਨ। ਉਨ੍ਹਾਂ ਨੇ ਵੀ ਏਹੀ ਸੁਝਾਅ ਦਿੱਤਾ। ਮੇਜਰ ਪ੍ਰੇਮ ਸਿੰਘ ਭਾਈ ਸਾਹਿਬ ਦੇ ਨਿਕਟਵਰਤੀ ਸਨ, ਮੈਂ ਉਨ੍ਹਾਂ ਨੂੰ ਵੀ ਮਿਲਿਆ। ਏਸੇ ਤਰ੍ਹਾਂ ਮੈਂ ਭਾਈ ਸਾਹਿਬ ਦੇ ਛੋਟੇ ਭਰਾ ਡਾ. ਬਲਬੀਰ ਸਿੰਘ ਨੂੰ ਜਾ ਮਿਲਿਆ। ਪਤਾ ਉਨ੍ਹਾਂ ਕੀ ਕਿਹਾ?

–ਕੀ ਕਿਹਾ?

– ਤੁਸੀਂ ਭਾਈ ਸਾਹਿਬ 'ਤੇ ਪਰਉਪਕਾਰ ਕਰਨਾ ਚਾਹੁੰਦੇ ਹੋ।

ਮੈਂ ਕਿਹਾ ਮੈਂ ਪਰ–ਉਪਕਾਰ ਵਜੋਂ ਨਹੀਂ ਸਗੋਂ ਸਤਿਕਾਰ ਵਜੋਂ ਉਨ੍ਹਾਂ ਉਤੇ ਪੀਐਚ. ਡੀ. ਕਰਨਾਂ ਚਾਹੁੰਦਾ ਹਾਂ। ਸੋ, 1971 ਵਿਚ ਮੈਂ ਪੀਐਚ. ਡੀ. ਕਰ ਲਈ। ਮੇਰਾ ਇਹ ਥੀਸਿਸ ਭਾਸ਼ਾ ਵਿਭਾਗ ਨੇ 1972 ਵਿਚ ਛਾਪਿਆ। ਇਹ ਭਾਈ ਵੀਰ ਸਿੰਘ ਬਾਰੇ ਪਹਿਲਾ ਪੀਐਚ. ਡੀ. ਦਾ ਥੀਸਿਸ ਸੀ, ਜਿਸ ਨੂੰ ਭਾਸ਼ਾ ਵਿਭਾਗ ਨੇ ਛਾਪਿਆ। ਵਿਸ਼ੇਸ਼ ਮੰਗ ਕਾਰਨ ਇਸ ਦਾ ਦੂਜਾ ਐਡੀਸ਼ਨ 1992 ਵਿਚ ਛਪਿਆ। ਮੇਰੀ ਦਸਵੀਂ ਪੁਸਤਕ ਨਾਵਲਕਾਰ ਡਾ. ਭਾਈ ਵੀਰ ਸਿੰਘ ਛਪ ਚੁੱਕੀ ਹੈ। ਭਾਈ ਵੀਰ ਸਿੰਘ ਜੀ ਦੀ ਦਸੰਬਰ, 1997 ਵਿਚ ਆਉਂਦੀ 125ਵੀਂ ਜਨਮ ਵਰ੍ਹੇ–ਗੰਢ ਨੂੰ ਮੁੱਖ ਰਖਦਿਆਂ ਪਿਛਲੇ ਪੰਜ ਸਾਲਾਂ ਦੀ ਮਿਹਨਤ ਬਾਅਦ ਇਹ ਪੁਸਤਕ ਸਿਰੇ ਚੜ੍ਹੀ ਸੀ। ਇਸ ਵਿਚ ਭਾਈ ਵੀਰ ਸਿੰਘ ਦੇ ਸਾਰੇ ਨਾਵਲਾਂ, ਉਨ੍ਹਾਂ ਦੀ ਨਾਵਲ ਕਲਾ ਅਤੇ ਨਾਵਲਕਾਰ ਦੇ ਸਥਾਨ ਨੂੰ ਆਲੋਚਨਾਤਮਿਕ ਦ੍ਰਿਸ਼ਟੀ ਤੋਂ ਵਾਚਿਆ ਹੈ। ਹਾਲੀਂ ਤੀਕ ਭਾਈ ਸਾਹਿਬ ਬਾਰੇ ਕੋਈ ਅਜਿਹੀ ਪੁਸਤਕ ਨਹੀਂ ਮਿਲਦੀ, ਜਿਸ ਵਿਚ ਭਾਈ ਸਾਹਿਬ ਦੇ ਨਾਵਲਾਂ ਦੇ ਸਭ ਪੱਖਾਂ ਨੂੰ ਇਕੋਂ ਥਾਂ ਵਿਚਾਰਿਆ ਗਿਆ ਹੋਵੇ। ਭਾਈ ਸਾਹਿਬ ਦੀਆਂ 'ਅਸੰਕਲਿਤ ਕਵਿਤਾਵਾਂ ਬਾਰੇ ਵੀ ਮੈਂ ਇਕ ਲੇਖ 'ਪੰਜਾਬੀ ਦੁਨੀਆ' ਵਿਚ ਲਿਖਿਆ। ਇਹ ਕਵਿਤਾਵਾਂ ਭਾਈ ਵੀਰ ਸਿੰਘ ਜੀ ਦੀਆਂ ਉਨ੍ਹਾਂ ਦੇ ਕਾਵਿ–ਸੰਗ੍ਰਿਹਾਂ ਵਿਚ ਛਪੀਆਂ ਲੰਮੇਰੀਆਂ ਕਵਿਤਾਵਾਂ ਤੋਂ ਇਲਾਵਾ ਨੌਂ ਲੰਮੇਰੀਆਂ ਕਵਿਤਾਵਾਂ ਹਨ।'

ਡਾ. ਮਹਿਤਾ 1971 ਤੋਂ ਸਹਾਰਨਪੁਰ ਵਿਖੇ ਪੈਟਰੋਲ ਪੰਪ ਤੇ ਟਰਾਂਸਪੋਰਟ ਦਾ ਕਾਰੋਬਾਰ ਕਰ ਰਹੇ ਹਨ। ਇਸੇ ਸੰਦਰਭ ਵਿਚ ਹੀ ਮੈਂ ਪੁੱਛਿਆ ਸੀ – ਕਾਰੋਬਾਰੀ ਤੇ ਵਪਾਰਕ ਮਾਹੌਲ ਵਿਚ ਲਿਖਣ–ਪੜ੍ਹਨ ਦਾ ਕੰਮ ਕਿਸ ਤਰ੍ਹਾਂ ਚੱਲ ਰਿਹਾ ਹੈ?

–ਇਸ ਤੋਂ ਪਹਿਲਾਂ ਇਹ ਨਾ ਦੱਸ ਦਿਆਂ ਮੈਂ ਕਾਲਜ ਦੀ ਨੌਕਰੀ ਛੱਡੀ ਕਿਉਂ?

–ਜ਼ਰੂਰ ਦੱਸੋ। ਸਗੋਂ ਇਹ ਤਾਂ ਮੈਨੂੰ ਪਹਿਲਾਂ ਪੁੱਛਣਾ ਚਾਹੀਦਾ ਸੀ।

–ਗੱਲ ਇਹ ਹੈ ਕਿ ਇਕ ਤਾਂ ਬੱਚਿਆਂ ਦੀ ਪੜ੍ਹਾਈ ਦਾ ਮਸਲਾ ਸੀ ਦੋ ਧੀਆਂ ਦੇ ਵਿਆਹਾਂ ਦੀ ਚਿੰਤਾ ਸੀ। ਨੌਕਰੀ ਤਾਂ ਨੌਕਰੀ ਹੁੰਦੀ ਹੈ। ਦੂਜੇ ਇਸ ਕੰਮ ਨੂੰ ਸੰਭਾਲਣ ਦੀ ਮੇਰੇ ਸਹੁਰਿਆਂ ਵੱਲੋਂ ਪੇਸ਼ਕਸ਼ ਹੋਈ ਸੀ ਪਰ ਇਹਦਾ ਇਹ ਮਤਲਬ ਨਹੀਂ ਕਿ ਸਾਹਿਤ ਰਚਨਾ ਦਾ ਕੰਮ ਮੈਂ ਛੱਡ ਦਿੱਤਾ ਸੀ। ਮੇਰੀਆਂ ਸਭ ਪੁਸਤਕਾਂ ਨਾਲੋ-ਨਾਲ ਛਪੀਆਂ ਹਨ। ਮੈਂ ਮਾਣ ਨਾਲ ਆਖਦਾ ਹਾਂ ਕਿ ਲੋਕਾਂ ਨੇ ਮੇਰੇ ਕੰਮ ਦਾ ਨੋਟਿਸ ਲਿਆ ਹੈ।

ਤੇ ਫੇਰ ਡਾ. ਮਹਿਤਾ ਨੇ ਰਵੀ ਭੂਸ਼ਣ ਦੁਆਰਾ 1986 ਵਿਚ ਸੰਪਾਦਿਤ ਏਸ਼ੀਆ ਦੀਆਂ ਉਨ੍ਹਾਂ ਮਰਦਾਂ-ਇਸਤਰੀਆਂ ਦੀ 'ਰੈਫਰੈਂਸ ਏਸ਼ੀਆ' ਪੁਸਤਕ ਦਿਖਾਈ, ਜਿਨ੍ਹਾਂ ਨੇ ਵਿਸ਼ੇਸ਼ ਪ੍ਰਾਪਤੀਆਂ ਹਾਸਲ ਕੀਤੀਆਂ ਸਨ, ਅਸਾਧਾਰਨ ਮੱਲਾਂ ਮਾਰੀਆਂ ਸਨ। ਡਾ. ਮੀਹਤਾ ਦਾ ਵੇਰਵਾ ਪੰਨਾ 46 ਉਤੇ ਦਰਜ ਹੈ।

ਡਾ. ਮਹਿਤਾ ਵੱਖਰੇ ਹਸਤਾਖਰ ਵਾਲਾ ਪੰਜਾਬੀ ਆਲੋਚਕ ਹੈ। ਪੰਜਾਬੀ ਆਲੋਚਨਾ ਵਿਚ ਉਹਦਾ ਨਿਵੇਕਲਾ ਸਥਾਨ ਹੈ। ਸੋਚਿਆ, ਪੰਜਾਬੀ ਆਲੋਚਕਾਂ ਬਾਰੇ ਡਾ. ਮਹਿਤਾ ਨਾਲ ਚਰਚਾ ਕੀਤੀ ਜਾਵੇ। ਜਦੋਂ ਪੰਜਾਬੀ ਆਲੋਚਨਾ ਬਾਰੇ ਪੁੱਛਿਆ ਤਾਂ ਉਹ ਸੋਚੀਂ ਪੈ ਗਿਆ। 'ਗੱਲ ਇਹ ਹੈ ਕਿ ਪੰਜਾਬੀ ਆਲੋਚਕਾਂ ਦੀ ਪਹਿਲੀ ਪੀੜ੍ਹੀ, ਜਿਨ੍ਹਾਂ ਵਿਚ ਪ੍ਰਿੰ. ਤੇਜਾ ਸਿੰਘ ਜੀ ਆਉਂਦੇ ਹਨ, ਆਪਣੇ ਕੰਮ ਵਿਚ ਕਾਫੀ ਹੱਦ ਤੀਕ ਸੁਹਿਰਦ ਸੀ, ਈਮਾਨਦਾਰ ਸੀ। ਸਾਡੇ ਹੁਣ ਦੇ ਆਲੋਚਕਾਂ ਨੇ ਆਲੋਚਨਾ ਨੂੰ ਵਾਦਾਂ ਦੇ ਅਧੀਨ ਕਰ ਦਿੱਤਾ ਹੈ। ਜੇ ਬਾਹਰ ਦੇ ਬੂਟੇ ਲਿਆ ਕੇ ਪੰਜਾਬੀ ਦੀ ਧਰਤੀ 'ਤੇ ਲਾ ਕੇ ਨਿਰਖ-ਪਰਖ ਕਰੋ ਤਾਂ ਗੱਲ ਨਹੀਂ ਬਣਦੀ। ਮੈਂ ਪਿੱਛਲੱਗ ਨਹੀਂ ਹਾਂ। ਮੇਰੀ ਆਲੋਚਨਾ ਵਿਚ ਸਾਡੀ ਤੇ ਪੱਛਮੀ ਆਲੋਚਨਾ ਦਾ ਮੇਲ ਹੈ। ਮੈਂ ਇਹ ਨਹੀਂ ਕਹਿੰਦਾ ਬਾਹਰਲੀ ਆਲੋਚਨਾ ਨੂੰ ਨਾ ਪੜ੍ਹੋ ਜਾਂ ਉਸ ਵਿਚਲੇ ਚੰਗੇ ਨੁਕਤਿਆਂ ਨੂੰ ਨਾ ਲਉ। ਹੁਣ ਸੰਰਚਨਾਵਾਦ ਨੂੰ ਹੀ ਲੈ ਲਓ। ਦਿੱਲੀ ਯੂਨੀਵਰਸਿਟੀ ਵਾਲਿਆਂ ਨੇ ਅੱਖਾਂ ਮੀਚ ਕੇ ਇਸ ਦੇ ਮਾਪ-ਦੰਡਾਂ ਨੂੰ ਠੋਸਣਾ ਸ਼ੁਰੂ ਕਰ ਦਿੱਤਾ ਸੀ। ਜਿਥੇ ਤੀਕ ਮੇਰਾ ਸਬੰਧ ਹੈ ਨਾ ਮੈਂ ਮਾਰਕਸਵਾਦੀ ਹਾਂ, ਨਾ ਸੰਰਚਨਾਵਾਦੀ। ਮੈਂ ਤਾਂ ਇਕ ਹੋਰ ਗੱਲ ਕਹਿਣੀ ਦੀ ਵੀ ਖੁੱਲ੍ਹ ਲਵਾਂਗਾ।

–ਕੀ ?

–ਸਾਡੇ ਆਲੋਚਕ ਸੇਖੋਂ ਤੇ ਕਿਸ਼ਨ ਸਿੰਘ ਬੁਨਿਆਦੀ ਤੌਰ 'ਤੇ ਹਿਪੋਕਰੇਟ ਹਨ।

–ਕਿਵੇਂ ?

–ਕੋਈ ਸਿੱਖ ਕਮਿਊਨਿਸਟ ਨਹੀਂ ਹੋ ਸਕਦਾ।

–ਪਰ ਮੈਂ ਤੁਹਾਡੀ ਇਸ ਗੱਲ ਨਾਲ ਸਹਿਮਤ ਨਹੀਂ। ਧਰਮ ਨੂੰ ਆਲੋਚਨਾ ਨਾਲ ਨਾ ਜੋੜਿਆ ਜਾਵੇ ਤਾਂ ਚੰਗਾ ਹੈ। ਉਹ ਵੀ ਚੁੱਪ ਮੈਂ ਵੀ ਚੁੱਪ।

–ਉਂਜ ਮੈਨੂੰ ਕਿਸ਼ਨ ਸਿੰਘ ਦੀ ਇਕ ਗੱਲ ਚੇਤੇ ਆ ਗਈ ਹੈ। ਮੈਂ ਦਿੱਲੀ ਵਿਚ ਪਾਕਿਸਤਾਨੀ ਪੰਜਾਬੀ ਕਵਿਤਾ ਬਾਰੇ ਪੇਪਰ ਪੜ੍ਹਿਆ ਸੀ। ਡਾ. ਹਰਿਭਜਨ ਸਿੰਘ ਨੇ ਥਾਪੜਾ ਦਿੱਤਾ ਸੀ। ਕਿਸ਼ਨ ਸਿੰਘ ਨੇ ਵੀ ਕਿਹਾ ਸੀ, ਮੈਨੂੰ ਤੇਰਾ ਪਰਚਾ ਚੰਗਾ ਲੱਗਾ ਹੈ। ਮੇਰੀ ਬੀਵੀ ਵੀ ਮੇਰੇ ਨਾਲ ਸੀ। ਮੈਂ ਕਿਸ਼ਨ ਸਿੰਘ ਨੂੰ ਕਿਹਾ ਸੀ, ਇਹ ਮੇਰੀ ਬੀਵੀ ਹੈ। ਪਤਾ ਸੁਣ ਕੇ ਉਹਨੇ ਕੀ ਕਿਹਾ।

–ਕੀ ?

-ਬੀਵੀ ਨਾਲ ਹੋਵੇ ਜਾਂ ਮਾਂ ਨਾਲ ਹੋਵੇ ਮੈਂ ਤਾਂ ਸਿੱਧੀ ਗੱਲ ਆਖਦਾ ਹਾਂ, ਚਾਹੇ ਗੋਡੇ ਤੇ ਲੱਗੇ ਜਾਂ ਗਿੱਟੇ 'ਤੇ। ਉਂਜ ਸੇਖੋਂ ਤੇ ਕਿਸ਼ਨ ਸਿੰਘ ਦਾ ਦੰਗਲ ਮੈਂ ਪਟਿਆਲੇ ਵਿਚ ਕਾਨਫਰੰਸ ਉਤੇ ਦੇਖਿਆ ਸੀ। 1957-58 ਦੀ ਗੱਲ ਹੈ, ਚਰਚਾ ਵਾਰਿਸ ਸ਼ਾਹ ਦੀ ਹੀਰ ਦੀ ਹੋ ਰਹੀ ਸੀ। ਸਾਡੀ ਆਲੋਚਨਾ ਦੀ ਇਕ ਹੋਰ ਗੱਲ ਵੀ ਮਾੜੀ ਹੈ।

-ਕਿਹੜੀ ?

-ਗਰੁੱਪ ਬਾਜ਼ੀ ਦੀ! ਜੁੰਡਲੀਆਂ ਬਣਾਈਆਂ ਹੋਈਆਂ ਹਨ। ਜੁੰਡਲੀਆਂ ਵਿਚ ਰਹਿ ਕੇ ਫੇਰ ਬਹੁਤੇ ਲੋਕ ਸਤਹੀ ਗੱਲਾਂ ਕਰਦੇ ਹਨ। ਮੈਂ ਇਸ ਤੋਂ ਮੁਕਤ ਹਾਂ। ਮੈਨੂੰ ਜੇ ਕੋਈ ਗੱਲ ਸਮਝ ਨਾ ਆਵੇ ਤਾਂ ਮੈਂ ਕਿਸੇ ਦੂਜੇ ਤੋਂ ਪੁੱਛਣ ਵਿਚ ਕੋਈ ਹਰਜ ਨਹੀਂ ਸਮਝਦਾ। ਮੈਂ ਜੋ ਵੀ ਲਿਖਦਾ ਹਾਂ, ਮਿਹਨਤ ਨਾਲ ਲਿਖਦਾ ਹਾਂ। ਮੈਂ 'ਪੰਜਾਬੀ ਦੁਨੀਆਂ' ਵਿਚ ਭਾਈ ਵੀਰ ਸਿੰਘ ਦੀ ਕਵਿਤਾ 'ਕਾਵਿ-ਰੰਗ ਸੁੰਦਰਤਾ' ਉਤੇ ਲੇਖ ਲਿਖਿਆ। ਇਸ ਵਿਚ ਵਰਤੇ ਗਏ ਅਕਾਰਾਂ ਤੇ ਇਸ ਵਿਚਲੇ ਛੰਦ-ਵਿਧਾਨ ਦੀ ਚਰਚਾ ਕੀਤੀ। ਮੈਂ ਕਿਹਾ ਇਸ ਵਿਚ ਛੰਦ ਫ਼ਾਰਸੀ ਗ਼ਜ਼ਲ ਦੇ ਤਰੀਕੇ ਦਾ ਹੈ। ਪਿੰਗਲ ਅਨੁਸਾਰ ਚਾਲ ਦਿਗਪਾਲ ਛੰਦ ਦੀ ਹੈ। ਪਰ ਇਥੇ ਫ਼ਾਰਸੀ ਬਹਿਰ ਹੋਣ ਕਰਕੇ ਗ਼ਜ਼ਲ ਵਾਂਗ ਹਰ ਦੂਜੇ ਚਰਨ ਦਾ ਤੁਕਾਂਤ ਮਿਲਵਾਂ ਹੈ। ਡਾ. ਰਮਿੰਦਰ ਸਿੰਘ ਨੇ ਛੰਦਾਂ ਉਤੇ ਪੀਐਚ. ਡੀ. ਕੀਤੀ ਹੈ। ਮੇਰਾ ਇਹ ਲੇਖ ਪੜ੍ਹ ਕੇ ਉਹਨੇ ਚਿੱਠੀ ਲਿਖੀ ਕਿ ਮੈਂ ਛੰਦਾ-ਬੰਦੀ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਗੱਲ ਸਾਰੀ ਮਿਹਨਤ ਲਗਨ ਤੇ ਈਮਾਨਦਾਰੀ ਹੈ।

-ਈਮਾਨਦਾਰੀ ਤੋਂ ਮਤਲਬ ?

-ਨਿੱਝਕ ਹੋ ਕੇ ਚੰਗੇ ਨੂੰ ਚੰਗਾ ਤੇ ਮਾੜੇ ਨੂੰ ਮਾੜਾ ਆਖਣਾ। 'ਅੰਮ੍ਰਿਤਾ ਪ੍ਰੀਤਮ ਦੀ ਕਾਵਿ-ਕਲਾ' ਬਾਰੇ ਭਾਸ਼ਾ ਵਿਭਾਗ ਮੇਰਾ ਲਿਖਿਆ ਛਾਪ ਰਿਹਾ ਹੈ। ਅੰਮ੍ਰਿਤਾ ਪ੍ਰੀਤਮ ਦੀ ਪੰਜਾਬੀ ਕਵਿਤਾ ਨੂੰ ਬੜੀ ਦੇਣ ਹੈ। ਉਹਦੀ ਹਰਮਨ ਪਿਆਰਤਾ ਦਾ ਅੰਤ ਨਹੀਂ। ਪਰ ਸੰਕਟ ਇਹ ਹੈ ਕਿ ਬੌਧਿਕ ਤੌਰ 'ਤੇ ਕਿਸੇ ਸੈਂਟਰ ਤੇ ਉਹ ਸਥਿਰ ਨਹੀਂ ਹੋ ਸਕੀ। ਇਹ ਬੇਬਾਕੀ ਹੀ ਈਮਾਨਦਾਰੀ ਹੈ।

ਮੈਨੂੰ ਡਾ. ਮਹਿਤਾ ਦਾ ਇਕੋ-ਇਕ ਕਹਾਣੀ ਸੰਗ੍ਰਹਿ 'ਇਨਸਾਨੀਅਤ ਮੂਲੋਂ ਨਹੀਂ ਮਰਦੀ' ਪੜ੍ਹਨ ਦਾ ਵੀ ਮੌਕਾ ਮਿਲਿਆ ਹੈ। ਇਸ ਵਿਚ ਦੋ ਕਹਾਣੀਆਂ 'ਉਹ ਘੜੀਆਂ, ਉਹ ਪਲ' ਅਤੇ 'ਰੌਲੇ ਫਿਰ ਪੈ ਗਏ' ਸਨ, 84 ਦੀ ਲੁੱਟ-ਮਾਰ ਤੇ ਖ਼ੂਨ-ਖ਼ਰਾਬੇ ਨਾਲ ਸਬੰਧਤ ਕਹਾਣੀਆਂ ਹਨ। ਜਾਪਦਾ ਹੈ ਸਹਾਰਨਪੁਰ ਰਹਿੰਦਿਆਂ ਉਹਨੇ ਇਹ ਸਭ ਬਹੁਤ ਨੇੜਿਉਂ ਹੋ ਕੇ ਦੇਖਿਆ। ਇਸੇ ਸੰਦਰਭ ਵਿਚ ਮੈਂ ਪੁੱਛਿਆ ਸੀ - ਇਨ੍ਹਾਂ ਦਿਨਾਂ ਵਿਚ ਤੁਹਾਨੂੰ ਤੇ ਤੁਹਾਡੇ ਵਰਗਿਆਂ ਨੂੰ ਬੜੀ ਔਖਿਆਈ ਵਿਚੋਂ ਲੰਘਣਾ ਪਿਆ ਹੋਊ।

-ਜਿੱਦਣ ਸਹਾਰਨਪੁਰ ਦੁਕਾਨਾਂ, ਸਿਨਮੇ ਸੜੇ, ਮੈਂ ਲਖਨਊ ਵਿਚ ਸਾਂ, ਕਿਵੇਂ ਨਾ ਕਿਵੇਂ ਬਚ ਕੇ ਘਰ ਪਹੁੰਚ ਗਿਆ। ਜਾਨੀ ਨੁਕਸਾਨ ਕੋਈ ਨਹੀਂ ਸੀ ਹੋਇਆ। ਮੈਂ ਸਿੰਘ ਸਭਾ ਦਾ ਸੀਨੀਅਰ ਉਪ-ਪ੍ਰਧਾਨ ਸਾਂ। ਅਸੀਂ ਢਾਈ-ਤਿੰਨ ਲੱਖ ਰੁਪਿਆ ਇਕੱਠਾ ਕਰਕੇ ਲੋਕਾਂ ਦੀ ਮਦਦ ਕੀਤੀ। ਇਸੇ ਤਰ੍ਹਾਂ ਦੀ ਮਦਦ ਸੰਨ 85 ਵਿਚ ਕੀਤੀ।

-ਸੰਨ 85 'ਚ ਕੀ ਹੋ ਗਿਆ ਸੀ ?

-ਸ਼ਾਇਦ ਤੁਹਾਨੂੰ ਯਾਦ ਨਹੀਂ ਲਾਲੜੂ ਕਾਂਡ ਹੋਇਆ ਸੀ। ਗੜ੍ਹਵਾਲੀਆਂ ਨੂੰ ਮਾਰਿਆ ਗਿਆ ਸੀ। ਪ੍ਰਤੀਕਰਮ ਵਜੋਂ ਰਿਸ਼ੀਕੇਸ਼ ਨੁਕਸਾਨ ਹੋਇਆ ਸੀ। ਉਦੋਂ ਮੈਂ ਸਿੰਘ ਸਭਾ ਦਾ ਪ੍ਰਧਾਨ

ਸਾਂ। ਅਸੀਂ ਕੌਮੀ ਏਕਤਾ ਕਮੇਟੀ ਬਣਾਈ, ਜਿਸ ਵਿਚ ਹਿੰਦੂ, ਮੁਸਲਮਾਨ ਤੇ ਸਿੱਖ ਸ਼ਾਮਿਲ ਸਨ। ਇਸ ਪਾਲਿਸੀ ਨਾਲ ਹੀ ਅਸੀਂ ਬਚੇ ਰਹੇ ਹਾਂ। ਇਕ ਗੱਲ ਹੋਰ ਵੀ ਹੈ।

-ਕੀ ?

- ਸਾਨੂੰ ਦੂਜਿਆਂ ਦੀਆਂ ਭਾਵਨਾਵਾਂ ਦੀ ਕਦਰ ਕਰਨੀ ਚਾਹੀਦੀ ਹੈ। ਜਦੋਂ ਵੀ ਕਿਸੇ ਗੁਰਪੁਰਬ ਉਤੇ ਜਲੂਸ ਨਿਕਲਦਾ ਹੈ, ਇਸ ਦਾ ਜਾਮਾ ਮਸਜਿਦ ਕੋਲੋਂ ਲੰਘਣਾ ਹੀ ਹੁੰਦਾ ਹੈ। ਅਸੀਂ ਨਮਾਜ਼ ਵੇਲੇ ਕਦੇ ਵੀ ਜਲੂਸ ਨੂੰ ਉਥੋਂ ਲੰਘਣ ਨਹੀਂ ਦਿੰਦੇ। ਕਈ ਵਾਰ ਭੁਗਤਣਾ ਵੀ ਪੈਂਦਾ ਹੈ। ਬਾਬਰੀ ਮਸਜਿਦ ਕਾਂਡ ਸਮੇਂ ਸਹਾਰਨਪੁਰ ਵਿਚ ਵੀਹ-ਬਾਈ ਦਿਨ ਕਰਫਿਊ ਲੱਗਿਆ ਰਿਹਾ ਸੀ। ਉਂਜ 84 ਪਿਛੋਂ ਲੋਕ ਦਿਲ ਛੱਡ ਬੈਠੇ ਸਨ। ਇਸੇ ਲਈ ਅਸੀਂ ਜਨਰਲ ਅਰੋੜਾ ਤੇ ਡਾ. ਮਹੀਪ ਸਿੰਘ ਨੂੰ ਸਹਾਰਨਪੁਰ ਆਉਣ ਲਈ ਬੇਨਤੀ ਕੀਤੀ ਸੀ।

-ਡਾ. ਸਾਹਿਬ, ਮੈਂ ਆਪਣੀ ਕਹਾਣੀ 'ਇਨਸਾਨੀਅਤ ਮੂਲੋਂ ਨਹੀਂ ਮਰਦੀ' ਦੀ ਵਿਸ਼ੇਸ਼ ਚਰਚਾ ਕਰਨੀ ਚਾਹਾਂਗਾ।

-ਕਾਰਨ ?

-ਹੈ ਤਾਂ ਇਹ ਸੰਨ 47 ਬਾਰੇ ਪਰ ਇਸ ਵਿਚ ਮੈਂ ਆਪਣੀਆਂ ਅਜਿਹੀਆਂ ਦੂਜੀਆਂ ਕਹਾਣੀਆਂ ਵਾਂਗ 'ਪਾਜ਼ਿਟਿਵ' ਪੱਖ ਲਿਆ ਹੈ। ਇਹ ਆਰਸੀ ਵਿਚ ਛਪੀ ਸੀ ਤੇ ਇਸ ਬਾਰੇ ਬੜੀ ਚਰਚਾ ਹੋਈ ਸੀ। ਇਸ ਨੂੰ ਪੜ੍ਹ ਕੇ ਦੁੱਗਲ ਸਾਹਿਬ ਨੇ ਚਿੱਠੀ ਲਿਖੀ ਸੀ।

ਮੈਂ ਡਾ. ਮਹਿਤਾ ਨਾਲ ਸਹਿਮਤ ਸਾਂ। ਉਹ ਕਹਾਣੀ ਦੇ ਅੰਤ ਉਤੇ ਪਾਤਰ ਅਸਲਮ ਦੀ ਗੱਲ ਕਰ ਰਿਹਾ ਸੀ। ਜਿਹੜਾ ਕੱਟ-ਵੱਢ ਤੇ ਮਾਰ-ਧਾੜ ਵਿਚ ਹਿੰਦੂਆਂ-ਸਿੱਖਾਂ ਨੂੰ ਕੈਂਪ ਵਿਚ ਸਹੀ ਸਲਾਮਤ ਪਹੁੰਚਾਉਂਦਾ ਹੈ ਤੇ ਮਜ਼ੇ ਵਾਲੀ ਗੱਲ ਇਹ ਹੈ ਕਿ ਸੰਨ 84 ਨਾਲ ਸਬੰਧਿਤ ਕਹਾਣੀਆਂ ਵਿਚ ਵੀ ਡਾ. ਮਹਿਤਾ ਮਾਰਨ ਵਾਲਿਆਂ ਨਾਲੋਂ ਬਚਾਉਣ ਵਾਲਿਆਂ ਦੀ ਗੱਲ ਵਧੇਰੇ ਕਰਦਾ ਹੈ।

ਜਦੋਂ ਮੈਂ ਡਾ. ਮਹਿਤਾ ਨੂੰ ਪੁੱਛਿਆ : ਯੂ. ਪੀ. ਵਿਚ ਪੰਜਾਬੀ ਦੀ ਕੀ ਸਥਿਤੀ ਹੈ, ,ਤਾਂ ਉੱਤਰ ਸੀ : ਯੂ. ਪੀ. ਵਿਚ ਪੰਜਾਬੀ ਸੰਕਟ ਵਿਚ ਹੈ। ਅਠਵੀਂ-ਦਸਵੀਂ ਤੱਕ ਹੀ ਪੰਜਾਬੀ ਦੀ ਪੜ੍ਹਾਈ ਚਲਦੀ ਹੈ, ਸਟੇਟ ਪੱਧਰ ਉਤੇ ਪੰਜਾਬੀ ਦੀ ਕੋਈ ਹੌਂਸਲਾ-ਅਫ਼ਜਾਈ ਨਹੀਂ ਕਰਦਾ। ਹੁਣ ਸਹਾਰਨਪੁਰ ਦੀ ਗੱਲ ਹੀ ਲੈ ਲਓ। ਇਥੇ ਗੁਰੂ ਨਾਨਕ ਗਰਲਜ਼ ਇੰਟਰ ਕਾਲਜ ਹੈ। ਗੁਰੂ ਨਾਨਕ ਬੁਆਇਜ਼ ਇੰਟਰ ਕਾਲਜ ਹੈ, ਗੁਰੂ ਤੇਗ ਬਹਾਦਰ ਪਬਲਿਕ ਸਕੂਲ ਹੈ, ਜਿਸ ਦਾ ਮੈਂ ਫਾਊਂਡਰ ਮੈਂਬਰ ਹਾਂ। ਪਰ ਦਸਵੀਂ ਪਿੱਛੋਂ ਪੰਜਾਬੀ ਪੜ੍ਹਨ ਨੂੰ ਕੋਈ ਤਿਆਰ ਨਹੀਂ। ਉਂਜ ਮੈਂ ਪੰਜਾਬੀ ਭਾਸ਼ਾ ਦੀਆਂ ਕੁਝ ਮੂਲ ਸਮੱਸਿਆਵਾਂ ਬਾਰੇ ਪਰਚਾ ਵੀ ਲਿਖਿਆ ਹੈ।

-ਬੱਚੇ ਪੰਜਾਬੀ ਕਿਉਂ ਨਹੀਂ ਪੜ੍ਹਦੇ ?

-ਵਿਦਿਆਰਥੀ ਤੇ ਮਾਪੇ ਹਿੰਦੀ ਨੂੰ ਤਰਜੀਹ ਦਿੰਦੇ ਹਨ ਕਿਉਂਕਿ ਇਹ ਕੌਮੀ ਪੱਧਰ ਦੀ ਜ਼ਬਾਨ ਹੈ। ਪਰ ਮੈਂ ਸੋਚ ਰਿਹਾ ਸਾਂ ਇਸ ਵਿਚ ਇਕੱਲੀ ਸਟੇਟ ਦਾ ਹੀ ਕਸੂਰ ਨਹੀਂ, ਸਗੋਂ ਪੰਜਾਬੀ ਪੜ੍ਹਨ ਵਾਲਿਆਂ ਦੀ ਵੀ ਖ਼ੁਦਗਰਜ਼ੀ ਹੈ।

-ਡਾ. ਮਹਿਤਾ, ਤੁਸੀਂ ਪਿਛਲੇ 30-35 ਸਾਲਾਂ ਤੋਂ ਲਿਖਦੇ ਆ ਰਹੇ ਹੋ। ਏਸ ਦੌਰਾਨ ਤੁਸੀਂ ਅਨੇਕ ਲੇਖਕਾਂ ਤੇ ਵਿਦਵਾਨਾਂ ਨੂੰ ਮਿਲੇ ਹੋਵੋਗੇ, ਕੁਝ ਅਜਿਹੇ ਸਾਹਿਤਕਾਰ ਜਾਂ ਵਿਦਵਾਨ ਜਿਨ੍ਹਾਂ ਦਾ ਤੁਹਾਡੇ ਉਤੇ ਵਿਸ਼ੇਸ਼ ਪ੍ਰਭਾਵ ਪਿਆ ਹੋਵੇ ?

-ਕੁਝ ਲੇਖਕਾਂ ਦਾ ਤਾਂ ਮੈਂ ਪਹਿਲਾਂ ਹੀ ਜ਼ਿਕਰ ਕਰ ਚੁੱਕਾ ਹਾਂ। ਪਰ ਮੈਂ ਭਾਈ ਜੋਧ ਸਿੰਘ ਤੇ ਡਾ. ਰੌਸ਼ਨ ਲਾਲ ਅਹੂਜਾ ਦਾ ਵਿਸ਼ੇਸ਼ ਜ਼ਿਕਰ ਕਰਨਾ ਚਾਹਾਂਗਾ। ਡਾ ਆਹੂਜਾ ਮੇਰੇ ਪੀਐਚ. ਡੀ. ਦੇ ਗਾਈਡ ਸਨ। ਉਹ ਰਿਸ਼ੀਆਂ ਵਰਗੇ ਪਿਆਰੇ ਇਨਸਾਨ ਸਨ। ਸੰਤੋਖ ਦੀ ਉਹ ਮੂਰਤ ਸਨ। ਉਨ੍ਹਾਂ ਨੂੰ ਅਸੀਂ ਕੁਰੂਕਸ਼ੇਤਰ ਤੋਂ ਗੁਰੂ ਨਾਨਕ ਸਾਹਿਬ ਦੇ ਪ੍ਰਕਾਸ਼ ਉਤਸਵ ਦੇ ਸਬੰਧ ਵਿਚ ਐਮ. ਐਲ. ਐਨ. ਕਾਲਜ ਯਮੁਨਾ ਨਗਰ ਵਿਖੇ ਵਿਦਿਆਰਥੀਆਂ ਨੂੰ ਸੰਬੋਧਨ ਲਈ ਬੁਲਾਇਆ। ਇਕ ਘੰਟਾ ਉਨ੍ਹਾਂ ਆਪਣੇ ਵਿਚਾਰ ਦਿੱਤੇ ਅਤੇ ਹਾਲ ਵਿਚ ਸੰਨਾਟਾ ਛਾਇਆ ਰਿਹਾ। ਪ੍ਰਿੰਸੀਪਲ ਸਾਹਿਬ ਨੇ ਉਨ੍ਹਾਂ ਦੇ ਸਫ਼ਰ ਦੇ ਕਿਰਾਏ ਲਈ ਮੈਨੂੰ ਇਕ ਲਿਫਾਫਾ ਦਿੱਤਾ ਜੋ ਮੈਂ ਵਿਦਾਇਗੀ ਸਮੇਂ ਜਬਰਨ ਉਨ੍ਹਾਂ ਦੀ ਜੇਬ੍ਹ ਵਿਚ ਪਾ ਦਿੱਤਾ। ਕੁਝ ਦਿਨਾਂ ਬਾਅਦ ਉਹ ਸਾਰੇ ਰੁਪਏ ਉਨ੍ਹਾਂ ਮਨੀਆਰਡਰ ਰਾਹੀਂ ਕਾਲਜ ਵਾਪਸ ਇਹ ਚਿੱਠੀ ਲਿਖ ਕੇ ਭੇਜ ਦਿੱਤੇ ਕਿ 'ਉਨ੍ਹਾਂ ਪਾਸ ਇਸ ਤਰ੍ਹਾਂ ਦੀ ਰਕਮ ਰੱਖਣ ਦਾ ਕੋਈ ਖਾਤਾ ਹੀ ਨਹੀਂ।' ਉਹ ਮੇਰੇ ਇਸ ਵਿਚਾਰ ਉਤੇ ਪੂਰੇ ਉਤਰਦੇ ਸਨ ਕਿ ਇਕ ਚੰਗੇ ਰਾਈਟਰ ਨੂੰ ਇਕ ਚੰਗਾ ਮਨੁੱਖ ਵੀ ਹੋਣਾ ਚਾਹੀਦਾ ਹੈ। ਡਾ. ਭਾਈ ਜੋਧ ਸਿੰਘ ਮੇਰੇ ਐਗਜ਼ਾਮੀਨਰ ਸਨ। ਉਨ੍ਹਾਂ ਦੀ ਇਕ ਖ਼ੂਬੀ ਇਹ ਸੀ ਕਿ ਉਨ੍ਹਾਂ ਕਦੇ ਨੈਗੇਟਿਵ ਰੁੱਖ ਨਹੀਂ ਲਿਆ। ਘੱਟੋ-ਘੱਟ ਮੇਰੇ ਨਾਲ ਤਾਂ ਉਨ੍ਹਾਂ ਦਾ ਵਤੀਰਾ ਅਜਿਹਾ ਹੀ ਰਿਹਾ ਹੈ। ਉਨ੍ਹਾਂ ਡੇਢ ਘੰਟਾ ਵਾਇਵਾ ਲਿਆ। ਨਾਲੋ ਨਾਲ ਸੁਝਾਅ ਵੀ ਦਿੰਦੇ ਰਹੇ। ਉਂਜ ਅਸੀਂ ਸਹਾਰਨਪੁਰ ਵਾਲੇ ਇਕ ਗੱਲੋਂ ਬੜੇ ਖੁਸ਼ਕਿਸਮਤ ਹਾਂ।

-ਕਿਸ ਗੱਲੋਂ ?

-ਅਸੀਂ ਸਿੰਘ ਸਭਾ ਸਹਾਰਨਪੁਰ ਵੱਲੋਂ ਪੰਜਾਬੀ ਦੇ ਬਹੁਤ ਸਾਰੇ ਕਹਿੰਦੇ-ਕਹਾਉਂਦੇ ਲੇਖਕਾਂ ਨੂੰ ਸਦਦੇ ਰਹੇ ਹਾਂ ਤੇ ਇਸ ਤਰ੍ਹਾਂ ਉਨ੍ਹਾਂ ਨੂੰ ਮਿਲਣ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਹੈ।

-ਤੁਸੀਂ ਆਪਣੀ ਪੁਸਤਕ 'ਪਾਕਿਸਤਾਨੀ ਪੰਜਾਬੀ ਸਾਹਿਤ' ਦੀ ਭੂਮਿਕਾ ਵਿਚ ਲਿਖਿਆ ਹੈ - ਪਾਕਿਸਤਾਨੀ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਗੁਰਬਾਣੀ, ਭਗਤੀ-ਕਾਵਿ ਅਤੇ ਵੰਡ ਤੋਂ ਬਾਅਦ ਦੇ ਏਧਰਲੇ ਪੰਜਾਬੀ ਸਾਹਿਤਕਾਰ ਮਨਫ਼ੀ ਹਨ। ... ਇਸ ਅਧੂਰੇਪਣ ਨੂੰ ਗੰਭੀਰਤਾ ਨਾਲ ਵਿਚਾਰਨ ਦੀ ਲੋੜ ਹੈ।' ਇਸ ਨੂੰ ਪੜ੍ਹ ਕੇ ਤਾਂ ਬੜੀ ਮਾਯੂਸੀ ਹੁੰਦੀ ਹੈ।

-ਮਾਯੂਸ ਹੋਣ ਦੀ ਲੋੜ ਨਹੀਂ। ਇਕ ਰੌਸ਼ਨ ਪਹਿਲੂ ਵੀ ਹੈ।

-ਕੀ ?

-ਪਾਕਿਸਤਾਨ ਸਰਕਾਰ ਨੇ ਉਰਦੂ ਨੂੰ ਭਾਵੇਂ ਸਰਕਾਰੀ ਜ਼ਬਾਨ ਦਾ ਦਰਜਾ ਦਿੱਤਾ ਹੈ ਪਰ ਉਥੋਂ ਦੇ 94% ਵਸਨੀਕਾਂ ਨੇ 1951 ਤੋਂ 1961 ਦੀਆਂ ਮਰਦਮ ਸ਼ੁਮਾਰੀਆਂ ਵਿਚ ਆਪਣੀ ਮਾਂ-ਬੋਲੀ ਪੰਜਾਬੀ ਹੀ ਦਰਜ ਕਰਵਾਈ ਸੀ। ਉਥੋਂ ਦਾ ਇਕ ਕਵੀ ਮੁਹੰਮਦ ਇਸਲਾਮ ਸ਼ਾਹ ਇੰਜ ਆਖਦਾ ਹੈ :

ਗਲੀ ਗਲੀ ਤੇ ਕੂਚੇ ਕੂਚੇ,
ਝੁਗੀਆਂ ਤੇ ਦਰਬਾਰਾਂ ਵਿਚ।
ਕੌਂਸਲ ਵਿਚ ਕਚਹਿਰੀ ਅੰਦਰ
ਦਫ਼ਤਰ ਤੇ ਬਾਜ਼ਾਰਾਂ ਵਿਚ।
ਦੇਸ਼ ਦੇ ਜ਼ਰੇ ਜ਼ਰੇ ਉਤੇ,
ਸ਼ਹਿਰਾਂ ਤੇ ਗੁਲਜ਼ਾਰਾਂ ਵਿਚ।

ਬੋਲੀ ਪੰਜਾਬੀ ਦਾ ਰਾਜ,
ਰੁਕ ਨਹੀਂ ਸਕਦਾ।
ਟਲ ਨਹੀਂ ਸਕਦਾ।
ਬੋਲੀ ਪੰਜਾਬੀ ਦਾ ਰਾਜ।

ਮੈਂ ਕਵਿਤਾ ਸੁਣ ਰਿਹਾ ਸਾਂ ਤੇ ਸੋਚ ਰਿਹਾ ਸਾਂ, ਕਾਸ਼, ਏਧਰਲੇ ਸਾਰੇ ਪੰਜਾਬੀਆਂ ਨੂੰ ਵੀ ਰੱਬ ਏਹੋ ਜੇਹੀ ਸੁਮੱਤ ਬਖ਼ਸ਼ੇ।

ਪਿਛਲੇ ਦਿਨੀਂ ਜਦੋਂ ਡਾ. ਮਹਿਤਾ ਨੂੰ ਪੰਜਾਬੀ ਸਾਹਿਤ ਕਲਾ ਸੰਗਮ, ਦਿੱਲੀ ਵੱਲੋਂ 21 ਹਜ਼ਾਰ ਦਾ ਤੇ ਭਾਸ਼ਾ ਵਿਭਾਗ ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਸਾਹਿਤਕਾਰਾਂ ਵਜੋਂ ਇਕ ਲੱਖ ਦਾ ਪੁਰਸਕਾਰ ਮਿਲਿਆ ਤੇ ਮੈਂ ਵਧਾਈ ਦਾ ਖ਼ਤ ਲਿਖਿਆ ਸੀ। ਡਾ ਮਹਿਤਾ ਦਾ ਬੜਾ ਪਿਆਰਾ ਤੇ ਨਿਮਰਤਾ ਭਰਪੂਰ ਉੱਤਰ ਆਇਆ ਸੀ :

ਇਹ ਸਭ ਤੁਹਾਡੇ ਵਰਗੇ ਦੋਸਤਾਂ-ਮਿੱਤਰਾਂ ਦੀਆਂ ਸ਼ੁਭ-ਇਛਾਵਾਂ ਦਾ ਪਰਿਣਾਮ ਹੈ।

ਡਾ. ਮਹਿਤਾ ਜਿੰਨਾ ਉਪਰੋਂ ਮਿੱਠਾ ਤੇ ਨਿੱਘਾ ਵਿਅਕਤੀ ਹੈ, ਉਨ੍ਹਾਂ ਹੀ ਅੰਦਰੋਂ ਪਿਆਰਾ ਤੇ ਸੁਹਿਰਦ ਇਨਸਾਨ ਹੈ।

(ਪੁਸਤਕ 'ਇਹ ਰੰਗ ਸੱਜਣਾਂ ਦੇ' ਕ੍ਰਿਤ ਡਾ. ਅਜੀਤ ਸਿੰਘ, ਪ੍ਰਕਾਸ਼ਕ ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ, ਪੰਨਾ 154-160)

# ਪੰਜਾਬ ਤੋਂ ਬਾਹਰ ਪੰਜਾਬੀ ਨਾਲ ਜੁੜਿਆ ਡਾ. ਗੁਰਚਰਨ ਸਿੰਘ ਮਹਿਤਾ

ਡਾ. ਗੁਰਚਰਨ ਸਿੰਘ ਮਹਿਤਾ ਨੇ ਅੱਖਰਾ ਦੀ ਛਾਂ ਵਿਚ ਤੁਰਦਿਆਂ ਜ਼ਿੰਦਗੀ ਦੇ ਅਰਥ ਲੱਭਣ ਦੀ ਤਲਾਸ਼ ਆਰੰਭ ਕੀਤੀ ਤਾਂ ਉਹ ਉਮਰ ਭਰ ਅੱਖਰਾਂ ਦੇ ਅਰਥਾਂ ਦੇ ਰਾਹ ਤੋਂ ਏਧਰ ਉਧਰ ਨਾ ਹੋਇਆ। ਉਸ ਨੇ ਵਕਤ ਦੀ ਹਥੇਲੀ 'ਤੇ ਆਪਣੇ ਹੱਥ ਦੀਆਂ ਰੇਖਾਵਾਂ ਢੂੰਢਣ ਦੀ ਬਜਾਏ ਮਿਹਨਤ ਅਤੇ ਸਿਰੜ ਤੋਂ ਕੰਮ ਲਿਆ ਜਿਸ ਸਦਕਾ ਉਸ ਨੇ ਜੀਵਨ-ਸਫ਼ਰ 'ਚ ਆਈਆਂ ਤਲਖੀਆਂ ਅਤੇ ਮੁਸ਼ਕਲਾਂ ਅੱਗੇ ਵੀ ਹਾਰ ਨਾ ਮੰਨੀ। ਪੜ੍ਹਨ-ਲਿਖਣ ਵਾਲੇ ਆਪਣੇ ਬਾਬੇ ਤੋਂ ਲਈ ਪ੍ਰੇਰਨਾ ਸਦਕਾ ਮਹਿਤਾ ਅੱਖਰਾਂ ਤੇ ਅਰਥਾਂ ਦੀ ਧੁੱਪ-ਛਾਂ ਵਿਚ ਤੁਰਦਿਆਂ ਜ਼ਿੰਦਗੀ ਦੇ ਵੱਖ-ਵੱਖ ਰੰਗਾਂ ਨੂੰ ਪੜ੍ਹਕਨ ਵਿਚ ਲੱਗਾ ਰਿਹਾ ਅਤੇ ਐਸੇ ਤੱਕ ਲੱਗਾ ਹੋਇਆ ਹੈ। ਕਾਲਜ ਪਹੁੰਚਿਆ ਤਾਂ ਲੇਖਕਾਂ ਤੇ ਵਿਦਵਾਨਾਂ ਨੂੰ ਸਾਹਮਣੇ ਬੈਠ ਕੇ ਸੁਣਿਆ ਤਾਂ ਬੋਲ ਉਸ ਦੇ ਚੇਤਿਆਂ ਵਿਚ ਟਿਕ ਗਏ। ਇਨ੍ਹਾਂ ਚੇਤਿਆਂ ਵਿਚ ਟਿਕੇ ਬੋਲਾਂ ਦੀ ਲੱਗੀ ਸਮਾਧੀ 'ਚੋਂ ਹੀ ਉਸ ਨੂੰ ਖਿਆਲਾਂ ਮਗਰ ਦੌੜਨ ਦੀ ਲਿਲ੍ਹ ਲੱਗੀ ਤੇ ਕਹਾਣੀ ਲਿਖਣ ਦਾ ਰਾਹ ਲੱਭਿਆ। ਉਸ ਨੇ ਸਜਾਦ ਜ਼ਹੀਰ, ਬਲਵੰਤ ਗਾਰਗੀ, ਮੁਲਕ ਰਾਜ ਆਨੰਦ, ਡਾ. ਭਾਈ ਜੋਧ ਸਿੰਘ, ਅੰਮ੍ਰਿਤਾ ਪ੍ਰੀਤਮ ਅਤੇ ਹੋਰਨਾਂ ਦੇ ਭਾਸ਼ਣ ਸੁਣੇ ਜਿਨ੍ਹਾਂ ਨਾਲ ਮਹਿਤਾ ਦੇ ਰਾਹਾਂ 'ਚ ਤਾਰੇ ਚੜ੍ਹ ਪਏ। ਇਹ ਸਾਰੇ ਉਦੋਂ ਆਮ ਆਦਮੀ ਸਨ, ਪਰ ਬਾਅਦ ਵਿਚ ਛੋਟੇ-ਛੋਟੇ ਰੱਬ ਬਣ ਗਏ।

ਰਾਵਲਪਿੰਡੀ 'ਚ ਜਨਮੇ ਮਹਿਤਾ ਨੇ ਖਾਲਸਾ ਹਾਈ ਸਕੂਲ ਅੰਬਾਲਾ ਸ਼ਹਿਰ ਤੋਂ ਮੈਟ੍ਰਿਕ ਪਾਸ ਕੀਤੀ ਅਤੇ ਬਾਅਦ 'ਚ ਇੰਟਰ (ਬਾਰਵੀਂ) ਕਰ ਲਈ। 1953 ਵਿਚ ਦਿੱਲੀ 'ਚ ਰੇਲਵੇ ਦੀ ਨੌਕਰੀ ਕਰ ਲਈ ਪਰ ਨਾਲ ਦੀ ਨਾਲ ਪੜ੍ਹਨ ਦਾ ਸ਼ੌਕ ਜਾਰੀ ਰੱਖਿਆ। ਈਵਨਿੰਗ ਕਾਲਜ ਵਿਚ ਪੜ੍ਹਨਾ ਜਾਰੀ ਰੱਖ ਕੇ ਪੰਜਾਬੀ ਦੀ ਐਮ. ਏ. ਕੀਤੀ ਅਤੇ ਫੇਰ ਦਿੱਲੀ ਯੂਨੀਵਰਸਿਟੀ ਤੋਂ ਅੰਗਰੇਜ਼ੀ ਦੀ ਐਮ. ਏ. ਕਰ ਲਈ। ਏਧਰ ਉਧਰ ਝਾਕਿਆਂ ਤਾਂ ਰੇਲਵੇ ਨੂੰ ਛੱਡ ਕੇ ਮਹਿਤਾ ਐਮ. ਐਲ. ਐਨ. ਕਾਲਜ ਯਮੁਨਾ ਨਗਰ ਪੰਜਾਬੀ ਵਿਭਾਗ ਦਾ ਮੁਖੀ ਲੱਗ ਗਿਆ ਤੇ 1962 ਤੋਂ 1969 ਤੱਕ ਇਥੇ ਹੀ ਪੜ੍ਹਾਉਣ ਦਾ ਕੰਮ ਨਿਭਾਇਆ। ਉਥੇ ਰਹਿੰਦਿਆਂ ਹੀ ਪੀਐਚ. ਡੀ. ਕਰ ਲਈ। 1969 ਤੋਂ 71 ਤੱਕ ਯਮੁਨਾ ਨਗਰ ਵਿਚ ਹੀ ਖਾਲਸਾ ਕਾਲਜ ਵਿਚ ਪੰਜਾਬੀ ਦੇ ਮੁਖੀ ਵਜੋਂ ਸੇਵਾ ਨਿਭਾਈ। ਭਾਈ ਵੀਰ ਸਿੰਘ ਦੀ ਕਵਿਤਾ ਬਾਰੇ ਪੀਐਚ. ਡੀ. ਦਾ ਸੋਧ-ਪ੍ਰਬੰਧ ਭਾਸ਼ਾ ਵਿਭਾਗ ਪੰਜਾਬ ਨੇ ਛਾਪਿਆ ਜਿਸ ਦਾ ਪਹਿਲਾ ਐਡੀਸ਼ਨ ਛੇਤੀ ਹੀ ਵਿੱਕ ਗਿਆ ਅਤੇ ਦੂਜਾ ਐਡੀਸ਼ਨ 1992 ਵਿਚ ਛਪਿਆ।

1974 'ਚ ਲਾਲਾ ਧਨੀ ਰਾਮ ਚਾਤ੍ਰਿਕ ਬਾਰੇ ਪੰਜਾਬੀ ਯੂਨੀਵਰਸਿਟੀ ਪਟਿਆਲਾ

ਲਈ ਪੁਸਤਕ ਲਿਖ ਕੇ ਦਿੱਤੀ। 'ਰਾਣਾ ਸੂਰਤ -ਇਕ ਅਧਿਐਨ" ਆਰਸੀ ਪਬਲਿਸ਼ਰਜ਼ ਨੇ ਛਾਪੀ।

ਨਾਲ ਹੀ ਨਾਲ ਮਹਿਤਾ ਨੇ ਆਪਣੀ ਜ਼ਿੰਦਗੀ ਦੇ ਕੌੜੇ-ਮਿੱਠੇ ਅਨੁਭਵਾਂ ਦੀਆਂ ਪਰਤਾਂ ਵਿਚ ਵਿਚਰਦਿਆਂ ਕਹਾਣੀਆਂ ਲਿਖੀਆਂ। 1992 'ਚ ਰਵੀ ਸਾਹਿਤ ਪ੍ਰਕਾਸ਼ਨ ਅੰਮ੍ਰਿਤਸਰ ਨੇ ਉਸ ਦਾ ਕਹਾਣੀ ਸੰਗ੍ਰਹਿ 'ਇਨਸਾਨੀਅਤ ਮੂਲੋਂ ਨਹੀਂ ਮਰਦੀ ਛਾਪਿਆ, ਜਿਸ ਵਿਚ 18 ਕਹਾਣੀਆਂ ਹਨ ਜੋ ਪਾਠਕ ਨੂੰ ਝੰਜੋੜਦੀਆਂ ਵੀ ਹਨ ਅਤੇ ਸੋਚਣ ਲਈ ਮਜਬੂਰ ਵੀ ਕਰਦੀਆਂ ਹਨ।

5 ਦਸੰਬਰ 1997 ਨੂੰ ਭਾਈ ਵੀਰ ਸਿੰਘ ਦੀ 125ਵੀਂ ਵਰ੍ਹੇਗੰਢ ਤੇ ਉਨ੍ਹਾਂ ਦੇ ਚਾਰ ਨਾਵਲਾਂ ਬਾਰੇ ਡਾ. ਮਹਿਤਾ ਨੇ 'ਨਾਵਲਕਾਰ ਡਾ. ਭਾਈ ਵੀਰ ਸਿੰਘ ਪੁਸਤਕ ਲਿਖੀ ਜੋ ਛੇਤੀ ਹੀ ਛਪ ਕੇ ਆ ਜਾਵੇਗੀ ਤੇ ਆਉਂਦੇ 5 ਦਸੰਬਰ ਨੂੰ ਰਿਲੀਜ਼ ਕੀਤੀ ਜਾਵੇਗੀ।

ਅਲਬੇਲੀ ਤਬੀਅਤ ਅਤੇ ਦਰਵੇਸ਼ਾਂ ਵਾਲੀ ਬਿਰਤੀ ਦੇ ਮਾਲਕ ਮਹਿਤਾ ਨੇ ਦੱਸਿਆ ਕਿ ਉਹ ਪਿਛਲੇ ਸਾਲ ਦੇਸ਼ ਦੇ ਦੱਖਣੀ ਹਿੱਸਿਆਂ ਵਿਚ ਘੁੰਮਿਆ ਤਾਂ ਉਹ ਇਮਾਰਤਾਂ, ਮੰਦਰਾਂ ਅਤੇ ਸੁੰਦਰਤਾ ਤੋਂ ਬੜਾ ਪ੍ਰਭਾਵਿਤ ਹੋਇਆ। ਇਸ 40 ਦਿਨ ਦੀ ਯਾਤਰਾ ਬਾਰੇ ਉਹ 'ਸੋਨ ਸੁਹਾਵਣੇ ਦੱਖਣੀ ਭਾਰਤ ਦੀ ਯਾਤਰਾ ਨਾਂ ਦੀ ਪੁਸਤਕ ਤਿਆਰ ਕਰ ਰਿਹਾ ਹੈ ਜੋ ਛੇਤੀ ਤਾਂ ਛਪਣ ਲਈ ਦੇ ਦਿੱਤੀ ਜਾਵੇਗੀ। ਇਸ ਪੁਸਤਕ ਵਿਚ ਅਜਾਇਬ ਘਰ, ਮੰਦਰ, ਕਲਾ, ਸਾਹਿਤ, ਸੰਗੀਤ, ਸੱਭਿਆਚਾਰ ਤੇ ਇਮਾਰਤਸਾਜ਼ੀ ਦਾ ਵਿਸਤਾਰ ਵਿਚ ਵਰਣਨ ਕੀਤਾ ਗਿਆ ਹੈ ਤਾਂ ਕਿ ਪਾਠਕਾਂ ਨੂੰ ਘਰ ਬੈਠਿਆਂ ਹੀ ਆਪਣੇ ਮੁਲਕ ਦੇ ਉਸ ਹਿੱਸੇ ਦੇ ਸਮੂਰਤ ਦਰਸ਼ਨ ਹੋ ਸਕਣ। ਉਸ ਨੇ ਅੱਖਾਂ ਅਤੇ ਹੱਥਾਂ 'ਚ ਇਸ਼ਾਰਿਆਂ ਨਾਂਲ ਰਾਮੇਸ਼ਵਰਮ, ਵੈਂਕੇਟਸ਼ਵਰ, ਚਿਦਾਂਬਰਮ, ਮੀਨਾਸ਼ਕੀ ਅਤੇ ਹੋਰ ਮੰਦਰਾਂ ਦੀ ਖੂਬਸੂਰਤੀ ਦਾ ਨਕਸ਼ਾ ਬਣਾਉਣ ਦਾ ਯਤਨ ਕੀਤਾ। ਉਨ੍ਹਾਂ ਕਿਹਾ ਕਿ ਇਨ੍ਹਾਂ ਮੰਦਰਾਂ ਦੀ ਕਲਾ ਦੇਖ ਕੇ ਦਰਸ਼ਕ ਦੰਗ ਰਹਿ ਜਾਂਦਾ ਹੈ ਕਿ ਭਾਰਤ ਦੀ ਪ੍ਰਾਚੀਨ ਕਲਾ ਕਿੰਨੀ ਸੁੰਦਰ ਅਤੇ ਕਿੰਨੀ ਅਮੀਰ ਹੈ। ਇਸ ਪੂਰਨ ਕਲਾ ਨੂੰ ਦੇਖ ਕੇ ਦਰਸ਼ਕ ਦੀ ਦ੍ਰਿਸ਼ਟੀ ਵਿਸ਼ਾਲ ਹੁੰਦੀ ਹੈ ਤੇ ਮਨ ਤੇ ਪਵਿੱਤਰ ਪ੍ਰਭਾਵ ਪੈਂਦਾ ਹੈ।

ਦੋ ਵਾਰ ਕੇਵਲ ਸਾਹਿਤ ਦੀ ਖੋਜ ਵਾਸਤੇ ਪਾਕਿਸਤਾਨ ਦੀ ਯਾਤਰਾ ਕੀਤੀ ਜਿਥੋਂ ਕਾਫੀ ਸਾਹਿਤਕ ਸਮੱਗਰੀ ਇਕੱਠੀ ਕੀਤੀ। 1972 ਵਿਚ ਉਸ ਨੇ ਆਪਣਾ ਟਿਕਾਣਾ ਸਹਾਰਨਪੁਰ ਵਿਚ ਬਣਾਇਆ ਤੇ ਪੈਟਰੋਲ ਪੰਪ ਦਾ ਕਾਰੋਬਾਰ ਵੀ ਖੋਲ੍ਹਿਆ ਪਰ ਆਪਣੇ ਭਤੀਜੇ ਦੇ ਹਵਾਲੇ ਕਰਕੇ ਉਹ ਆਪ ਜ਼ਿੰਦਗੀ ਦੇ ਆਜ਼ਾਦ ਰੰਗਾਂ ਵਿਚ ਵਿਚਰ ਰਿਹਾ ਹੈ। ਉਹ ਕੁਦਰਤ ਨੂੰ ਵੀ ਆਪਣੀ ਗਲਵਕੜੀ 'ਚ ਬਾਹਰ ਨਹੀਂ ਰਹਿਣ ਦਿੰਦਾ। ਧਾਰਮਿਕ ਬਿਰਤੀ ਕਾਰਨ ਉਹ ਸਹਾਰਨਪੁਰ ਦੇ ਗੁਰਦੁਆਰੇ ਦੇ ਮੁਖ ਸੇਵਕ ਵਜੋਂ ਵੀ ਸੇਵਾ ਨਿਭਾਉਂਦਾ ਰਿਹਾ ਹੈ। ਸਹਾਰਨਪੁਰ 'ਚ ਸਕੂਲ ਅਤੇ ਕਾਲਜ ਖੋਲ੍ਹਣ ਵਿਚ ਵੀ ਮੋਹਰੀ ਰੋਲ ਨਿਭਾਇਆ।

ਚੰਡੀਗੜ੍ਹ 'ਚ ਆਪਣੀ ਪੜ੍ਹੀ ਲਿਖੀ ਪਤਨੀ ਨਾਲ ਮਿਲਿਆ ਤਾਂ ਉਹ ਬੜਾ ਹੀ ਮਿਲਾਪੜਾ ਅਤੇ ਨਿਮਰ ਲੱਗਿਆ। ਉਸ ਆਖਿਆ 'ਜ਼ਿੰਦਗੀ ਦਾ ਸੱਚ ਹਉਮੈ 'ਚ ਨਹੀਂ ਨਿਮਰਤਾ 'ਚ ਲੱਭਿਆ ਜਾ ਸਕਦਾ ਹੈ।' ਉਸ ਕਿਹਾ ਕਿ 'ਪੰਜਾਬੀ ਅਤੇ ਪੰਜਾਬੀ ਸਭਿਆਚਾਰ ਏਦਾਂ ਅੰਦਰ ਰਚ ਗਿਆ ਕਿ ਪੰਜਾਬ ਤੋਂ ਬਾਹਰ ਰਹਿੰਦਿਆਂ ਵੀ ਇਸ ਨਾਲੋਂ ਟੁੱਟਿਆ ਨਹੀਂ ਗਿਆ।' ਉਸ ਕਿਹਾ

ਕਿ ਸਹਾਰਨਪੁਰ ਜਾਂ ਹੋਰ ਸ਼ਹਿਰਾਂ ਵਿਚ ਪੰਜਾਬੀ ਦਾ ਮਾਹੌਲ ਨਹੀਂ ਪਰ ਫੇਰ ਵੀ ਉਰਦੂ ਤੇ ਹਿੰਦੀ ਦੇ ਲੇਖਕਾਂ ਦੀ ਸੰਗਤ ਮਿਲ ਜਾਂਦੀ ਹੈ ਜਿਸ ਕਾਰਨ ਲਿਖਣ ਦਾ ਮਾਹੌਲ ਮਨ ਵਿਚ ਬਣਦਾ ਰਹਿੰਦਾ ਹੈ।

ਸਾਹਿਤ ਆਲੋਚਨਾ, ਗੁਰਮਤਿ ਸਾਹਿਤਧਾਰਾ, ਭਾਈ ਵੀਰ ਸਿੰਘ ਸਾਹਿਤ ਦਰਪਨ, ਲਾਲਾ ਧਨੀ ਰਾਮ ਚਾਤ੍ਰਿਕ, ਰਾਣਾ ਸੂਰਤ ਸਿੰਘ ਅਤੇ ਹੋਰ ਪੁਸਤਕਾਂ ਰਾਹੀਂ ਉਸ ਆਲੋਚਨਾਂ ਦੇ ਖੇਤਰ ਵਿਚ ਯੋਗਦਾਨ ਪਾਇਆ ਜਿਨ੍ਹਾਂ ਨੂੰ ਲਿਖਣ ਲਈ ਉਸ ਨੂੰ ਕਾਫੀ ਮਿਹਨਤ ਕਰਨੀ ਪਈ ਕਿਉਂਕਿ ਇਨ੍ਹਾਂ ਪੁਸਤਕਾਂ ਲਈ ਸਮੱਗਰੀ ਕੇਵਲ ਸਹਾਰਨਪੁਰ 'ਚ ਮਿਲਣੀ ਅਸੰਭਵ ਸੀ।

ਮਹਿਤਾ ਦੀ ਇੱਛਾ ਹੈ ਕਿ ਜਿੰਨਾ ਚਿਰ ਮਨ ਵਿਚ ਲਿਖਣ ਦਾ ਮਾਹੌਲ ਬਣਿਆ ਰਹੇਗਾ, ਉਹ ਕਲਮ ਨਾਲ ਦੋਸਤੀ ਨਹੀਂ ਛੱਡੇਗਾ।

(ਪੰਜਾਬੀ ਟ੍ਰਿਬਿਊਨ, 5 ਅਕਤੂਬਰ, 1997)

# 'ਸਾਹਿਤ ਆਲੋਚਨਾ' : ਇਕ ਅਧਿਐਨ

'ਸਾਹਿਤ ਆਲੋਚਨਾ' (1964) ਪ੍ਰੋ. ਗੁਰਚਰਨ ਸਿੰਘ ਮਹਿਤਾ ਦਾ 8 ਆਲੋਚਨਾਤਮਕ ਲੇਖਾਂ : 'ਪੰਜਾਬੀ ਨਾਵਲ ਦੀਆਂ ਨਵੀਨ ਲੋੜਾਂ', 'ਸੁਖਮਨੀ ਦੀ ਫ਼ਿਲਸਾਫ਼ੀ', 'ਬਾਰਾਮਾਹ ਤੁਖਾਰੀ ਦੀ ਵਿਸ਼ੇਸ਼ਤਾ', 'ਪੁਰਾਤਨ ਜਨਮ ਸਾਖੀ ਇਕ ਅਧਿਐਨ', 'ਜਪੁਜੀ ਦਾ ਕਲਾਤਮਕ ਪੱਖ', 'ਭਗਤ ਵਲੀ ਰਾਮ ਦੀ ਕਵਿਤਾ', 'ਭਾਈ ਵੀਰ ਸਿੰਘ ਦੀ ਪੰਜਾਬੀ ਸਾਹਿਤ ਨੂੰ ਦੇਣ' ਅਤੇ ਸੰਤ ਸਿੰਘ ਸੇਖੋਂ ਦੇ ਨਾਟਕ ਕਲਾਕਾਰ ਦਾ ਵਿਸ਼ਾ, ਦਾ ਸੰਗ੍ਰਹਿ ਹੈ। ਇਸ ਪੁਸਤਕ ਨਾਲ ਪ੍ਰੋ. ਗੁਰਚਰਨ ਸਿੰਘ ਮਹਿਤਾ ਨੇ ਪੰਜਾਬੀ ਆਲੋਚਨਾ ਦੇ ਖੇਤਰ ਵਿਚ ਪ੍ਰਵੇਸ਼ ਕੀਤਾ ਹੈ। ਇਨ੍ਹਾਂ ਆਲੋਚਨਾਤਮਕ ਲੇਖਾਂ ਵਿਚ ਕੁਝ ਲੇਖ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਦੇ ਤਿਮਾਹੀ 'ਆਲੋਚਨ' ਅਤੇ 'ਪੰਜਾਬੀ ਦੁਨੀਆਂ' ਵਿਚ ਪ੍ਰਕਾਸ਼ਿਤ ਹੋ ਚੁੱਕੇ ਹਨ।

ਪ੍ਰੋ. ਮਹਿਤਾ ਨੇ ਪੰਜਾਬੀ ਤੇ ਅੰਗ੍ਰੇਜ਼ੀ ਵਿਚ ਐਮ. ਏ. ਕੀਤੀ ਹੋਈ ਹੈ। ਦੋਹਾਂ ਭਾਸ਼ਾਵਾਂ ਦੀਆਂ ਆਲੋਚਨਾਤਮਕ ਪ੍ਰਣਾਲੀਆਂ ਤੋਂ ਜਾਣੂੰ ਹੋਣ ਕਰਕੇ ਉਸ ਨੇ ਇਨ੍ਹਾਂ ਲੇਖਾਂ ਵਿਚ ਸੰਜੀਦਗੀ ਨਾਲ ਆਪਣੇ ਵਿਚਾਰ ਪ੍ਰਗਟ ਕੀਤੇ ਹਨ। "ਪੰਜਾਬੀ ਨਾਵਲ ਦੀਆਂ ਨਵੀਨ ਲੋੜਾਂ" ਵਿਚ ਉਸ ਨੇ ਦੱਸਿਆ ਹੈ ਕਿ ਇਕ ਸਫ਼ਲ ਨਾਵਲਕਾਰ ਲਈ ਵਾਸਤਵਿਕ ਸਮਾਜਿਕ ਸਥਿਤੀ ਨੂੰ ਬੌਧਿਕ ਤੇ ਸਾਂਸਕ੍ਰਿਤਕ ਪ੍ਰਸੰਗ ਦੇ ਚੌਖਟੇ ਵਿਚ ਰੱਖਕੇ ਸਰਬ-ਸਮਾਨਤਾ ਦਾ ਰੂਪ ਦੇਣ ਵਿਚ ਨਿਪੁੰਨ ਹੋਣਾ ਲੋੜੀਂਦਾ ਹੈ। ਇਸ ਪ੍ਰਾਪਤੀ ਲਈ ਇਕ ਨਾਵਲਕਾਰ ਨੂੰ ਜੀਵਨ ਦੇ ਡੂੰਘੇ ਤੇ ਗੰਭੀਰ ਅਧਿਐਨ ਤੋਂ ਛੁਟ ਸਾਹਿਤ ਦੇ ਬੌਧਿਕ ਪੱਖ ਅਤੇ ਨਾਵਲ ਦੇ ਮੂਲ ਤੱਤਾਂ ਨੂੰ ਕਲਪਨਾ ਵਿਚ ਲਿਆਉਣਾ ਜ਼ਰੂਰੀ ਹੈ। ਉਸ ਨੇ ਨਾਨਕ ਸਿੰਘ ਅਤੇ ਉਸ ਤੋਂ ਬਾਅਦ ਦੇ ਪ੍ਰਤੀਨਿਧ ਪੰਜਾਬੀ ਨਾਵਲਕਾਰਾਂ ਦੀ ਦੇਣ ਦਾ ਜਾਇਜ਼ਾ ਲੈਂਦਿਆਂ ਦੱਸਿਆ ਹੈ ਕਿ ਇਨ੍ਹਾਂ ਨਾਵਲਕਾਰਾਂ ਦੇ ਯਤਨਾਂ ਨਾਲ ਪੰਜਾਬੀ ਨਾਵਲਧਾਰਾ ਅੱਗੇ ਤਾਂ ਤੁਰਦੀ ਹੈ, ਪਰ ਇਸ ਨਾਲ ਹਾਲੀ ਤੱਕ ਕੋਈ ਵਿਸ਼ੇਸ਼ ਤਬਦੀਲੀ ਆਈ ਪ੍ਰਤੀਤ ਨਹੀਂ ਹੁੰਦੀ। ਉਹ ਕਹਿੰਦਾ ਹੈ ਕਿ ਇਸ ਤੋਂ ਮਾਯੂਸ ਹੋਣ ਦੀ ਲੋੜ ਨਹੀਂ, ਪਰ ਕਠੋਰ ਅਸਲੀਅਤ ਨੂੰ ਅਨੁਭਵ ਕਰਕੇ ਪੰਜਾਬੀ ਨਾਵਲਕਾਰਾਂ ਵੱਲੋਂ ਅਜਿਹੇ ਪ੍ਰਯੋਗ ਹੋਣੇ ਚਾਹੀਦੇ ਹਨ, ਜੋ ਸਾਹਿਤ 'ਚ ਉੱਚਤਮ ਰੂਪ ਦੇ ਅਨੁਕੂਲ ਨਾਵਲ ਦੀ ਸਿਰਜਣਾ ਵਿਚ ਸਹਾਈ ਹੋ ਸਕਣ। ਉਸ ਨੇ ਧਾਰਨਾ ਪ੍ਰਗਟ ਕੀਤੀ ਹੈ ਕਿ ਸਾਹਿਤ ਦੇ ਖੇਤਰ ਵਿਚ ਗਿਣਤੀ ਦੇ ਪੱਖ ਕਾਰਨ ਕੋਈ ਸਾਹਿਤਕਾਰ ਆਪਣੀ ਹੋਂਦ ਤਾਂ ਬਣਾ ਲੈਂਦਾ ਹੈ, ਪਰ ਨਾਮ ਪੈਦਾ ਕਰਨ ਲਈ ਕਿਸੇ ਮੌਲਿਕ, ਵਿਸ਼ੇਸ਼ ਤੇ ਮਹੱਤਵਪੂਰਨ ਲੀਹ ਨੂੰ ਪਾਣਾ ਪੈਂਦਾ ਹੈ (ਪੰ. 9)। ਉਸ ਨੇ ਅੰਗਰੇਜ਼ੀ ਸਾਹਿਤ ਦੇ ਸੰਸਾਰ ਪ੍ਰਸਿੱਧ ਨਾਵਲਕਾਰਾਂ ਫੀਲਿਡੰਗ, ਡਿਕਨਜ਼, ਹਾਰਡੀ, ਐਮਲੋ ਬੰਰਾਂਟੇ, ਹੈਨਰੀ ਜੇਮਜ਼, ਡੀ. ਐਚ. ਲਾਰੈਂਸ ਦਾ ਹਵਾਲਾ ਦਿੰਦਿਆਂ ਦੱਸਿਆ ਹੈ ਕਿ ਇਨ੍ਹਾਂ ਨਾਵਲਕਾਰਾਂ ਨੇ ਜੀਵਨ ਸਬੰਧੀ ਡੂੰਘੇ ਮੰਥਨ ਪਿਛੋਂ ਇਕ ਵਿਸ਼ੇਸ਼

ਦ੍ਰਿਸ਼ਟੀਕੋਣ ਅਪਣਾ ਕੇ ਆਪਣੇ ਵਿਚਾਰਾਂ ਤੇ ਅਨੁਭਵ ਨੂੰ ਬਹੁ-ਪੱਖੀ ਰੰਗ ਨਾਲ ਪ੍ਰਗਟ ਕੀਤਾ ਹੈ। ਇਨ੍ਹਾਂ ਵਿਚੋਂ ਕਈਆਂ ਨੇ ਕਈ ਕਈ ਨਾਵਲ ਲਿਖੇ ਹਨ, ਪਰ ਐਮਲੇ ਬਰਾਂਟੇ ਨੇ ਇਕੋ ਨਾਵਲ 'ਵੁਧਰਿੰਗ ਹਾਈਟਸ' ਰਾਹੀਂ ਹੀ ਅਜਿਹੀਆਂ ਮੌਲਿਕ ਲੀਹਾਂ ਪਾ ਦਿੱਤੀਆਂ ਕਿ ਉਸ ਨਾਵਲਕਾਰ ਦੀ ਮਹੱਤਤਾ ਗਿਣਤੀ ਪੱਖੋਂ ਬਹੁਤੇ ਨਾਵਲ ਲਿਖਣ ਵਾਲਿਆਂ ਵਿਚੋਂ ਕਿਸੇ ਪ੍ਰਕਾਰ ਘੱਟ ਨਹੀਂ। ਸਾਹਿਤ ਦੇ ਖੇਤਰ ਵਿਚ ਗਿਣਤੀ ਨਾਲੋਂ ਗੁਣਾਂ ਦੀ ਮਹਾਨਤਾ ਅਧਿਕ ਹੁੰਦੀ ਹੈ।

ਉਸ ਨੇ ਇਸ ਲੇਖ ਵਿਚ ਪੰਜਾਬੀ ਨਾਵਲਕਾਰਾਂ ਨੂੰ ਆਪਣੀ ਨਾਵਲ ਕਲਾ ਵਿਕਸਿਤ ਕਰਨ ਲਈ ਨੀਰਸ ਯਥਾਰਥਵਾਦ ਦੀ ਦਾਸਤਾ ਤੋਂ ਮੁਕਤ ਹੋ ਕੇ ਪ੍ਰਾਚੀਨ ਕਲਪਤ ਕਥਾਵਾਂ (Myths), ਅਪੂਰਵ ਕਥਾਵਾਂ (Legends), ਅਤੇ ਮੋਟਿਫਜ਼ ਦਾ ਡੂੰਘਾ ਅਧਿਐਨ ਕਰਕੇ ਆਪਣੇ ਪ੍ਰਗਟਾਵੇ ਵਿਚ ਰਸਾਂ ਦੇ ਪ੍ਰਯੋਗ ਕਰਨ ਲਈ ਪ੍ਰੇਰਿਆ ਹੈ ਤਾਂ ਜੋ ਪੁਰਾਤਨ ਸੰਸਕ੍ਰਿਤ ਵਿਰਸੇ ਵਿਚੋਂ ਇਨ੍ਹਾਂ ਯੁਕਤੀਆਂ ਨੂੰ ਜਾਣ ਕੇ ਪ੍ਰਗਟਾਵੇ ਵਿਚ ਗੰਭੀਰਤਾ ਤੇ ਡੂੰਘਾਈ ਲਿਆਂਦੀ ਜਾ ਸਕੇ। ਇਸ ਦੇ ਨਾਲ ਹੀ ਉਸ ਨੇ ਨਾਵਲ ਸ਼ੈਲੀ ਨੂੰ ਗੁੰਦਵਾਂ ਬਣਾਉਣ ਲਈ ਸੰਸਾਰ ਸਾਹਿਤ ਦੇ ਪਰੰਪਰਾਗਤ ਸੌਂਦਯ (Traditional Aesthetics), ਨਾਲ ਡੂੰਘਾ ਰਿਸ਼ਤਾ ਸਥਾਪਿਤ ਕਰਕੇ ਪੰਜਾਬੀ ਨਾਵਲ ਨੂੰ ਵੱਡੇ ਪਾਸਾਰੇ ਵਿਚ ਖੜ੍ਹਾ ਕਰਨ ਦਾ ਰਾਹ ਸੁਝਾਇਆ ਹੈ। ਉਸ ਨੇ ਦੱਸਿਆ ਹੈ ਕਿ 'ਰਸ ਸਿਧਾਂਤ' ਰਾਹੀਂ ਪੰਜਾਬੀ ਨਾਵਲਕਾਰ ਨਾਵਲ ਵਿਚ ਪ੍ਰਧਾਨ ਭਾਵ ਦੀ ਏਕਤਾ ਪੈਦਾ ਕਰਕੇ ਆਪਣੀ ਸਿਰਜਣਾ ਵਿਚ ਸੰਕੋਚ ਤੇ ਅਨੁਸ਼ਾਸਨ ਲਿਆ ਸਕਦੇ ਹਨ। ਇਵੇਂ ਹੀ ਜੇ ਨਾਵਲਕਾਰ ਹੀ ਕਰਤਾਰੀ ਚੇਤੰਨਤਾ ਵਿਚ 'ਧੁਨੀ' ਦਾ ਸਿਧਾਂਤ ਕੰਮ ਕਰ ਰਿਹਾ ਹੋਵੇ ਤਾਂ ਉਹ ਕੋਰੇ ਯਥਾਰਥਵਾਦ ਤੋਂ ਉਪਰ ਉਠ ਕੇ ਸੰਕਲਪ ਨੂੰ ਪੂਰੀ ਤਰ੍ਹਾਂ ਪੇਸ਼ ਕਰਨ ਦੀ ਕੋਸ਼ਿਸ਼ ਕਰੇਗਾ। ਉਸ ਦੀ ਚਾਹਤ ਹੈ ਕਿ ਪੰਜਾਬੀ ਨਾਵਲਕਾਰ ਉੱਤਮ ਪੱਧਰ ਦੇ ਨਾਵਲਾਂ ਦੀ ਸਿਰਜਣਾ ਕਰਕੇ ਪੰਜਾਬੀ ਨਾਵਲ ਪਰੰਪਰਾ ਵਿਚ ਅਗਰਗਾਮੀ ਤਬਦੀਲੀਆਂ ਲਿਆਉਣ ਵਿਚ ਸਫ਼ਲ ਹੋਣ।

ਪ੍ਰੋ. ਮਹਿਤਾ ਨੇ 'ਸੁਖਮਨੀ ਦੀ ਫ਼ਿਲਾਸਫ਼ੀ' ਲੇਖ ਵਿਚ ਇਸ ਬਾਣੀ ਦੇ ਦਰਸ਼ਨ ਨੂੰ ਧਾਰਮਿਕ, ਸਮਾਜਿਕ ਤੇ ਆਰਥਿਕ ਪ੍ਰਸੰਗ ਵਿਚ ਰੱਖ ਕੇ ਤੁਲਨਾਤਮਿਕ ਆਪਣੀਆਂ ਰਚਨਾਵਾਂ ਵਿਚ ਬਹੁਤੇ ਖੰਡਨ-ਮੰਡਨ ਨਾਲੋਂ ਲੋਕਾਂ ਦੇ ਆਚਰਣ ਨੂੰ ਉੱਚਾ ਚੁੱਕਣ ਲਈ ਸਮੇਂ ਦੀ ਲੋੜ ਅਨੁਸਾਰ ਜੀਵਨ-ਕੀਮਤਾਂ ਦਾ ਨਿਰਣਾ ਕਰਕੇ ਬੀਜ ਰੂਪ ਵਿਚ ਪ੍ਰਗਟਾ ਦਿੱਤਾ ਸੀ। ਗੁਰੂ ਅਰਜਨ ਦੇਵ ਜੀ ਨੇ ਅਕਬਰ ਤੋਂ ਬਾਅਦ ਜਹਾਂਗੀਰ ਦੀ ਹਕੂਮਤ ਵਿਚ ਧਾਰਮਿਕ ਕੱਟੜਤਾ ਤੇ ਜਬਰ ਦੇ ਵਧਣ ਨਾਲ ਆਉਣ ਵਾਲੇ ਸਮੇਂ ਵਿਚ ਉਭਰ ਰਹੇ ਟਕਰਾ ਨੂੰ ਭਾਂਪ ਲਿਆ। ਉਨ੍ਹਾਂ ਨੇ ਲੋਕਾਂ ਵਿਚ ਆਤਮਿਕ ਚੇਤੰਨਤਾ ਅਤੇ ਆਤਮਿਕ ਬਲਵਾਨਤਾ ਦੀ ਭਾਵਨਾ ਨੂੰ ਉਭਾਰਣ ਵਾਸਤੇ ਗੁਰੂ ਨਾਨਕ ਦੇਵ ਜੀ ਦੇ ਬੀਜ ਰੂਪ ਸਿਧਾਂਤਾਂ ਦੀ ਸੁਖਮਨੀ ਸਾਹਿਬ ਵਿਚ ਵਿਸਥਾਰ ਸਹਿਤ ਵਿਆਖਿਆ ਕਰਕੇ ਦ੍ਰਿੜ੍ਹ ਕਰਾਇਆ ਹੈ। ਗੁਰੂ ਅਰਜਨ ਦੇਵ ਜੀ ਦਾ ਨਿਸ਼ਚਾ ਸੀ ਕਿ ਜੋ ਮਨੁੱਖ ਆਤਮਿਕ ਤੌਰ ਤੇ ਚੇਤੰਨ ਹੁੰਦਾ ਹੈ, ਉਸ ਦੀ ਆਤਮਿਕ ਸ਼ਕਤੀ ਕਿਸੇ ਵੱਡੀ ਤੋਂ ਵੱਡੀ ਸ਼ਕਤੀ ਨਾਲ ਟੱਕਰ ਲੈਣ ਦੇ ਯੋਗ ਬਣਾ ਦਿੰਦੀ ਹੈ।

'ਬਾਰਾਂਮਾਹ ਤੁਖਾਰੀ' ਬਾਰੇ ਪ੍ਰੋ. ਮਹਿਤਾ ਦਾ ਕਥਨ ਹੈ ਕਿ ਇਸ ਬਾਣੀ ਦੇ ਪਿਛੋਕੜ ਵਿਚ ਇਹ ਸਿਧਾਂਤ ਕੰਮ ਕਰ ਰਿਹਾ ਹੈ ਕਿ ਜੀਵ ਰੱਬ ਤੋਂ ਵਿਛੜਿਆ ਹੋਇਆ ਹੈ। ਵਿਛੋੜਾ ਹੀ ਮਨੁੱਖ ਦੇ ਦੁੱਖ ਦਾ ਕਾਰਨ ਹੈ। ਇਹ ਦੁੱਖ ਜਿਗਿਆਸੂ ਆਪਣੇ ਕਰਮਾਂ ਸਦਕਾ ਪਾਉਂਦਾ ਹੈ। ਇਹ



ਡਾ. ਮਹਿਤਾ ਆਪਣੀ ਪਤਨੀ, ਬੇਟੇ ਮਨਮੀਤ ਸਿੰਘ (ਸੀ.ਏ.),
ਨੂੰਹ ਪੂਨਮ ਕੌਰ, ਪੋਤਰੇ ਜਸਮਨ ਸਿੰਘ ਅਤੇ ਪੋਤਰੀ ਨਵਰੀਤ ਕੌਰ ਨਾਲ



ਡਾ. ਗੁਰਚਰਨ ਸਿੰਘ ਮਹਿਤਾ ਪ੍ਰਧਾਨ ਸ੍ਰੀ ਗੁਰੂ ਸਿੰਘ ਸਭਾ ਸਹਾਰਨਪੁਰ, 1988 ਵਿਚ ਗੁਰੂ ਨਾਨਕ ਪ੍ਰਕਾਸ਼ ਉਤਸਵ ਤੇ ਪਧਾਰੇ ਲੈਫ. ਜਨਰਲ ਸ. ਜਗਜੀਤ ਸਿੰਘ ਅਰੋੜਾ ਜੀ (1971 ਦੀ ਹਿੰਦ-ਪਾਕਿ ਜੰਗ ਵਿਚ ਬੰਗਲਾਦੇਸ਼ ਦੇ ਵਿਜੇਤਾ) ਦੇ ਮਾਣ ਵਿਚ ਹੋਏ ਵਿਸ਼ਾਲ ਸਮਾਗਮ ਵਿਚ ਸੁਆਗਤੀ ਸ਼ਬਦ ਕਹਿੰਦੇ ਹੋਏ।



ਡਾ. ਗੁਰਚਰਨ ਸਿੰਘ ਮਹਿਰਤਾ ਪੰਜਾਬੀ ਸਾਹਿਤ ਕਲਾ 'ਸੰਗਮ' ਦਿੱਲੀ ਵੱਲੋਂ 3 ਮਾਰਚ 2001 ਨੂੰ ਕੀਤੇ ਸਾਲਾਨਾ ਅਵਾਰਡ ਸਮਾਗਮ ਵਿਚ ਬਾਪੂ ਕਰਤਾਰ ਸਿੰਘ ਧਾਲੀਵਾਲ ਦੇ ਨਾਮ ਤੇ ਸਥਾਪਿਤ ਪ੍ਰਿੰ. ਐਸ.ਐਸ.ਅਮੋਲ ਪੁਰਸਕਾਰ ਸ੍ਰੀਮਤੀ ਸੁਸ਼ਮਾ ਸਵਰਾਜ ਕੇਂਦਰੀ ਸੂਚਨਾ ਤੇ ਪ੍ਰਸਾਰਣ ਮੰਤਰੀ ਪਾਸੋਂ ਪ੍ਰਾਪਤ ਕਰਦੇ ਹੋਏ।



ਡਾ. ਗੁਰਚਰਨ ਸਿੰਘ ਮਹਿਰਤਾ ਭਾਸ਼ਾ ਵਿਭਾਗ, ਪੰਜਾਬ ਸਰਕਾਰ, ਪਟਿਆਲਾ ਵੱਲੋਂ ਭਾਸ਼ਾ ਭਵਨ ਵਿਖੇ ਹੋਏ 'ਸਨਮਾਨ ਸਮਾਗਮ' ਵਿਚ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਪਾਸੋਂ ਸ਼੍ਰੋਮਣੀ ਪੰਜਾਬੀ ਸਾਹਿਤਕਾਰ 'ਪੰਜਾਬੋਂ ਬਾਹਰ' ਪੁਰਸਕਾਰ 2000 ਪ੍ਰਾਪਤ ਕਰਦੇ ਹੋਏ।



ਡਾ. ਗੁਰਚਰਨ ਸਿੰਘ ਮਹਿਰਤਾ ਨੂੰ ਸਾਹਿਤ ਚੇਤਨਾ ਸਤੰਭ ਸੰਸਥਾ ਸਹਾਰਨਪੁਰ ਵੱਲੋਂ 31 ਅਗਸਤ, 1997 ਨੂੰ ਸੁਆਮੀ ਰਾਮਤੀਰਥ ਕੇਂਦਰ ਵਿਖੇ ਸਾਧਨਾ ਸਨਮਾਨ ਭੇਟ ਕਰਦੇ ਹੋਏ ਪਦਮਸ੍ਰੀ ਜੋਗੀ ਰਾਜ ਸੁਆਮੀ ਭਰਤ ਭੂਸ਼ਣ ਜੀ ਅਤੇ ਨਾਲ ਖੜੇ ਹਨ ਸ੍ਰੀ ਕ੍ਰਿਸ਼ਨ ਸ਼ਲਭ (ਪ੍ਰਧਾਨ ਸੰਸਥਾ) ਸ੍ਰੀ ਨਿਰੀਪਾਲ ਜੈਨ (ਸਰਪ੍ਰਸਤ)

ਵਿਛੋੜਾ ਤਾਂ ਹੀ ਖ਼ਤਮ ਹੋ ਸਕਦਾ ਹੈ ਜੇ ਜੀਵ ਪਰਮਾਤਮਾ ਨਾਲ ਪ੍ਰਭੂ ਸਿਮਰਨ ਰਾਹੀਂ ਅਭੇਦ ਹੋ ਜਾਵੇ। ਵਿਛੋੜੇ ਦੇ ਇਸ ਭੇਦ ਨੂੰ ਪ੍ਰਗਟਾਉਣ ਲਈ ਗੁਰੂ ਨਾਨਕ ਦੇਵ ਜੀ ਨੇ ਜੀਵ ਨੂੰ ਇਸਤ੍ਰੀ, ਜੋ ਵਕਤੀ ਤੌਰ 'ਤੇ ਆਪਣੇ ਪ੍ਰਭੂ-ਪਤੀ ਨਾਲੋਂ ਵਿਛੜੀ ਹੈ, ਦੇ ਰੂਪ ਵਿਚ ਦਰਸਾਇਆ ਹੈ ਅਤੇ ਉਸ ਵਿਛੋੜੇ ਨੂੰ ਬਾਰਾਂਮਾਹ ਦੇ ਲੋਕ-ਕਾਵਿ-ਰੂਪ ਵਿਚ ਪ੍ਰਬੀਨਤਾ ਤੇ ਕਲਾਤਮਕ ਭਰਪੂਰ ਢੰਗ ਨਾਲ ਪੇਸ਼ ਕੀਤਾ ਹੈ। ਗੁਰੂ ਨਾਨਕ ਦੇਵ ਜੀ ਨੇ ਸੰਜੋਗ-ਵਿਜੋਗ, ਬਿਰਹਾ-ਮਿਲਾਪ ਦੀ ਸਿੱਕ ਨੂੰ ਬਾਰਾਂਮਾਹ ਦੇ ਮਹੀਨੇ ਬਦਲਦੀ ਰੁੱਤ ਅਨੁਸਾਰ ਵਾਯੂਮੰਡਲ ਨੂੰ ਪ੍ਰਕ੍ਰਿਤੀ ਚਿਤਰਨ ਦੇ ਪਿਛੋਕੜ ਵਿਚ ਕਮਾਲ ਦੀ ਨਿਪੁੰਨਤਾ ਨਾਲ ਸਾਕਾਰ ਕੀਤਾ ਹੈ। ਇਸ ਬਾਣੀ ਵਿਚ ਸਮਾਜਿਕ ਚੌਗਿਰਦੇ ਅੰਦਰ ਇਸਤ੍ਰੀ ਤੇ ਮਰਦ ਦੇ ਸਬੰਧਾਂ ਬਾਰੇ ਡੂੰਘੇ ਮਨੋ-ਵਿਗਿਆਨਕ ਢੰਗ ਦੁਆਰਾ ਆਦਰਸ਼ਕ ਪਤਨੀ ਦਾ ਕਿਰਦਾਰ ਵੀ ਪੇਸ਼ ਕੀਤਾ। ਇਹ ਬਾਣੀ ਕਿਸੇ ਵਿਅਕਤੀ ਲਈ, ਜੋ ਗੁਣ ਲੋੜੀਂਦੇ ਹਨ, ਨੂੰ ਦਰਸਾਉਣ ਦਾ ਯਤਨ ਹੈ। ਇਸ ਬਾਣੀ ਦੀ ਖ਼ਾਸ ਵਿਸ਼ੇਸ਼ਤਾ ਹੈ ਕਿ ਸਿਧਾਂਤ ਨੂੰ ਨਿਰਾ ਦਾਰਸ਼ਨਿਕਤਾ ਬਣਾ ਕੇ ਨਹੀਂ, ਸਗੋਂ ਇਸ ਢੰਗ ਨਾਲ ਪ੍ਰਗਟਾਇਆ ਹੈ ਕਿ ਜਿਵੇਂ ਉਹ ਜ਼ਿੰਦਗੀ ਵਿਚ ਵਾਪਰਦਾ ਹੈ।

'ਜਪੁਜੀ ਸਾਹਿਬ ਦਾ ਕਲਾਤਮਿਕ ਪੱਖ' ਵਿਚ ਪ੍ਰੋ. ਮਹਿਤਾ ਨੇ ਦੱਸਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਇਸ ਉੱਤਮ ਤੇ ਸ਼੍ਰੇਸ਼ਟ ਕਿਰਤ ਵਿਚ ਜਿਹੋ ਜਿਹਾ ਦਾਰਸ਼ਨਿਕ ਅਤੇ ਬੌਧਿਕਤਾ ਭਰਪੂਰ ਮਜ਼ਬੂਨ ਲਿਆ ਹੈ, ਉਸ ਅਨੁਸਾਰ ਉਸ ਨੂੰ ਕਵਿਤਾ ਦਾ ਜਾਮ੍ਹਾ ਪਹਿਨਾਣਾ ਅਤੇ ਜਾਮਾ ਵੀ ਉਹ ਜੋ ਕਾਵਿ ਕਲਾ ਦੀਆਂ ਸਿੱਖਰਾਂ ਨੂੰ ਛੋਹ ਰਿਹਾ ਹੋਵੇ, ਇਹ ਇਸ ਰਚਨਾ ਦੇ ਕਲਾ ਦੀ ਹੀ ਕਰਾਮਾਤ ਹੈ। ਜਪੁਜੀ ਵਿਚ ਵਿਸ਼ੈ ਨੂੰ ਰੂਪ ਅਨੁਸਾਰ ਇਵੇਂ ਢਾਲਿਆ ਗਿਆ ਹੈ ਕਿ ਇਸ ਬਾਣੀ ਦਾ ਵਿਸ਼ੈ ਬੌਧਿਕ ਹੋਣ ਤੇ ਵੀ ਲੋਕ ਪੱਧਰ ਦੇ ਅਨੁਸਾਰ ਹੀ ਪ੍ਰਗਟ ਹੋਇਆ ਹੈ।

'ਪੁਰਾਤਨ ਜਨਮ ਸਾਖੀ ਇਕ ਅਧਿਐਨ' ਅਤੇ ਭਗਤ ਵਲੀ ਰਾਮ ਦੀ ਕਵਿਤਾ ਦੋ ਐਸੇ ਆਲੋਚਨਾਤਮਕ ਲੇਖ ਹਨ, ਜੋ ਪ੍ਰੋ. ਮਹਿਤਾ ਦੀ ਖੋਜ ਬਿਰਤੀ ਨੂੰ ਉਜਾਗਰ ਕਰਦੇ ਹਨ। ਪੁਰਾਤਨ ਜਨਮ ਸਾਖੀ ਇਕ ਅਧਿਐਨ ਲੇਖ ਵਿਚ ਪ੍ਰੋ. ਮਹਿਤਾ ਨੇ ਪੁਰਾਤਨ ਜਚਨਮ ਸਾਖੀ ਦੇ ਇਤਿਹਾਸ, ਰਚਨਾ ਕਾਲ, ਬੋਲੀ ਤੇ ਸ਼ਬਦ ਰੂਪ ਇਸ ਗ੍ਰੰਥ ਵਿਚ ਪਾਏ ਗਏ ਰਲਿਆਂ ਆਦਿ ਦਾ ਖੋਜੀ ਰੂਪ ਵਿਚ ਡੂੰਘਾ ਵਿਸ਼ਲੇਸ਼ਣ ਕਰਕੇ ਪੰਜਾਬੀ ਵਾਰਤਕ ਦੇ ਇਤਿਹਾਸ ਵਿਚ ਇਸ ਪੁਰਾਤਨ ਵਾਰਤਕ ਗ੍ਰੰਥ ਦਾ ਸਥਾਨ ਨਿਸ਼ਚਿਤ ਕਰਨ ਦਾ ਯਤਨ ਕੀਤਾ ਹੈ। ਇਵੇਂ ਹੀ ਭਗਤ ਵਲੀ ਰਾਮ ਦੀ ਕਵਿਤਾ ਜਿਸ ਦਾ ਹਾਲੀ ਤਕ ਪੰਜਾਬੀ ਕਵਿਤਾ ਦੇ ਇਤਿਹਾਸ ਵਿਚ ਯੋਗ ਮੁੱਲ ਨਹੀਂ ਪਾਇਆ ਗਿਆ, ਉਸ ਕਾਵਿ ਨੂੰ ਲੱਭ ਕੇ ਉਸ ਵਿਚੋਂ ਟੂਕਾਂ ਦੇ ਕੇ ਇਸ ਕਵਿਤਾ ਦਾ ਸ਼ਾਹ ਹੁਸੈਨ, ਬੁਲ੍ਹੇਸ਼ਾਹ ਤੇ ਹੋਰ ਸੂਫੀਆਂ ਦੇ ਕਲਾਮ ਨਾਲ ਤੁਲਨਾਤਮਿਕ ਅਧਿਐਨ ਕਰਕੇ ਇਸ ਕਾਵਿ ਦੇ ਗੁਣਾਂ ਨੂੰ ਵਿਚਾਰਨ ਤੋਂ ਬਾਅਦ ਇਹ ਧਾਰਣਾ ਪ੍ਰਗਟ ਕੀਤੀ ਹੈ ਕਿ ਭਗਤ ਵਲੀ ਰਾਮ ਦੀ ਕਵਿਤਾ ਦੀ ਮੌਲਿਕਤਾ ਨੂੰ ਸਾਹਮਣੇ ਰੱਖਦਿਆਂ ਇਸ ਕਾਵਿ ਨੂੰ ਪੰਜਾਬੀ ਕਾਵਿ ਦੇ ਇਤਿਹਾਸ ਵਿਚ ਹੱਕੀ ਸਥਾਨ ਦੇਣਾ ਚਾਹੀਦਾ ਹੈ।

ਪ੍ਰੋ. ਮਹਿਤਾ ਨੇ ਭਾਈ ਵੀਰ ਸਿੰਘ ਜੀ ਦੀ ਪੰਜਾਬੀ ਸਾਹਿਤ ਨੂੰ ਦੇਣ ਲੇਖ ਵਿਚ ਭਾਈ ਵੀਰ ਸਿੰਘ ਜੀ ਦੀ ਪੰਜਾਬੀ ਸਾਹਿਤ ਨੂੰ ਦਿੱਤੀ ਵਿਵਿਧ ਪ੍ਰਕਾਰ ਦੀ ਦੇਣ ਨੂੰ ਸੰਖਿਪਤ ਰੂਪ ਵਿਚ ਉਦਾਹਰਣਾਂ ਸਹਿਤ ਦਰਸਾਇਆ ਹੈ। ਉਸ ਨੇ ਸੰਤ ਸਿੰਘ ਸੇਖੋਂ ਦੇ ਨਾਟਕ ਕਲਾਕਾਰ ਦਾ ਵਿਸ਼ਾ ਆਲੋਚਨਾਤਿਮਕ ਲੇਖ ਵਿਚ ਦੱਸਿਆ ਹੈ ਕਿ ਨਾਟਕ ਕਲਾਕਾਰ ਦਾ ਵਿਸ਼ਾ ਵੀ ਸ਼ੈਕਸਪੀਅਰ ਦੇ ਨਾਟਕ ਹੈਮਲਟ ਵਾਂਗ ਹਾਲੀ ਤਕ ਪਾਠਕਾਂ ਤੇ ਆਲੋਚਕਾਂ ਲਈ ਇਕ ਸਮੱਸਿਆ ਹੀ ਬਣਿਆ

ਹੋਇਆ ਹੈ। ਇਸ ਨਾਟਕ ਦੇ ਵਿਸ਼ੇ ਸੰਬੰਧੀ ਭਿੰਨ-ਭਿੰਨ ਧਾਰਣਾਵਾਂ : ਕਲਾ ਦੇ ਸਰੂਪ ਨੂੰ ਪੇਸ਼ ਕਰਨਾ, ਨਗਨਵਾਦ ਦੀ ਵਿਆਖਿਆ, ਕਲਾਕਾਰ ਦੀ ਸ਼ਖ਼ਸੀਅਤ ਦਾ ਅਧਿਐਨ, ਇਸਤਰੀ ਮਰਦ ਦੇ ਪਰਸਪਰ ਸਬੰਧ ਤੇ ਸਮਾਜ ਵਿਚ ਇਸ ਦਾ ਸਥਾਨ ਆਦਿ ਦਾ ਵਿਸ਼ਲੇਸ਼ਣ ਕੀਤਾ ਹੈ। ਲੇਖਕ ਨੇ ਇਹ ਨਿਰਣਾ ਦਿਤਾ ਹੈ ਕਿ ਕਲਾਕਾਰ ਦਾ ਮੂਲ ਵਿਸ਼ਾ ਨਾ ਤਾਂ ਕੇਵਲ ਕਲਾ ਦੇ ਕਰਤੱਵ ਦਾ ਵਿਵਹਾਰ, ਨਾ ਕਲਾ ਵਿਚ ਨਗਨਵਾਦ ਦੀ ਵਿਆਖਿਆ ਤੇ ਨਾ ਹੀ ਇਸਤਰੀ ਮਰਦ ਦੇ ਰਿਸ਼ਤਿਆਂ ਨੂੰ ਸਮਾਜਿਕ ਸਥਿਤੀ ਵਿਚ ਵੇਖਣ ਦਾ ਯਤਨ ਅਤੇ ਨਾ ਹੀ ਕਲਾਕਾਰ ਦੀ ਸ਼ਖ਼ਸੀਅਤ ਦਾ ਅਧਿਐਨ ਹੈ, ਸਗੋਂ ਇਸ ਨਾਟਕ ਵਿਚ ਮਨੁੱਖੀ ਜੀਵਨ ਵਿਚ ਦ੍ਵੰਦ ਦੇ ਸਾਮਾਜਿਕ ਦੁਖਾਂਤ ਨੂੰ ਪ੍ਰਗਟਾਇਆ ਗਿਆ ਹੈ। ਇਥੇ ਇਹ ਦੱਸਣ ਦਾ ਯਤਨ ਹੈ ਕਿ ਜਦ ਤਕ ਇਨਸਾਨ ਬੌਧਿਕ ਤੌਰ ਤੇ ਕੁਝ ਹੋਰ ਸੋਚਦਾ ਹੈ ਅਤੇ ਅਮਲੀ ਤੌਰ ਤੇ ਕੁਝ ਹੋਰ ਕਰਦਾ ਹੈ, ਤੱਦ ਤੱਕ ਉਸ ਦੇ ਜੀਵਨ ਵਿਚੋਂ ਦੁਖ ਜਾਂ ਔਕੜਾਂ ਜਾਂ ਦ੍ਵੰਦਾਤਮਿਕ ਬਿਰਤੀਆਂ ਦਾ ਦੂਰ ਹੋਣਾ ਸੰਭਵ ਨਹੀਂ। ਇਸ ਨਾਟਕ ਦੁਆਰਾ ਅੱਜ ਦੇ ਯੁੱਗ ਵਿਚ ਮਨੁੱਖ ਜੋ ਇਸ ਦੁਚਿਤੀ ਵਿਚ ਮੁਬਤਲਾ ਹੈ ਤੇ ਉਸ ਦੇ ਅੰਦਰ ਜੋ ਉਥਲ ਪੁਥਲ ਹੋ ਰਹੀ ਹੈ ਉਸ ਨੂੰ ਪ੍ਰਗਟਾਉਣ ਦਾ ਹੀਲਾ ਕੀਤਾ ਗਿਆ ਹੈ।

ਸਮੁੱਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਸਾਹਿਤ ਆਲੋਚਨਾ ਪੁਸਤਕ ਪ੍ਰੋ. ਮਹਿਤਾ ਦੇ ਗੰਭੀਰ ਆਲੋਚਨਾਤਮਿਕ ਅਧਿਐਨ, ਉਸ ਦੀ ਪ੍ਰਮਾਣਿਕ ਸਾਹਿਤ ਸਿਧਾਤਾਂ ਦੀ ਜਾਣਕਾਰੀ, ਸਰਵੱਸਥ ਪਹੁੰਚ ਵਿਧੀ, ਖੋਜ ਰੁਚੀ ਦੀ ਸਾਖ ਭਰਦੀ ਹੈ। ਇਹ ਆਮ ਗੱਲ ਕਹੀ ਜਾ ਸਕਦੀ ਹੈ ਕਿ ਆਉਣ ਵਾਲੇ ਸਮੇਂ ਵਿਚ ਇਹ ਆਲੋਚਕ ਹੋਰ ਵੀ ਨਿਸ਼ਠਾ ਨਾਲ ਕਾਰਜ ਕਰੇਗਾ।

ਪੰਜਾਬੀ ਵਿਭਾਗ,
ਗੁਰੂ ਨਾਨਕ ਨਵਭਾਰਤ ਕਾਲਜ,
ਨੂਰ ਪੰਚਾਇਤ (ਕਪੂਰਥਲਾ)

# ਗੁਰਮਤਿ ਸਾਹਿਤਧਾਰਾ : ਇਕ ਮੁਲਿਆਂਕਣ

'ਗੁਰਮਤਿ ਸਾਹਿਤਧਾਰਾ ਡਾ. ਗੁਰਚਰਨ ਸਿੰਘ ਮਹਿਤਾ ਦੀ 'ਸਾਹਿਤ ਆਲੋਚਨਾ' ਪੁਸਤਕ ਤੋਂ ਬਾਅਦ ਪੰਜਾਬੀ ਆਲੋਚਨਾ ਦੇ ਖੇਤਰ ਵਿਚ ਦੂਸਰੀ ਪੁਸਤਕ ਹੈ ਜੋ ਲਾਹੌਰ ਬੁੱਕ ਸ਼ਾਪ, ਲੁਧਿਆਣਾ ਵਲੋਂ ਪ੍ਰਕਾਸ਼ਿਤ ਕੀਤੀ ਗਈ ਹੈ। ਇਸ ਪੁਸਤਕ ਵਿਚ ਗੁਰਬਾਣੀ ਨਾਲ ਸੰਬੰਧਿਤ ਚੌਦਾਂ ਆਲੋਚਨਾਤਮਿਕ ਲੇਖ : 1. ਆਸਾ ਦੀ ਵਾਰ : ਇਕ ਅਧਿਐਨ 2. ਮਾਝ ਦੀ ਵਾਰ : ਇਕ ਅਧਿਐਨ 3. ਜੈਤਸਰੀ ਕੀ ਵਾਰ : ਇਕ ਅਧਿਐਨ 4. ਮਾਰੂ ਡਖਣੇ ਵਾਰ ਮ: ੫ : ਇਕ ਅਧਿਐਨ 5. ਵਾਰ ਮਲਾਰ : ਇਕ ਅਧਿਐਨ 6. ਜਪੁਜੀ : ਇਕ ਅਧਿਐਨ 7. ਜਪੁਜੀ : ਕਲਾਤਮਿਕ ਪੱਖ 8. ਗੁਰੂ ਗ੍ਰੰਥ ਸਾਹਿਤ : ਇਕ ਪਰਿਚਯ 9. ਗੁਰਮਤਿ ਵਿਚਾਰਧਾਰਾ ਦੇ ਮੂਲ ਤੱਤ 10. ਰਾਗ ਗੂਜਰੀ ਵਾਰ ਮ: ੫ ;ਇਕ ਅਧਿਐਨ 11. ਗੁਰਬਾਣੀ ਅਤੇ ਭਗਤੀ 12. ਗੁਰੂ ਨਾਨਕ ਵਿਚਾਰਧਾਰਾ ਵਿਚ 'ਗੁਰੂ' ਦਾ ਮਹੱਤਵ 13. ਗੁਰੂ ਨਾਨਕ ਵਿਚਾਰਧਾਰਾ ਦਾ ਤੁਲਨਾਤਮਿਕ ਅਧਿਐਨ 14. ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਸੰਗੀਤ ਕਲਾ, ਸ਼ਾਮਲ ਹਨ। ਡਾ. ਮਹਿਤਾ ਨੇ ਪ੍ਰਵੇਸ਼ਕਾ ਵਿਚ ਲਿਖਿਆ ਹੈ ਕਿ ਉਪਰੋਕਤ ਲੇਖ ਪੰਜਾਬੀ ਐਮ.ਏ. ਦੇ ਵਿਦਆਰਥੀਆਂ ਦੀ ਲੋੜ ਅਤੇ ਮੰਗ ਨੂੰ ਮੁੱਖ ਰੱਖਦਿਆਂ ਲਿਖੇ ਗਏ ਸਨ ਜੋ ਪਹਿਲਾਂ ਵੱਖ ਵੱਖ ਮਾਸਕ ਪਰਚਿਆਂ ਵਿਚ ਛਪੇ ਹਨ ਤੇ ਹੁਣ ਪੁਸਤਕ ਰੂਪ ਵਿਚ ਸੰਭਾਲੇ ਗਏ ਹਨ।

ਡਾ. ਮਹਿਤਾ ਨੇ ਇਸ ਪੁਸਤਕ ਵਿਚ ਜਿਨ੍ਹਾਂ ਬਾਣੀਆਂ ਦਾ ਅਧਿਐਨ ਪੇਸ਼ ਕੀਤਾ ਹੈ ਉਸ ਵਿਚ ਹਰ ਬਾਣੀ ਦੇ ਰਚਨਾ, ਪ੍ਰਸੰਗ, ਸਮਕਾਲੀਨ ਪਰਿਸਥਿਤੀਆਂ, ਬਾਣੀ ਵਿਚ ਵਿਚਾਰਾਂ ਦੀ ਉਸਾਰੀ ਦੀ ਲੜੀ, ਜੀਵਨ ਸਿਖਿਆ ਅਤੇ ਕਲਾਤਮਿਕ ਵਿਸ਼ੇਸ਼ਤਾਈਆਂ ਦਾ ਮੁਲਿਆਂਕਣ ਕੀਤਾ ਹੈ। ਆਸਾ ਦੀ ਵਾਰ ਇਕ ਅਧਿਐਨ ਵਿਚ ਡਾ. ਮਹਿਤਾ ਨੇ ਲਿਖਿਆ ਹੈ ਕਿ ਇਸ ਵਾਰ ਵਿਚ ਗੁਰੂ ਨਾਨਕ ਦੇਵ ਜੀ ਦਸਦੇ ਹਨ ਕਿ ਜੇ ਮਨੁੱਖ ਨੇ 'ਮਾਣਸ' ਤੋਂ 'ਦੇਵਤੇ' ਦੇ ਦਰਜੇ ਤਕ ਪੁਜਣਾ ਹੈ ਤਾਂ ਇਹ ਪ੍ਰਾਪਤੀ ਗੁਰੂ ਦੀ ਕਿਰਪਾ ਨਾਲ ਭਗਤੀ ਤੇ ਗਿਆਨ ਪ੍ਰਾਪਤੀ ਦੁਆਰਾ ਹੀ ਹੋ ਸਕਦੀ ਹੈ। ਜਦ ਤਕ ਮਨੁੱਖ ਗੁਰੂ ਦੀ ਸ਼ਰਨ ਵਿਚ ਆ ਕੇ ਪ੍ਰਭੂ ਨਾਮ ਵਿਚ ਰੰਗੀਜ ਕੇ ਜੀਵਨ ਰੋਸ਼ਨੀ ਨਹੀਂ ਪ੍ਰਾਪਤ ਕਰਦਾ, ਉਦੋਂ ਤਕ ਜੀਵਨ ਵਿਚ ਸੱਚ ਦੇ ਮਾਰਗ ਦੀ ਪਛਾਣ ਅਸੰਭਵ ਹੈ। (ਪੰ : 11) ਇਹ ਵਾਰ ਸਮਕਾਲੀਨ, ਸਮਾਜਿਕ, ਧਾਰਮਿਕ ਸਦਾਚਾਰਕ ਨੇ ਰਾਜਨੀਤਿਕ ਜੀਵਨ ਉਤੇ ਇਕ ਪੂਰਨ ਝਾਤ ਪਾਉਂਦੀ ਹੈ। ਇਹ ਰਚਨਾ ਗੁਰੂ ਨਾਨਕ ਦੇਵ ਜੀ ਦੀਆਂ ਸਾਰੀਆਂ ਬਾਣੀਆਂ ਵਿਚੋਂ ਇਕ ਜ਼ੋਰਦਾਰ ਇਨਕਲਾਬੀ ਰਚਨਾ ਹੈ। ਇਹ ਵਾਰ ਮਨੁੱਖ ਨੂੰ ਮਾਨਵਤਾ ਦੇ ਮੁੱਲਾਂ ਨਾਲ ਜੋੜ ਕੇ ਸਮਾਜ ਅਤੇ ਧਰਮ ਦੀ ਅਸਲੀਅਤ ਖੋਜ ਕਰਕੇ ਸਫਲ ਜੀਵਨ ਜੁਗਤਿ ਦਾ ਸੇਧ ਦਿੰਦੀ ਹੈ। (ਪੰ : 19) ਇਵੇਂ ਹੀ 'ਮਾਝ ਦੀ ਵਾਰ' ਬਾਰੇ ਲੇਖਕ ਦਾ ਕਥਨ ਹੈ ਕਿ ਇਸ ਵਾਰ ਵਿਚ ਗੁਰੂ ਨਾਨਕ

ਦੇਵ ਜੀ ਨੇ ਆਪਣੇ ਸਮੇਂ ਦੀ ਰਾਜਸੀ ਹਾਲਤ ਉਤੇ ਕਰੜੀ ਆਲੋਚਨਾ ਕੀਤੀ ਹੈ। ਉਹਨਾਂ ਦਾ ਜ਼ੋਰ ਇਸ ਗੱਲ ਤੇ ਹੈ ਕਿ ਜਦ ਮਨੁੱਖ ਮਾਨਵਤਾ ਦੇ ਗੁਣਾਂ ਨੂੰ ਅਪਣਾ ਲਏਗਾ ਉਦੋਂ ਹੀ ਸੱਚਾ ਧਰਮੀ ਮਨੁੱਖ ਬਣ ਸਕੇਗਾ। ਇਹ ਪ੍ਰਾਪਤੀ ਪ੍ਰਭੂ ਦੀ ਸਿਫਤ ਸਲਾਹ ਵਿਚ ਰੰਗੀਜ ਜਾਣ ਨਾਲ ਹੀ ਸੰਭਵ ਹੋ ਸਕਦੀ ਹੈ (ਪੰ : 31) 'ਜੈਤਸਰੀ ਦਾ ਵਾਰ' ਦੇ ਸੰਦੇਸ਼ ਬਾਰੇ ਟਿਪੱਣੀ ਕਰਦਿਆਂ ਲੇਖਕ ਨੇ ਲਿਖਿਆ ਹੈ ਕਿ ਮਨੁੱਖੀ ਜੀਵਨ ਦਾ ਸੱਚਾ ਕਿਰਦਾਰ ਪ੍ਰਭੂ ਦੀ ਯਾਦ ਹੈ। ਇਸ ਨਾਲ ਉਹ ਪ੍ਰਭੂ ਵਿਚ ਲੀਨਤਾ ਦੇ ਆਦਰਸ਼ ਨੂੰ ਪ੍ਰਾਪਤ ਕਰ ਸਕਦਾ ਹੈ। ਇਹ ਠੀਕ ਹੈ ਕਿ ਸੰਸਾਰ ਦੀ ਮਾਇਆ ਮਨੁੱਖ ਨੂੰ ਆਪਣੇ ਵਿਚ ਉਲਝਾ ਕੇ ਕੁਰਾਹੇ ਪਾ ਦਿੰਦੀ ਹੈ ਪਰ ਮਨੁੱਖ ਦਾ ਫਰਜ਼ ਹੈ ਕਿ ਮਾਇਆ ਦੇ ਅਡੰਬਰ ਅਤੇ ਪ੍ਰਪੰਚ ਨੂੰ ਸਮਝ ਕੇ ਪ੍ਰਭੂ ਕਿਰਪਾ ਦੀ ਯਾਚਨਾ ਕਰਦਿਆਂ ਪ੍ਰਭੂ ਦੀ ਯਾਦ ਵਿਚ ਸੱਚ ਦੇ ਮਾਰਗ ਤੇ ਟੁਰਦਿਆਂ ਜੀਵਨ ਨੂੰ ਸਫਲ ਕਰੇ।(ਪੰ : 40) ਇਸ ਵਾਰ ਦੀ ਖਾਸ ਵਿਸ਼ੇਸ਼ਤਾ ਇਸ ਦੀ ਬੋਲੀ ਹੈ। ਹਰ ਇਕ ਪਉੜੀ ਦੇ ਨਾਲ ਪਹਿਲਾ ਸਲੋਕ ਪ੍ਰਾਕ੍ਰਿਤ ਜਾਂ ਗਾਥਾ ਵਿਚ ਹੈ। ਇਹ ਬੋਲੀ ਉਸ ਵੇਲੇ ਸਾਧਾਂ ਸੰਤਾਂ ਦੇ ਡੇਰਿਆਂ ਅਤੇ ਸਾਰੇ ਭਾਰਤ ਵਿਚ ਸਮਝੀ ਜਾਂਦੀ ਸੀ। ਇਸ ਤੋਂ ਬਾਅਦ ਅਗੇ ਦੂਜੇ ਸਲੋਕ ਵਿਚ ਉਸੇ ਖਿਆਲ ਨੂੰ ਪੰਜਾਬੀ ਅਰਥਾਤ ਮੁਲਤਾਨੀ ਉਪਭਾਸ਼ਾ ਵਿਚ ਸਮਝਾਇਆ ਗਿਆ ਹੈ। ਪਉੜੀ ਦੀ ਬੋਲੀ ਉਸ ਵੇਲੇ ਦੀ ਕੇਂਦਰੀ ਪੰਜਾਬੀ ਹੈ ਅਤੇ ਇਸ ਵਿਸ਼ੇ ਵਾਲੇ ਖਿਆਲ ਨੂੰ ਸਪਸ਼ਟ ਕਰਕੇ ਸਮਝਇਆ ਗਿਆ ਹੈ। ਗੁਰੂ ਸਾਹਿਬ ਨੇ ਇਸ ਵਾਰ ਵਿਚ ਤਿੰਨ ਭਾਸ਼ਾਵਾਂ ਦਾ ਇਕ ਸਾਥ ਪ੍ਰਯੋਗ ਕਰਕੇ ਜਿਥੇ ਆਪਣੀ ਭਾਸ਼ਾ ਦੀ ਵਰਤੋਂ ਦੀ ਨਿਪੁੰਨਤਾ ਦਾ ਸਬੂਤ ਦਿੱਤਾ ਹੈ ਉਥੇ ਨਾਲ ਹੀ ਪੰਜਾਬੀ ਵਾਰਾਂ ਦੇ ਖੇਤਰ ਵਿਚ ਨਵਾਂ ਪ੍ਰਯੋਗ ਕਰਕੇ ਦੱਸਿਆ ਹੈ।(ਪੰ : 43)

ਡਾ. ਮਹਿਤਾ ਨੇ ਗੁਰੂ ਅਰਜਨ ਦੇਵ ਜੀ ਦੀ 'ਮਾਰੂ ਡਖਣੇ ਦੀ ਵਾਰ' ਬਾਰੇ ਦੱਸਿਆ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਆਪਣੀ ਹਰੇਕ ਵਾਰ ਵਿਚ ਪੰਜਾਬੀ ਅਤੇ ਇਸ ਦੀਆਂ ਉਪਭਾਸ਼ਾਵਾਂ ਵਿਚੋਂ ਵਿਸੇਸ਼ ਕਰਕੇ ਮੁਲਤਾਨੀ ਦੇ ਵਿਚਿੱਤਰ ਪ੍ਰਯੋਗ ਕੀਤੇ ਹਨ। ਇਸ ਵਾਰ ਵਿਚ ਮੁਲਤਾਨੀ ਦੇ ਸ਼ਲੋਕਾਂ ਦੀ ਬਹੁਲਤਾ ਹੈ। ਗੁਰੂ ਸਾਹਿਬ ਨੇ ਆਪਣੀਆਂ ਤੀਬਰ ਭਗਤੀ ਭਾਵਨਾ ਦੀਆਂ ਤਰੰਗਾਂ ਨੂੰ ਇਸ ਵਾਰ ਵਿਚ ਅਤਿ ਮਧੁਰ ਬੋਲਾਂ ਵਿਚ ਪ੍ਰਗਟ ਕੀਤਾ ਹੈ। ਇਸ ਵਾਰ ਦੀਆਂ ਪਹਿਲੀਆਂ ਛੇ ਪਉੜੀਆਂ ਵਿਚ ਪ੍ਰਭੂ ਦੇ ਵੱਖ-ਵੱਖ ਗੁਣ ਪ੍ਰਗਟਾਏ ਗਏ ਹਨ। ਅਗਲੀਆਂ ਚਾਰ ਵਿਚ ਪ੍ਰਭੂ ਪ੍ਰੀਤ ਦੇ ਲਾਭ, ਗਿਆਰਵੀਂ ਤੋਂ ਸੋਲ੍ਹਵੀਂ ਪਉੜੀ ਤਕ ਪ੍ਰਭੂ ਨਾਲ ਮੇਲ ਦਾ ਇਕੋ ਇਕ ਸਾਧਨ ਗੁਰੂ ਦੀ ਸ਼ਰਨ ਅਤੇ ਨਾਮ ਸਿਮਰਨ ਦੀ ਜੁਗਤਿ ਨੂੰ ਦਰਸਾਇਆ ਹੈ। ਬਾਕੀ ਦੀਆਂ ਛੇ ਪਉੜੀਆਂ ਵਿਚ ਸਿਖਿਆ ਦਿਤੀ ਹੈ ਕਿ ਸਫਲ ਜੀਵਨ ਜੀਣ ਵਾਸਤੇ ਅਸਲੀ ਰਾਹ ਭਗਤੀ ਵਾਲਾ ਪ੍ਰਭੂ ਪਿਆਰ ਹੈ, ਬਾਕੀ ਦੇ ਹੋਰ ਸਭ ਸਾਧਨ ਵਿਅਰਥ ਹਨ। ਇਸ ਸਾਰੀ ਬਾਣੀ ਵਿਚ ਪੰਜਾਬ ਦੇ ਦੱਖਣ ਦੀ ਮੁਲਤਾਨੀ ਬੋਲੀ ਦੀ ਪੁਠ ਦੇ ਕੇ ਇਸ ਬਾਣੀ ਵਿਚ ਕਹਿਰਾਂ ਦੀ ਮਿਠਾਸ ਭਰ ਦਿੱਤੀ ਗਈ ਹੈ।(ਪੰ : 85)। ਗੁਰੂ ਨਾਨਕ ਦੇਵ ਜੀ ਦੀ 'ਮਲ੍ਹਾਰ ਕੀ ਵਾਰ' ਬਾਰੇ ਲੇਖਕ ਨੇ ਪ੍ਰਿੰ. ਸਾਹਿਬ ਸਿੰਘ ਦੀ ਖੋਜ ਦਾ ਹਵਾਲਾ ਦਿੰਦਿਆਂ ਦੱਸਿਆ ਹੈ ਕਿ ਇਸ ਵਾਰ ਦੀ ਰਚਨਾ 1521 ਈ. ਦੇ ਸਮੇਂ ਹੋਈ ਸੀ। ਜਦ ਬਾਬਰ ਨੇ ਏਮਨਾਬਾਦ 'ਤੇ ਹਮਲਾ ਕਰਕੇ ਕਤਲੋ-ਗਾਰਤ ਕੀਤੀ ਸੀ। ਗੁਰੂ ਨਾਨਕ ਦੇਵ ਜੀ ਨੇ ਜ਼ੁਲਮ ਤੇ ਸਿਤਮ ਨਾਲ ਪੀੜ੍ਹਤ ਹੋਈ ਲੋਕਾਈ ਨੂੰ ਨਿਰਾਸ਼ਾ ਤੋਂ ਕੱਢ ਕੇ ਉਤਸ਼ਾਹ ਅਤੇ ਭਰੋਸਾ ਬਖ਼ਸ਼ਣ ਲਈ ਲੋਕਾਂ ਨੂੰ ਇਸ ਵਾਰ ਦੁਆਰਾ ਸਮਝਾਇਆ ਕਿ ਪਰਮਾਤਮਾ ਨੇ ਮਨੁੱਖਾਂ ਲਈ ਇਹ ਸੰਸਾਰ ਇਕ ਕਰਮ-ਖੇਤਰ ਬਣਾਇਆ ਹੈ, ਜਿਹੜੇ ਮਨੁੱਖ ਗੁਰੂ ਦੀ ਸ਼ਰਨ ਵਿਚ ਪੈ ਕੇ ਸਦ-ਕਰਮ

ਕਰਦੇ ਹਨ, ਉਹ ਗੁਰਮੁਖ ਬਣ ਕੇ ਜੀਵਨ-ਸੰਘਰਸ਼ ਦੇ ਅਖਾੜੇ ਵਿਚ ਜਿੱਤ ਪ੍ਰਾਪਤ ਕਰਦੇ ਹਨ ਅਤੇ ਜੋ ਮਨ ਪਿਛੇ ਲਗ ਕੇ ਮਾਇਆ ਵਿਚ ਖਚਤ ਹੋ ਕੇ ਜੀਵਨ-ਅਖਾੜੇ ਵਿਚ ਜੀਵਨ ਦੀ ਬਾਜ਼ੀ ਹਾਰਦੇ ਹਨ ਉਹ ਖਵਾਰ ਹੁੰਦੇ ਹਨ ਅਤੇ ਸੰਤਾਪ ਭੋਗਦੇ ਹਨ।

ਇਵੇਂ ਹੀ ਲੇਖਕ ਨੇ ਗੁਰੂ ਅਰਜਨ ਦੇਵ ਜੀ ਦੀ 'ਗੂਜਰੀ ਕੀ ਵਾਰ' ਬਾਰੇ ਦੱਸਿਆ ਹੈ ਕਿ ਗੁਰੂ ਸਾਹਿਬ ਨੇ ਇਸ ਵਾਰ ਵਿਚ ਸਮਝਾਇਆ ਹੈ ਕਿ ਇਸ ਸਮੂਹ ਬਹੁ-ਰੰਗੀ ਜਗਤ ਦੀ ਰਚਨਾ ਪ੍ਰਭੂ ਨੇ ਆਪ ਕੀਤੀ ਹੈ। ਇਸ ਸੰਸਾਰ ਵਿਚ ਬੁਰਿਆਂ ਦੀ ਅਤੇ ਵਿਕਾਰਾਂ ਦੀ ਹੋਂਦ ਵੀ ਪ੍ਰਭੂ ਦੀ ਰਜ਼ਾ ਵਿਚ ਹੈ। ਇਹ ਵਿਕਾਰ ਬੜੇ ਬਲੀ ਹੁੰਦੇ ਹਨ ਅਤੇ ਮਨੁੱਖ ਕੇਵਲ ਸੋਚ ਜਾਂ ਚਤੁਰਾਈਆਂ ਨਾਲ ਇਨ੍ਹਾਂ ਦੇ ਪ੍ਰਭਾਵ ਤੋਂ ਬਚ ਨਹੀਂ ਸਕਦਾ। ਜਿਸ ਇਨਸਾਨ ਤੇ ਅਕਾਲ ਪੁਰਖ ਦੀ ਬਖਸ਼ਿਸ਼ ਹੁੰਦੀ ਹੈ, ਉਹੀ ਗੁਰੂ ਕੀ ਸ਼ਰਨ ਵਿਚ ਆ ਕੇ ਗੁਰ-ਸ਼ਬਦ ਦੇ ਪ੍ਰਕਾਸ਼ ਵਿਚ ਨਾਮ ਦਾ ਸਿਮਰਨ ਕਰਦੇ ਹਨ-, ਗੁਣਾਂ ਦਾ ਧਾਰਨੀ ਹੋ ਕੇ ਤੇ ਵਿਕਾਰਾਂ ਦੇ ਦਬਾਉ ਤੋਂ ਬਚ ਕੇ ਜੀਵਨ ਵਿਚ ਸੁਖੀ ਹੋ ਜਾਂਦਾ ਹੈ। ਡਾ. ਮਹਿਤਾ ਨੇ 'ਜਪੁਜੀ-ਇਕ ਅਧਿਐਨ' ਦੇ ਲੇਖ ਵਿਚ ਦਰਸਾਇਆ ਕਿ 'ਜਪੁਜੀ' ਦੇ ਮੁੱਢ ਵਿਚ ਮੂਲ-ਮੰਤਰ ਹੈ। ਇਸ ਮੂਲ-ਮੰਤਰ ਵਿਚ ਗੁਰੂ ਨਾਨਕ ਦੇਵ ਜੀ ਪਰਮਾਤਮਾ ਦੇ ਮੂਲ ਸਰੂਪ ਦੇ ਗੁਣਾਂ ਨੂੰ ਗਾਇਆ ਹੈ ਇਹ ਸਿੱਖ ਧਰਮ ਦੇ ਮੂਲ-ਸਿਧਾਂਤਾਂ ਨੂੰ ਸਮੁੱਚੇ ਰੂਪ ਵਿਚ ਦਰਸਾਉਂਦਾ ਹੋਇਆ 'ਜਪੁਜੀ' ਦਾ ਵੀ ਸਾਰ ਹੈ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਦਾ ਵੀ ਮੂਲ-ਧੁਰਾ ਹੈ। ਲੇਖਕ ਦੀ ਇਹ ਟਿੱਪਣੀ ਧਿਆਨਯੋਗ ਹੈ, ਗੁਰਮਤਿ ਦਾ ਉਪਦੇਸ਼ ਇਸ ਰਚਨਾ ਵਿਚ ਨਾ ਕੇਵਲ ਸੰਪੂਰਣ ਰੂਪ ਅਤੇ ਸਰਬ-ਪੱਖੀ ਆਸ਼ੇ ਤੋਂ ਅੰਕਿਤ ਕੀਤਾ ਗਿਆ ਹੈ, ਸਗੋਂ ਘੱਟ ਤੋਂ ਘੱਟ ਆਕਾਰ ਵਿਚ ਸੂਤ੍ਰਿਕ ਢੰਗ ਨਾਲ ਸਾਰੀ ਅਧਿਆਤਮਿਕ ਵਿਚਾਰਧਾਰਾ ਤੇ ਰਹੱਸਵਾਦੀ ਅਨੁਭਵ ਨੂੰ ਪ੍ਰਗਟ ਕਰ ਦਿੱਤਾ ਗਿਆ ਹੈ' (ਪੰ. 68)। ਲੇਖਕ ਨੇ 'ਜਪੁਜੀ : ਕਲਾਤਮਿਕ ਪੱਖ' ਲੇਖ ਵਿਚ ਜਪੁਜੀ ਦੀਆਂ ਕਲਾਤਮਿਕ ਵਿਸ਼ੇਸ਼ਤਾ ਦੀਆਂ ਨੂੰ ਵਿਚਾਰਿਆ ਹੈ।

ਮਹਿਤਾ ਨੇ 'ਗੁਰੂ ਗ੍ਰੰਥ ਸਾਹਿਬ ਇਕ ਪਰਚਿਯ' ਲੇਖ ਵਿਚ ਇਸ ਪਾਵਨ ਗ੍ਰੰਥ ਬਾਰੇ ਜਾਣਕਾਰੀ ਦਿੰਦਿਆਂ ਗੁਰੂ ਸਾਹਿਬਾਨ, ਭਗਤਾਂ ਤੇ ਹੋਰ ਮਹਾਂਪੁਰਸ਼ਾਂ ਦੀ ਬਾਣੀ ਦਾ ਵੇਰਵਾ, ਇਸ ਗ੍ਰੰਥ ਵਿਚ ਵਰਤੇ ਗਏ ਰਾਗਾਂ, ਇਸ ਗ੍ਰੰਥ ਦੀ ਜੀਵਨ-ਸਿੱਖਿਆ ਦੀ ਅੰਮ੍ਰਿਤਧਾਰਾ ਜੋ ਤੜਪਦੀ ਅਤੇ ਵਿਲਕਦੀ ਮਾਨਵਤਾ ਨੂੰ ਸ਼ਾਂਤ ਕਰਕੇ ਠੰਢਕ ਨਾਲ ਸਿੰਜਦੀ ਹੈ, ਦਾ ਭਰਵਾਂ ਪਰਿਚਯ ਦਿੱਤਾ ਹੈ। ਉਸ ਨੇ 'ਗੁਰਮਤਿ ਵਿਚਾਰਧਾਰਾ ਦੇ ਮੂਲ ਤੱਤ' ਇਸ ਵਿਚ ਗੁਰਮਤਿ ਦੇ ਸਿਧਾਂਤਾਂ ਦਾ ਬਰੀਕੀ ਨਾਲ ਅਧਿਐਨ ਕਰਦਿਆਂ ਗੁਰਮਤਿ ਸਿਧਾਂਤਾਂ ਦੇ ਮੂਲ ਤੱਤਾਂ ਦੀ ਸੰਖੇਪ ਵਿਚ ਸਿਲਸਿਲੇਵਾਰ ਵਾਕਫ਼ੀ ਦਿੱਤੀ ਹੈ। ਇਸੇ ਤਰ੍ਹਾਂ 'ਗੁਰਬਾਣੀ ਅਤੇ ਭਗਤੀ' ਵਿਚ ਭਗਤੀ ਦਾ ਭਾਰਤੀ ਧਰਮਾਂ ਵਿਚ ਸਥਾਨ, ਭਗਤੀ ਦੀਆਂ ਕਿਸਮਾਂ, ਗੁਰਮਤਿ ਭਗਤੀ ਦੀ ਵਿਸ਼ੇਸ਼ਤਾ ਅਤੇ ਪਰੰਪਰਕ ਭਗਤੀਧਾਰਾ ਨਾਲੋਂ ਇਸ ਦੀ ਵੱਖਰਤਾ ਅਤੇ ਗੁਰਮਤਿ ਭਗਤੀ ਦੀ ਦੇਣ ਨੂੰ ਪੂਰੀ ਤਰ੍ਹਾਂ ਵਿਚਾਰਿਆ ਗਿਆ ਹੈ। ਸਿੱਖੀ ਵਿਚ 'ਗੁਰੂ' ਦੇ ਸੰਕਲਪ ਬਾਰੇ ਕਈ ਪ੍ਰਕਾਰ ਦੀਆਂ ਭ੍ਰਾਂਤੀਆਂ ਖੜੀਆਂ ਕਰਨ ਦੇ ਯਤਨ ਕੀਤੇ ਜਾਂਦੇ ਰਹੇ ਹਨ। ਲੇਖਕ ਨੇ ਇਸ ਗੱਲ ਨੂੰ ਸਾਹਮਣੇ ਰੱਖਦਿਆ 'ਗੁਰੂ ਨਾਨਕ ਵਿਚਾਰਧਾਰਾ ਵਿਚ 'ਗੁਰੂ' ਦਾ ਮਹੱਤਵ' ਬਾਰੇ ਲੇਖ ਵਿਚ ਪ੍ਰਮਾਣਿਕ ਜਾਣਕਾਰੀ ਦੇ ਕੇ ਭ੍ਰਾਂਤੀਆਂ ਨੂੰ ਨਿਵਾਰਿਆ ਹੈ। ਉਸ ਨੇ 'ਗੁਰੂ ਨਾਨਕ ਵਿਚਾਰਧਾਰਾ ਦਾ ਤੁਲਨਾਤਮਿਕ ਅਧਿਐਨ' ਲੇਖ ਵਿਚ ਗੁਰੂ ਨਾਨਕ ਵਿਚਾਰਧਾਰਾ ਤੋਂ ਪੂਰਵ ਦੀ ਭਾਰਤੀ ਅਤੇ ਸਾਮੀ ਵਿਚਾਰਧਾਰਾ ਦੀ ਪੂਰੀ ਚਰਚਾ ਕਰਕੇ ਗੁਰੂ ਨਾਨਕ

ਦੇਵ ਜੀ ਦੁਆਰਾ ਆਪਣੇ ਸਮੇਂ ਦੇ ਹਾਲਾਤ ਨੂੰ ਸਾਹਮਣੇ ਰੱਖਦਿਆਂ ਜੀਵਨ ਸਿੱਖਿਆ ਦੇ ਜੋ ਤੱਤ ਦ੍ਰਿੜ੍ਹ ਕਰਾਏ ਸਨ, ਦਾ ਵਿਸ਼ਲੇਸ਼ਣ ਕਰਦਿਆਂ ਤੁਲਨਾਤਮਿਕ ਅਧਿਐਨ ਪੇਸ਼ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਸੰਗੀਤ ਕਲਾ ਲੇਖ ਵਿਚ ਭਾਰਤੀ ਸੰਗੀਤ ਪਰੰਪਰਾ ਦੇ ਭਿੰਨਤਾਂ ਦਾ ਉਲੇਖ ਕਰਨ ਤੋਂ ਬਾਅਦ ਗੁਰੂ ਨਾਨਕ ਬਾਣੀ ਦੇ ਸੰਗੀਤਕ ਗੁਣਾਂ ਅਤੇ ਉਨ੍ਹਾਂ ਦੁਆਰਾ ਵਰਤੇ ਗਏ 19 ਰਾਗਾਂ ਬਾਰੇ ਭਰਵੀਂ ਜਾਣਕਾਰੀ ਦਿੱਤੀ ਗਈ ਹੈ।

ਡਾ. ਮਹਿਤਾ ਨੇ ਇਸ ਪੁਸਤਕ ਵਿਚ ਗੁਰਮਤਿ ਸਾਹਿਤਧਾਰਾ ਨਾਲ ਸੰਬੰਧਿਤ ਜਿਨ੍ਹਾਂ ਵਿਸ਼ਿਆਂ ਨੂੰ ਲਿਆ ਹੈ ਉਨ੍ਹਾਂ ਬਾਰੇ ਭਰਪੂਰ ਜਾਣਕਾਰੀ ਦਿੱਤੀ ਹੈ। ਇਨ੍ਹਾਂ ਲੇਖਾਂ ਦੇ ਅਧਿਐਨ ਤੋਂ ਬਾਅਦ ਮੈਨੂੰ ਇਹ ਕਹਿਣ ਵਿਚ ਕੋਈ ਸੰਕੋਚ ਨਹੀਂ ਕਿ ਲੇਖਕ ਵਿਚ ਗੁਰਮਤਿ ਗਿਆਨ ਪ੍ਰਾਪਤੀ ਅਤੇ ਇਸ ਦੀ ਸਾਂਝ ਹੋਰਾਂ ਨਾਲ ਸਥਾਪਿਤ ਕਰਨ ਦੀ ਤੀਬਰ ਜਿਗਿਆਸਾ ਹੈ। ਡਾ.ਮਹਿਤਾ ਦੇ ਅਧਿਐਨ ਵਿਚ ਖ਼ਾਸੀਅਤ ਹੈ ਕਿ ਸੰਬੰਧਿਤ ਬਾਣੀਆਂ ਦੇ ਵਿਸ਼ੇ ਦੇ ਨਾਲ ਇਨ੍ਹਾਂ ਦੇ ਸਾਹਿਤਕ ਤੇ ਕਲਾਤਮਿਕ ਗੁਣਾਂ ਨੂੰ ਵੀ ਵਿਚਾਰ ਵਿਚ ਲਿਆਂਦਾ ਹੈ। ਡਾ. ਮਹਿਤਾ ਦੀ ਇਹ ਪੁਸਤਕ ਗੁਰਮਤਿ ਸਾਹਿਤ ਅਧਿਐਨ ਅਤੇ ਪੰਜਾਬੀ ਸਾਹਿਤ ਆਲੋਚਨਾ ਦੇ ਖੇਤਰ ਵਿਚ ਇਕ ਸ਼ਲਘਾਯੋਗ ਵਾਧਾ ਹੈ।

ਹੁਸ਼ਿਆਰਪੁਰ (ਪੰਜਾਬ)

# ਡਾ. ਭਾਈ ਵੀਰ ਸਿੰਘ ਜੀ ਦੀ ਕਵਿਤਾ : ਅਧਿਐਨ ਤੇ ਮੁਲਾਂਕਣ

ਡਾ. ਭਾਈ ਵੀਰ ਸਿੰਘ ਜੀ ਦੀ ਕਵਿਤਾ ਨਾਂ ਦੀ ਪੁਸਤਕ, ਜੋ ਡਾ. ਗੁਰਚਰਨ ਸਿੰਘ ਮਹਿਤਾ ਦਾ ਪੀਐਚ. ਡੀ. ਦੀ ਉਪਾਧੀ ਦਾ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਪ੍ਰਵਾਨਿਤ ਸ਼ੋਧਪ੍ਰਬੰਧ ਹੈ, ਭਾਈ ਵੀਰ ਸਿੰਘ ਦੀ ਕਵਿਤਾ ਦਾ ਪੰਜਾਬੀ ਆਲੋਚਨਾ ਦੇ ਇਤਿਹਾਸ ਵਿਚ ਪਹਿਲਾ ਮੁਕੰਮਲ ਆਲੋਚਨਾਤਮਿਕ ਯਤਨ ਹੈ। ਇਸ ਨੂੰ 1972 ਵਿਚ ਭਾਸ਼ਾ ਵਿਭਾਗ ਪੰਜਾਬ ਨੇ ਪ੍ਰਕਾਸ਼ਿਤ ਕੀਤਾ ਹੈ। ਇਸ ਸੋਧ ਪ੍ਰਬੰਧ ਦੀ ਪ੍ਰਸਤਾਵਨਾ ਵਿਚ ਡਾ. ਮਹਿਤਾ ਨੇ ਲਿਖਿਆ ਹੈ ਭਾਈ ਵੀਰ ਸਿੰਘ ਦੇ ਕਾਵਿ ਬਾਰੇ ਜੋ ਆਲੋਚਨਾ ਹੁਣ ਤਕ ਹੋਈ ਹੈ, ਉਸ ਦੁਆਰਾ ਭਾਈ ਵੀਰ ਸਿੰਘ ਕਾਵਿ ਦੇ ਕਈ ਮਹੱਤਵਪੂਰਨ ਤੱਤਾਂ ਦਾ ਉਲੇਖ ਜ਼ਰੂਰ ਹੋਇਆ ਹੈ। ਪਰ ਇਸ ਵਿਚ ਕੁਝ ਸਮੀਖਿਆ ਨਿਰੋਲ ਸ਼ਰਧਾਲੂ ਬਿਰਤੀ ਤੋਂ ਹੋਈ ਹੈ ਅਤੇ ਕੁਝ ਵਧੇਰੇ ਅਗਾਂਹਵਧੂ ਜਾਂ ਪ੍ਰਗਤੀਵਾਦੀ ਆਲੋਚਨਾਤਮਿਕ ਪ੍ਰਣਾਲੀ ਦੇ ਆਧਾਰ ਤੇ ਜਿਸ ਕਰਕੇ ਇਸ ਕਾਵਿ ਨਾਲ ਪੂਰਾ ਨਿਆਂ ਨਹੀਂ ਹੋ ਸਕਿਆ। ਹੁਣ ਤੱਕ ਭਾਈ ਵੀਰ ਸਿੰਘ ਕਾਵਿ ਸੰਬੰਧੀ ਕੋਈ ਐਸੀ ਪੁਸਤਕ ਪ੍ਰਾਪਤ ਨਹੀਂ ਹੁੰਦੀ ਜਿਸ ਵਿਚ ਉਨ੍ਹਾਂ ਦੇ ਸਾਰੇ ਕਾਵਿ ਪੁਸਤਕ ਰੂਪ ਵਿਚ ਸੰਕਲਿਤ ਅਤੇ ਅਸੰਕਲਿਤ (ਜੋ ਹਾਲੀ ਪੁਸਤਕ ਰੂਪ ਵਿਚ ਨਹੀਂ ਛਪਿਆ) ਦਾ ਸਾਰੇ ਪੱਖਾਂ ਤੋਂ ਵਿਗਿਆਨਕ ਢੰਗ ਨਾਲ ਅਧਿਐਨ ਕੀਤਾ ਗਿਆ ਹੋਵੇ। ਇਸ ਤਰ੍ਹਾਂ ਭਾਈ ਵੀਰ ਸਿੰਘ ਦੇ ਕਾਵਿ ਸਬੰਧੀ ਅਜਿਹੇ ਸ਼ੋਧ ਪ੍ਰਬੰਧ ਦੇ ਲਿਖਣ ਦੀ ਲੋੜ ਬਣੀ ਰਹੀ ਹੈ ਜਿਸ ਵਿਚ ਇਸ ਸੰਪੂਰਣ ਕਾਵਿ ਦਾ ਸਾਰੇ ਪੱਖਾਂ ਤੋਂ ਅਧਿਐਨ ਕੀਤਾ ਜਾਵੇ।

ਡਾ ਮਹਿਤਾ ਨੇ ਇਸ ਸ਼ੋਧ ਪ੍ਰਬੰਧ ਵਿਚ ਭਾਈ ਵੀਰ ਸਿੰਘ ਕਾਵਿ ਦੇ ਸਰਵ ਪੱਖੀ ਅਧਿਐਨ ਨੂੰ ਛੇ ਅਧਿਆਵਾਂ ਵਿਚ ਵੰਡ ਕੇ ਵਿਚਾਰ ਚਰਚਾ ਕੀਤੀ ਹੈ। ਅਖੀਰ ਦੇ ਪਰਿਸ਼ਿਸ਼ਟ ਵਿਚ ਖਾਲਸਾ ਸਮਾਚਾਰ ਸਪਤਾਹਿਕ ਵਿਚ ਭਾਈ ਵੀਰ ਸਿੰਘ ਦੀਆਂ 354 ਛਪੀਆਂ ਕਵਿਤਾਵਾਂ, ਜੋ ਹਾਲੀ ਤਕ ਪੁਸਤਕ ਆਕਾਰ ਵਿਚ ਸੰਕਲਿਤ ਨਹੀਂ ਹੋਈਆਂ, ਦੀ ਸੂਚੀ ਦਿੱਤੀ ਹੈ ਅਤੇ ਪਰਿਸ਼ਿਸ਼ਟ ਨੰ. 2 ਵਿਚ ਸਹਾਇਕ ਪੁਸਤਕ ਸੂਚੀ ਨੂੰ ਖੋਜ ਮੈਥੋਡਾਲੋਜੀ ਮੁਤਾਬਿਕ ਦਰਜ ਕੀਤਾ ਹੈ।

ਖੋਜ ਕਰਤਾ ਨੇ ਇਸ ਸੋਧ ਪ੍ਰਬੰਧ ਦੇ ਪਹਿਲੇ ਅਧਿਆਇ ਵਿਚ ਵੀਰ ਸਿੰਘ ਕਾਵਿ ਦੀ ਪਿਠਭੂਮੀ ਨੂੰ ਵਿਚਾਰਨ ਲਈ ਉਨ੍ਹੀਵੀਂ ਸ਼ਤਾਬਦੀ ਦੇ ਦੂਜੇ ਅੱਧ ਵਿਚ ਪੰਜਾਬ ਵਿਚ ਅੰਗਰੇਜ਼ਾਂ ਦੇ ਆਗਮਨ ਨਾਲ ਨਵੇਂ ਮਾਹੌਲ ਦੀ ਉਤਪਤੀ, ਈਸਾਈ ਮਤ ਦਾ ਪ੍ਰਚਾਰ, 1857 ਦੇ ਗਦਰ ਤੇ ਉਸ ਦੇ ਪ੍ਰਤਿਕਰਮ, ਪੱਛਮੀ ਵਿਦਿਆ ਦੇ ਪ੍ਰਭਾਵ, ਪੁਨਰ ਜਾਗ੍ਰਤੀ ਦੀਆਂ ਸਮਾਜਿਕ ਤੇ ਧਾਰਮਿਕ ਲਹਿਰਾਂ ਵਿਚ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਦੀਆਂ ਲਹਿਰਾਂ ਇਸ ਦੇ ਨਾਲ ਇਸ ਕਾਲ ਵਿਚ ਪੈਦਾ ਹੋਈਆਂ ਰਾਜਸੀ ਲਹਿਰਾਂ ਦਾ ਸੰਖਿਪਤ ਰੂਪ ਵਿਚ ਉਲੇਖ ਕੀਤਾ ਹੈ। ਇਸ ਤੋਂ ਬਾਅਦ

ਵੀਹਵੀਂ ਸ਼ਤਾਬਦੀ ਦੇ ਪਹਿਲੇ ਅੱਧ ਦੀ ਰਾਜਸੀ ਦਸ਼ਾ, ਵਿਦਿਅਕ ਤੇ ਸਭਿਆਚਾਰਕ ਦਸ਼ਾ, ਧਾਰਮਿਕ ਦਸ਼ਾ ਅਤੇ ਸਾਹਿਤ ਤੇ ਕਲਾ ਦੀ ਸਮੁੱਚੀ ਸਥਿਤੀ ਬਾਰੇ ਚਰਚਾ ਕੀਤੀ ਹੈ। ਡਾ. ਮਹਿਤਾ ਨੇ ਇਸ ਚਰਚਾ ਵਿਚ ਭਰੋਸੇਯੋਗ ਮੂਲ ਸਰੋਤਾਂ ਦੇ ਹਵਾਲੇ ਦੇ ਕੇ ਜਾਣਕਾਰੀ ਨੂੰ ਪ੍ਰਮਾਣਿਕ ਬਣਾਇਆ ਹੈ।

ਇਸ ਪਿੱਠਭੂਮੀ ਨੂੰ ਦ੍ਰਿਸ਼ਟੀਗੋਚਰ ਕਰਨ ਉਪਰੰਤ ਸ਼ੋਧ ਕਰਤਾ ਨੇ ਵੀਰ ਸਿੰਘ ਕਾਵਿ ਨੂੰ ਸਮਝਣ ਲਈ ਇਸ ਕਾਵਿ ਤੋਂ ਪਹਿਲੇ ਦੀ ਪੰਜਾਬੀ ਕਾਵਿ ਪਰੰਪਰਾ ਨੂੰ ਅਧਿਆਤਮਿਕ ਤੇ ਧਾਰਮਿਕ ਕਵਿਤਾ, ਸੂਫੀ ਕਾਵਿ ਹੋਰ ਧਾਰਮਿਕ ਤੇ ਸੁਧਾਰਕ ਕਾਵਿ, ਕਿੱਸਾ ਕਾਵਿ, ਬੀਰ ਰਸੀ ਕਾਵਿ, ਲੋਕ ਗੀਤਕ ਕਾਵਿ, ਛੰਦ ਬੱਧ ਇਤਿਹਾਸ, ਪੱਛਮੀ ਰੋਮਾਂਸਵਦੀ ਕਵਿਤਾ ਤੇ ਉਰਦੂ ਕਵਿਤਾ ਦੇ ਸਿਰਲੇਖਾਂ ਹੇਠਾਂ ਵਿਚਾਰ ਕੇ ਪੰਜਾਬੀ ਕਾਵਿ ਉਤੇ ਪਏ ਪ੍ਰਭਾਵ ਨੂੰ ਦ੍ਰਿਸ਼ਟੀਗਤ ਕੀਤਾ ਹੈ।ਲੇਖਕ ਇਸੇ ਸਿੱਟੇ ਤੇ ਪੁਜਦਾ ਹੈ :

ਇਸ ਤਰ੍ਹਾਂ ਭਾਈ ਸਾਹਿਬ ਤੋਂ ਪਹਿਲੇ ਜਿਥੇ ਪੰਜਾਬੀ ਦੀ ਕਵਿਤਾ ਇਕ ਤਿਆਗੀ ਹੋਈ ਸਥਿਤੀ ਵਿਚ ਵਿਚਰ ਰਹੀ ਸੀ, ਉਥੇ ਨਾਨਕ ਕਾਲ ਤੇ ਮੱਧ ਕਾਲ ਦੀ ਪੰਜਾਬੀ ਕਾਵਿ ਪਰੰਪਰਾ ਵਿਚ ਅਜਿਹੀਆਂ ਵਿਸ਼ੇਸ਼ਤਾਈਆਂ ਵਿਦਮਾਨ ਸਨ, ਜਿਨ੍ਹਾਂ ਨੂੰ ਨਵੇਂ ਪੱਛਮ ਪ੍ਰਭਾਵਾਂ ਦੇ ਸੰਜੋਗ ਨਾਲ ਪੁਨਰ ਸੁਰਜੀਤ ਕਰਕੇ ਪੰਜਾਬੀ ਕਵਿਤਾ ਦੇ ਇਕ ਨਵੇਂ ਮਾਰਗ ਨੂੰ ਸ਼ੁਰੂ ਕੀਤਾ ਜਾ ਸਕਦਾ ਸੀ।(ਪੰ. 30)

ਇਸ ਤੋਂ ਬਾਅਦ ਡਾ. ਮਹਿਤਾ ਨੇ ਇਹ ਅਨੁਭਵ ਕਰਦਿਆਂ ਕਿ ਕਵੀ ਦੇ ਕਾਵਿ ਵਿਚੋਂ ਤਾਂ ਉਸਦਾ ਸੰਪੂਰਣ ਵਿਅਕਤਿਤਵ ਅਭਿਵਿਅਕਤ ਹੁੰਦਾ ਹੈ। ਉਸਨੇ ਭਾਈ ਵੀਰ ਸਿੰਘ ਦੇ ਜੀਵਨ ਤੇ ਵਿਅਕਤੀਤਵ ਦੀ ਭਰਪੂਰ ਜਾਣਕਾਰੀ ਦਿੰਦਿਆਂ ਕਵੀ ਦੀ ਵੰਸ਼ ਪਰੰਪਰਾ, ਵਿਦਿਆ ਪ੍ਰਾਪਤੀ, ਵਿਹਾਰ, ਉਸ ਦੇ ਸਭਿਆਚਾਰਸ਼ੀਲ ਵਿਅਕਤਿਤਵ, ਪ੍ਰਕ੍ਰਿਤੀ ਤੇ ਸੰਗੀਤ ਪ੍ਰੇਮ, ਸਾਮਾਜਿਕ, ਧਾਰਮਿਕ ਤੇ ਰਾਜਨੀਤਕ ਜੀਵਨ, ਕਾਵਿ ਜੀਵਨ, ਸਾਹਿਤਕ ਸੰਬੰਧ ਤੇ ਪ੍ਰਾਪਤ ਹੋਏ ਮਾਨ ਸਨਮਾਨ ਬਾਰੇ ਪੂਰੀ ਜਾਣਕਾਰੀ ਦਿਤੀ ਹੈ।

ਭਾਈ ਵੀਰ ਸਿੰਘ ਦੇ ਜੀਵਨ ਅਤੇ ਵਿਅਕਤਿਤਵ ਨੂੰ ਵੇਖਣ ਤੋਂ ਬਾਅਦ ਲੇਖਕ ਨੇ ਭਾਈ ਵੀਰ ਸਿੰਘ ਦੀਆਂ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕਾਵਿ ਰਚਨਾਵਾਂ : ਨਿਨਾਣ ਭਰਜਾਈ ਦਾ ਸਿਖਿਆਦਾਇਕ ਵਾਰਤਾਲਾਪ, ਰਾਣਾ ਸੂਰਤ ਸਿੰਘ, ਲਹਿਰਾਂ ਦੇ ਹਾਰ, ਮਟਕ ਹੁਲਾਰੇ,ਬਿਜਲੀਆਂ ਦੇ ਹਾਰ, ਪ੍ਰੀਤ ਵੀਣਾ, ਕੰਬਦੀ ਕਲਾਈ, ਕੰਤ ਸਹੇਲੀ ਦਾ ਬਾਰਾਂਮਾਹ, ਮੇਰੇ ਸਾਈਆਂ ਜੀਓ ਅਤੇ ਖਾਲਸਾ ਸਮਾਚਾਰ ਸਪਤਾਹਕ ਵਿਚ ਛਪੀਆਂ ਅਸੰਕਲਿਤ ਕਵਿਤਾਵਾਂ ਦਾ ਸੰਖਿਅਤ ਵਿਚ ਪਰਿਚਯ ਦਿਤਾ ਹੈ। ਇਹ ਭਾਈ ਵੀਰ ਸਿੰਘ ਦੇ ਕਾਵਿ ਵਿਕਾਸ ਦੀ ਪਹਿਲੀ ਵਿਕਾਸ ਸਥਿਤੀ ਸੰਨ 1890 ਤੋਂ 1901 ਤਕ ਨੂੰ ਆਰੰਭਕ ਕਾਲ ਅਥਵਾ ਅਭਿਆਸ ਕਾਲ, ਦੂਜੀ ਵਿਕਾਸ ਸਥਿਤੀ 1902 ਤੋਂ1906 ਤਕ ਮਧਕਾਲ ਅਥਵਾ ਨਿਰਮਾਣ ਕਾਲ ਅਤੇ ਤੀਜੀ ਵਿਕਾਸ ਸਥਿਤੀ 1906 ਤੋਂ 1956 ਤਕ ਨੂੰ ਪ੍ਰੋੜ੍ਹ ਕਾਲ ਅਥਵਾ ਉਤਕਰਸ਼ ਕਾਲ ਵਿਚ ਵੰਡ ਕੇ ਕਾਵਿ ਵਿਕਾਸ ਦਾ ਜਾਇਜ਼ਾ ਲਿਆ ਹੈ। ਲੇਖਕ ਨੇ ਨਿਰਣਾ ਦਿਤਾ ਹੈ : ਭਾਈ ਵੀਰ ਸਿੰਘ ਦਾ ਕਾਵਿ ਭਿੰਨ ਪੜਾਵਾਂ ਵਿਚੋਂ ਗੁਜਰਦਾ ਕਾਵਿ ਦੀਆਂ ਨਵੀਆਂ ਸੰਭਾਵਨਾ ਨੂੰ ਉਜਾਗਰ ਕਰਦਾ ਜਾਂਦਾ ਹੈ ਜੋ ਭਾਈ ਸਾਹਿਬ ਦੇ ਵਿਕਾਸਸ਼ੀਲ ਵਿਅਕਤਿਤਵ ਦਾ ਸੂਚਕ ਹੈ।ਕਵੀ ਦੀ ਚੇਤਨਾ, ਸਾਂਸਕ੍ਰਿਤਕ ਭਾਵਨਾ, ਜੀਵਨ

ਦਰਸ਼ਨ ਅਤੇ ਕਾਵਿ ਕਲਾ ਉਤਕਰਸ਼ ਵੱਲ ਹੀ ਰਹੀ ਹੈ।(ਪੰ.59)

ਇਸ ਖੋਜ ਗ੍ਰੰਥ ਦੇ ਦੂਜੇ ਅਧਿਆਇ ਵਿਚ ਖੋਜਕਰਤਾ ਨੇ ਭਾਈ ਵੀਰ ਸਿੰਘ ਦੀ ਕਵਿਤਾ ਦੇ ਵਿਵੇਚਨ ਤੋਂ ਪੂਰਵ ਭਾਈ ਸਾਹਿਬ ਦੇ ਕਾਵਿ ਸਿਧਾਂਤ ਬਾਰੇ ਉਨ੍ਹਾਂ ਦੀ ਕਵਿਤਾ ਕਾਵਿ ਦੀ ਸੁੰਦਰਤਾ ਅਤੇ ਕੁਝ ਹੋਰ ਕਵਿਤਾਵਾਂ ਵਿਚੋਂ ਹਵਾਲੇ ਦੇ ਕੇ ਇਹ ਕਿਹਾ ਹੈ : ਭਾਈ ਸਿੰਘ ਦਾ ਵਿਚਾਰ ਹੈ ਕਿ ਕਵਿਤਾ ਸਤਿ ਦਾ ਪ੍ਰਕਾਸ਼ ਹੈ ਤੇ ਇਹ ਆਵੇਸ਼ ਦੇ ਪਲਾਂ ਵਿਚ ਪ੍ਰਗਟ ਹੁੰਦੀ ਹੈ। ਕਵਿਤਾ ਦੇ ਉਪਦੇਸ਼ ਬਾਰੇ ਉਹ ਦਸਦੇ ਹਨ ਕਿ ਕਵਿਤਾ ਆਪਣੀ ਸਾਹਿਤਕ ਸ਼ਕਤੀ ਰਾਹੀਂ ਮਨੁੱਖ ਨੂੰ ਜੀਵਨ ਛੁਹ ਲਾਉਣ ਦੀ ਸਮੱਰਥਾ ਰੱਖਦੀ ਹੈ। ਕਵਿਤਾ ਦੇ ਸਰੂਪ ਬਾਰੇ ਉਹ ਕਹਿੰਦੇ ਹਨ ਕਿ ਕਵਿਤਾ ਦੀ ਸੁੰਦਰਤਾਈ ਸੁੰਦਰ ਜਾਮੇ ਤੇ ਸੁੰਦਰ ਸ਼ੈਲੀ ਵਿਚ ਹੀ ਨਿਖਰਦੀ ਹੈ। ਉਨ੍ਹਾਂ ਦੇ ਕਾਵਿ ਸੰਬੰਧੀ ਇਹ ਵਿਚਾਰ ਸਤਿਅੰ, ਸ਼ਿਵੰ, ਸੁੰਦਰਮ ਸੂਤਰ ਨਾਲ ਕਾਫੀ ਹਦ ਤਕ ਮੇਲ ਖਾਂਦੇ ਹਨ। ਇਹ ਧਾਰਣਾਵਾਂ ਗੁਰਮਤਿ ਦੀਆਂ ਮੂਲ ਧਾਰਨਾਵਾਂ ਹਨ ਜਿਸ ਦੇ ਹਿਰਦੇ ਵਿਚ ਜਤ ਤੇ ਧੀਰਜੁ ਦੇ ਗੁਣ ਵਿਦਮਾਨ ਹੋਣ ਤੇ ਜਿਥੇ ਮਤ ਬਲਵਾਨ ਹੋਏ, ਜਿਥੇ ਭਾਉ ਤੇ ਭਉ ਨਾਲ ਹਿਰਦਾ ਨਿਰਮਲ ਹੋ ਗਿਆ ਹੋਵੇ, ਉਥੇ ਅੰਮ੍ਰਿਤ ਸ਼ਬਦ ਪੈਦਾ ਹੁੰਦਾ ਹੈ ਜੋ ਮਨੁੱਖਤਾ ਲਈ ਕਲਿਆਣਕਾਰੀ ਹੁੰਦਾ ਹੈ ਅਤੇ ਅਨੁਰੂਪ ਹਨ।(ਪੰ. 63)

. ਡਾ ਮਹਿਤਾ ਨੇ ਭਾਈ ਵੀਰ ਸਿੰਘ ਦੇ ਕਾਵਿ ਸਿਧਾਂਤ ਦਾ ਨਿਤਾਰਾ ਕਰਨ ਤੋਂ ਬਾਅਦ ਭਾਈ ਵੀਰ ਸਿੰਘ ਦੀ ਨਾਨਾ ਰੂਪਾਂਤਕ ਰਚਨਾ ਦੇ ਵਿਵੇਚਨ ਲਈ ਰੂਪਾਂਤਕ ਵਰਗੀਕਰਣ ਨੂੰ ਆਧਾਰ ਬਣਾ ਕੇ ਸਾਰੇ ਕਾਵਿ ਦੀ ਚਰਚਾ ਕੀਤੀ ਹੈ। ਕਿਉਂਕਿ ਇਸੇ ਵਿਧੀ ਨਾਲ ਹੀ ਭਾਈ ਸਾਹਿਬ ਦੇ ਸਮੂਹ ਕਾਵਿ ਦੀ ਸੁਵਿਧਾ ਪੂਰਵਕ ਵਿਵੇਚਨਾ ਸੰਭਵ ਸੀ। ਵੀਰ ਸਿੰਘ ਕਾਵਿ ਵਿਚ ਰਾਣਾ ਸੂਰਤ ਸਿੰਘ ਮਹਾਂਕਾਵਿ ਹੈ ਅਤੇ ਬਾਕੀ ਦੀ ਸਾਰੀ ਕਾਵਿ ਰਚਨਾ ਭਾਵੇਂ ਉਹ ਸੰਕਲਿਤ ਹੈ ਜਾਂ ਅਸੰਕਲਿਤ, ਛੋਟੀਆਂ ਕਵਿਤਾਵਾਂ ਜਾਂ ਲੰਮੇਰੀਆਂ ਕਵਿਤਾਵਾਂ ਦੇ ਰੂਪ ਵਿਚ ਮਿਲਦੀ ਹੈ। ਇਸ ਲਈ ਵੀ ਵੀਰ ਸਿੰਘ ਕਾਵਿ ਨੂੰ ਉਸ ਦੇ ਮਹਾਂ ਕਾਵਿ, ਲੰਮੇਰੀਆਂ ਕਵਿਤਾਵਾਂ ਤੇ ਛੋਟੀਆਂ ਕਵਿਤਾਵਾਂ ਦੇ ਵਰਗੀਕਰਣ ਵਿਚ ਰੱਖ ਕੇ ਵਿਚਾਰਿਆ ਹੈ।

ਡਾ. ਮਹਿਤਾ ਨੇ ਇਹ ਧਾਰਣਾ ਪ੍ਰਗਟ ਕੀਤੀ ਹੈ ਕਿ ਭਾਈ ਸਾਹਿਬ ਨੂੰ ਗੁਰਮਤਿ ਦੀ ਵਿਚਾਰਧਾਰਾ ਵਿਰਸੇ ਵਿਚ ਮਿਲ ਰਹੀ ਸੀ। ਉਨ੍ਹਾ ਗੁਰਮਤਿ ਦੀ ਮਹੱਤਤਾ ਨੂੰ ਸਵੀਕਾਰ ਕਰਦਿਆਂ ਇਸ ਨੂੰ ਆਪਣੀ ਵਿਚਾਰਧਾਰਾ ਦਾ ਆਧਾਰ ਬਣਾ ਲਿਆ ਕਿਉਂਕਿ ਕਵੀ ਦਾ ਵਿਸ਼ਵਾਸ ਸੀ ਕਿ ਗੁਰਮਤਿ ਵਿਚਾਰਧਾਰਾ ਦੇ ਤਾਣੇ ਪੇਟੇ ਵਿਚ ਸਾਰੇ ਭਾਰਤੀ ਦਰਸ਼ਨ ਅਤੇ ਹੋਰ ਧਰਮਾਂ ਵਿਚ ਜੀਵਨ ਲਈ ਮਹੱਤਵ ਰੱਖਣ ਵਾਲੇ ਸਾਰੇ ਗੁਣਾਂ ਦਾ ਵਿਰਾਟ ਸੰਗਮ ਹੋਇਆ ਮਿਲਦਾ ਹੈ। ਭਾਈ ਸਾਹਿਬ ਦਾ ਸਾਰਾ ਯਤਨ ਆਪਣੇ ਵਿਚਾਰਾਂ ਨੂੰ ਗੁਰਮਤਿ ਦੇ ਕਾਵਿ ਰਾਹੀਂ ਵਿਆਖਿਆਣ ਦਾ ਰਿਹਾ ਹੈ।

ਲੇਖਕ ਨੇ ਰੂਪਾਤਮਕ ਵਿਧੀ ਨੂੰ ਮੁੱਖ ਰੱਖ ਕੇ ਮਹਾਂਕਾਵਿ ਰਾਣਾ ਸੂਰਤ ਸਿੰਘ ਦੇ ਕਾਵਿ ਰੂਪ, ਵਸਤੂ ਯੋਜਨਾ, ਰਾਸ਼ਟਰੀ ਤੇ ਪੰਜਾਬ ਦੀ ਸਥਿਤੀ ਦਾ ਉਲੇਖ ਕਰਨ ਤੋਂ ਬਾਅਦ ਇਸ ਮਹਾਂਕਾਵਿ ਦੇ ਚਿੰਤਨ ਦਾ ਦਾਰਸ਼ਨਿਕ, ਧਾਰਮਿਕ ਤੇ ਮਨੋਵਿਗਿਆਨ ਆਧਾਰ ਤੇ ਵਿਸ਼ਲੇਸ਼ਣ ਕੀਤਾ ਹੈ। ਇਸ ਮਹਾਂ ਕਾਵਿ ਦੇ ਕਲਾ ਪੱਖ ਨੂੰ ਪੂਰੀ ਤਰ੍ਹਾਂ ਆਪਣੇ ਵਿਵੇਚਨ ਵਿਚ ਲਿਆਂਦਾ ਹੈ ਅਤੇ ਇਸ ਮਹਾਂਕਾਵਿ ਦੇ ਗੁਣ ਅਤੇ ਦੋਸ਼ਾਂ ਤੇ ਬੇਬਾਕ ਹੋ ਕੇ ਰਾਏ ਦਿੱਤੀ ਹੈ। ਲੇਖਕ ਨੇ ਇਸ ਮਹਾਂਕਾਵਿ ਬਾਰੇ ਜੋ ਟਿਪਣੀ ਕੀਤੀ ਹੈ ਉਹ ਵਿਚਾਰਨਯੋਗ ਹੈ :

ਰਾਣਾ ਸੂਰਤ ਸਿੰਘ ਵਿਚ ਅਧਿਆਤਮਿਕ, ਧਾਰਮਿਕ, ਸਮਾਜਿਕ, ਰਾਜਨੀਤਿਕ, ਮਨੋਵਿਗਿਆਨਕ ਅਤੇ ਵਿਅਕਤੀਗਤ ਜੀਵਨ ਦੇ ਬਾਰੇ ਵਿਚਾਰ ਕਰਦਿਆਂ ਜੀਵਨ ਦੇ ਵਿਕਾਸ ਲਈ ਲੋੜੀਦੀਆਂ ਸਾਰੀਆਂ ਵਸਤੂਆਂ ਨੂੰ ਗ੍ਰਹਿਣ ਕੀਤਾ ਗਿਆ ਹੈ। ਇਥੇ ਜੀਵਨ ਨੂੰ ਸੰਪੂਰਣ ਇਕਾਈ ਦੇ ਰੂਪ ਗ੍ਰਹਿਣ ਕੀਤਾ ਗਿਆ ਹੈ। ਭਾਈ ਸਾਹਿਬ ਨੇ ਵਿਅਕਤੀ ਦੇ ਅੰਤਰਤਮ ਤੋਂ ਲੈ ਕੇ ਵਿਸ਼ਵ ਤਕ ਦੇ ਸੰਘਰਸ਼ ਨੂੰ ਸਮਾਪਤ ਕਰਨ ਦਾ ਯਤਨ ਕੀਤਾ ਹੈ (ਪੰ. 80) ਰਾਣਾ ਸੂਰਤ ਸਿੰਘ ਸੰਬਧੀ ਉਸ ਦੀ ਇਹ ਟਿਪਣੀ ਵੀ ਨਿਰਪੱਖ ਨਿਰਣਾ ਦੇਣ ਵਾਲੀ ਹੈ। ਰਾਣਾ ਸੂਰਤ ਸਿੰਘ ਦੀ ਕਥਾ ਨੂੰ ਬਿਲਕੁਲ ਨਿਰਦੋਸ਼ ਨਹੀਂ ਕਿਹਾ ਜਾ ਸਕਦਾ। ਇਸ ਵਿਚ ਕਈ ਥਾਈਂ ਧਰਮ ਦੇ ਗਿਆਨ ਦੀ ਵਿਆਖਿਆ ਇਤਨੀ ਹਾਵੀ ਹੋ ਜਾਂਦੀ ਹੈ ਕਿ ਮੂਲ ਘਟਨਾ ਰੁੱਕ ਜਾਂਦੀ ਹੈ। ਪਤੀ ਦੇ ਪੜ੍ਹ ਤੇ ਸਤਿਸੰਗ ਦਰ ਤੋਂ ਲੈ ਕੇ ਸਤਿਸੰਗ ਕਰਨੀ ਤਕ ਕੇ ਪ੍ਰਕਰਣਾਂ ਵਿਚ ਭਾਈ ਸਾਹਿਬ ਦੇ ਵਿਚਾਰ ਸਿੱਧੇ ਵਧੇਰੇ ਪ੍ਰਗਟ ਹੁੰਦੇ ਹਨ। ਉਸ ਤੁਰਟੀ ਤੋਂ ਚੇਤੰਨ ਹੁੰਦਿਆਂ ਇਥੇ ਕਲਾ ਨੂੰ ਮੁੱਖ ਰੱਖ ਕੇ ਸੰਕੇਤਮਈ ਸ਼ੈਲੀ ਤੋਂ ਕਾਰਜ ਕੀਤਾ ਜਾਂਦਾ ਤਾਂ ਕਥਾ ਵਧੇਰੇ ਪ੍ਰਭਾਸ਼ਸਾਲੀ ਬਣ ਸਕਦੀ ਸੀ।(ਪੰ. 84)

ਸ਼ੋਧ ਕਰਤਾ ਨੇ ਵੀਰ ਸਿੰਘ ਦੀਆਂ ਲੰਮੇਰੀਆ ਕਵਿਤਾਵਾਂ ਨੂੰ ਤਿੰਨ ਸ਼੍ਰੇਣੀਆ : ਸੰਬਾਦਾਤਮਕ, ਨਾਟਕੀ ਏਕਾਲਾਪ ਅਥਵਾ ਆਤਮ ਸੰਕਾਲਪਾਤਮਕ ਅਤੇ ਵਰਣਨਾਤਮਕ ਬਿਰਤਾਤਮਕ ਸੰਬਾਦਾਤਮਕ ਮਿਸ਼ਰਨ ਦੇ ਵਰਗੀਕਰਣ ਵਿਚ ਵੰਡ ਕੇ ਹਰ ਕਵਿਤਾ ਦੇ ਮੂਲ ਸੰਦੇਸ਼ੇ ਅਤੇ ਕਲਾ ਦੇ ਗੁਣਾਂ ਨੂੰ ਉਜਾਗਰ ਕਰਨ ਦਾ ਉਪਰਾਲਾ ਕੀਤਾ ਹੈ। ਉਸਦਾ ਕਥਨ ਵੇਖੋ : ਭਾਈ ਸਾਹਿਬ ਨੇ ਆਪਣੀਆਂ ਲੰਮੇਰੀਆਂ ਕਵਿਤਾਵਾਂ ਨਾਲ ਹੀ ਸਹੀਂ ਅਰਥਾਂ ਵਿਚ ਪੰਜਾਬੀ ਵਿਚ ਆਧੁਨਿਕ ਪੱਛਮੀ ਢੰਗ ਦੀਆਂ ਲੰਮੇਰੀਆਂ ਕਵਿਤਾਵਾਂ ਨੂੰ ਸ਼ੁਰੂ ਕੀਤਾ ਹੈ। ਉਨ੍ਹਾਂ ਦੀਆਂ ਲੰਮੇਰੀਆਂ ਕਵਿਤਾਵਾਂ ਵਿਚ ਦਾਰਸ਼ਨਿਕ ਤੇ ਆਦਰਸ਼ ਵਿਅੰਜਨ, ਉਪਦੇਸ਼ਾਤਮਕ ਤੇ ਨੀਤੀਵਾਦੀ ਵਿਵਰਣਾਤਮਕ ਤੇ ਵਰਣਨਾਤਮਕ ਦੇਸ਼ ਭਗਤੀ ਅਤੇ ਸਾਮਾਜਿਕ ਜੀਵਨ ਸੰਬੰਧੀ ਅੰਸ਼ ਸਮਾਏ ਮਿਲਦੇ ਹਨ ਇਨ੍ਹਾਂ ਵਿਚ ਜੀਵੰਨ ਦੇ ਰਹੱਸ, ਨੈਤਿਕ ਜੀਵਨ ਆਦਰਸ਼, ਪ੍ਰੇਮ ਤੇ ਕਰੁਣਾ, ਸੰਜਮ ਤੇ ਸਾਧਨਾ ਅਤੇ ਤਿਆਗ ਤੇ ਸਿਮਰਨ ਨੂੰ ਮਾਨਵਤਾ ਦੀਆਂ ਉਥਾਨ ਮੂਲਿਕ ਪ੍ਰਵਿਰਤੀਆਂ ਦੇ ਰੂਪ ਵਿਚ ਪ੍ਰਗਟ ਕੀਤਾ ਹੈ।(ਪੰ. 138)

ਡਾ. ਮਹਿਤਾ ਨੇ ਭਾਈ ਵੀਰ ਸਿੰਘ ਦੀਆਂ ਛੋਟੀਆਂ ਕਵਿਤਾਵਾਂ ਦੇ ਵਿਵੇਚਨ ਲਈ ਪਹਿਲਾਂ ਛੋਟੀ ਕਵਿਤਾ ਦੀ ਪਰਿਭਾਸ਼ਾ ਬਾਰੇ ਜਾਣਕਾਰੀ ਦਿੱਤੀ ਹੈ ਅਤੇ ਫਿਰ ਉਨ੍ਹਾਂ ਦੀਆਂ ਛੋਟੀਆਂ ਕਵਿਤਾਵਾਂ, ਜੋ ਗੀਤਾਂ ਅਤੇ ਅਸਰੋਂਦੀ ਰੂਪ ਵਿਚ ਸਿਰਦੀਆਂ ਹਨ, ਦਾ ਵਰਗੀਕਰਣ ਅਧਿਆਤਮਿਕ ਤੇ ਰਹੱਸਵਾਦੀ, ਰੋਮਾਂਸਵਾਦੀ, ਪ੍ਰਕ੍ਰਿਤੀ ਵਿਸ਼ਿਅਕ, ਵਿਚਾਰਾਤਮਕ, ਨੀਤੀਪੂਰਕ ਤੇ ਉਪਦੇਸ਼ਾਤਮਿਕ, ਦੇਸ਼ ਭਗਤੀ ਪਰਕ ,ਭਗਤੀ ਪਰਕ, ਧਾਰਮਕ ਲੋਕ ਗੀਤਕ ਦੇ ਫੁਟਕਲ ਦੋਹੇ ਤੇ ਸੋਰਠੇ ਦੇ ਸਿਰਲੇਖਾਂ ਹੇਠ ਵਿਚਾਰਿਆ ਹੈ। ਉਨ੍ਹਾਂ ਨੇ ਇਨ੍ਹਾਂ ਛੋਟੀਆਂ ਕਵਿਤਾਵਾਂ ਬਾਰੇ ਨਿਰਣਾ ਦਿੱਤਾ ਹੈ : ਭਾਈ ਸਾਹਿਬ ਦੀਆਂ ਛੋਟੀਆਂ ਕਵਿਤਾਵਾਂ, ਜੋ ਗੀਤਾਂ ਤੇ ਅਸਰੋਦੀ ਰੂਪ ਵਿਚ ਮਿਲਦੀਆਂ ਹਨ, ਨਾਲ ਹੀ ਆਧੁਨਿਕ ਪੰਜਾਬੀ ਕਵਿਤਾ ਦਾ ਮੁੱਢ ਬੱਝਦਾ ਹੈ। ਭਾਈ ਸਾਹਿਬ ਦੀਆਂ ਛੋਟੀਆਂ ਕਵਿਤਾਵਾਂ ਨਾਲ ਪੰਜਾਬੀ ਕਵਿਤਾ ਪਿੜਾਂ ਤੇ ਦਾਇਰਿਆਂ ਤੋਂ ਇੱਕਲ ਦੇ ਸਾਥ ਵਿਚ ਕਹਿਣ ਬਾਰੇ ਵਿਚਾਰਵਾਨ ਪਾਠਕਾਂ ਦੇ ਮਾਹੌਲ ਵਿਚ ਵਿਚਰਨਾ ਸ਼ੁਰੂ ਕਰਦੀ ਹੈ। ਇਨ੍ਹਾਂ ਵਿਚ ਸ਼ਾਬਦਿਕ ਰੰਗ ਦੀ ਥਾਂ ਵਿਚਾਰ ਜਾਂ ਭਾਵਾਂ ਦੇ ਅੰਦਰਲੇ ਦਾਗ ਦਾ ਪ੍ਰਗਟਾਵਾ ਖੁਲ੍ਹੀ ਛੁਹੀ ਸਪਸ਼ਟ

ਸ਼ੈਲੀ ਦੀਆਂ ਰਮਜ਼ਾਂ ਭਰੀ, ਚਿੰਨ੍ਹਾਤਮਕ, ਸੰਕੋਚਵੀ, ਸੁਝਾਉ ਸ਼ੈਲੀ ਦੀ ਵਰਤੋਂ ਦੇ ਰਾਹੀਂ ਸ਼ੁਰੂ ਹੁੰਦਾ ਹੈ।(ਪੰ. 154)

ਤੀਜੇ ਅਧਿਆਇ ਵਿਚ ਖੋਜ ਕਰਤਾ ਨੇ ਭਾਈ ਸਾਹਿਬ ਦੇ ਕਾਵਿ ਦੇ ਆਧਾਰ ਤੇ ਇਸ ਕਾਵਿ ਵਿਚਲੀ ਵਿਚਾਰਧਾਰਾ ਨੂੰ ਦ੍ਰਿਸ਼ਟੀਗੋਚਰ ਕਰਨ ਲਈ ਇਸ ਨੂੰ ਦਾਰਸ਼ਨਿਕ ਤੇ ਧਾਰਮਿਕ, ਸਾਮਾਜਿਕ ਤੇ ਸਦਾਚਾਰਕ ਅਤੇ ਰਾਜਨੀਤਿਕ ਸਿਰਲੇਖਾਂ ਹੇਠ ਵੰਡਿਆ ਹੈ। ਲੇਖਕ ਨੇ ਇਹ ਧਾਰਣਾ ਸਥਾਪਿਤ ਕੀਤੀ ਹੈ ਕਿ ਭਾਈ ਵੀਰ ਸਿੰਘ ਗੁਰਮਤਿ ਅਤੇ ਇਸ ਤੋਂ ਪੂਰਵ ਵਰਤੀ ਭਾਰਤੀ ਦ੍ਰਿਸ਼ਟੀਕੋਣ ਤੋਂ ਪ੍ਰਭਾਵਿਤ ਜ਼ਰੂਰ ਹੋਏ ਹਨ, ਪਰ ਉਨ੍ਹਾਂ ਦੀ ਵਿਸ਼ੇਸ਼ਤਾ ਇਹ ਰਹੀ ਹੈ ਕਿ ਉਨ੍ਹਾਂ ਨੇ ਇਨ੍ਹਾਂ ਪ੍ਰਭਾਵਾਂ ਨੂੰ ਕਬੂਲਦਿਆਂ ਇਨ੍ਹਾਂ ਨੂੰ ਆਪਣੇ ਮੌਲਿਕ ਰੰਗ ਵਿਚ ਰੰਗ ਕੇ ਪੇਸ਼ ਕੀਤਾ ਹੈ।ਭਾਈ ਸਾਹਿਬ ਅਨੁਸਾਰ ਪ੍ਰਭੂ ਦੇ ਅਦਵੈਤਾਵਾਦੀ ਰੂਪ ਦੀ ਪਛਾਣ ਆਤਮ ਸਮਰਪਣ ਵਿਚ ਹੈ। ਇਸ ਵਿਚ ਦੁਨੀਆਂ ਤੇ ਤਿਆਗ ਦੀ ਥਾਂ ਪ੍ਰਭੂ ਦੀ ਵਿਰਾਟ ਪ੍ਰਕ੍ਰਿਤੀ ਦੀ ਸੁੰਦਰਤਾ ਨੂੰ ਮਾਣਦਿਆਂ, ਪ੍ਰਭੂ ਦਾ ਨਾਮ ਜਪਦਿਆਂ, ਜੀਵਨ ਦੇ ਸੱਚੇ ਸੁੱਚੇ ਗੁਣਾਂ ਨੂੰ ਅਪਣਾਉਂਦਿਆਂ, ਰੱਬੀ ਰਜ਼ਾ ਵਿਚ ਵਿਚਰਦਿਆਂ ਖੇੜੇ ਭਰਪੂਰ ਜੀਵਨ ਜੀਣਾ ਹੈ। ਖੇੜਾ ਗੁਰਮਤਿ ਦੀ ਸਹਿਜ ਅਵਸਥਾ ਦਾ ਹੀ ਨਵਾਂ ਨਾਂ ਭਾਈ ਸਾਹਿਬ ਨੇ ਦਿਤਾ ਹੈ। ਉਨ੍ਹਾਂ ਅਨੁਸਾਰ ਆਦਰਸ਼ਕ ਪੁਰਸ਼ ਦੇ ਜੀਵਨ ਦਾ ਮੂਲ ਨਿਸ਼ਾਨਾ ਆਤਮਾ ਨੂੰ ਖੇੜੇ ਦੀ ਅਵਸਥਾ ਵਿਚ ਰੱਖਣਾ ਹੈ। ਜੀਵਨ ਜਦ ਰੱਬੀ ਹੁਕਮ ਨਾਲ ਇਕਸੁਰ ਹੋ ਜਾਂਦਾ ਹੈ ਤਾਂ ਫਿਰ ਖੇੜੇ ਦਾ ਲੜ ਹੱਥੋਂ ਨਹੀਂ ਛੁਟਦਾ। ਸੁਖ ਦੁਖ ਜੀਵਨ ਵਿਚ ਵਾਪਰਦੇ ਰਹਿੰਦੇ ਹਨ, ਮਾਨਵ ਦਾ ਫਰਜ਼ ਹੈ ਕਿ ਇਸ ਸਚਾਈ ਨੂੰ ਸਮਝ ਕੇ ਆਤਮਾ ਨੂੰ ਅਡੋਲ ਰਖੇ ਅਤੇ ਰਸ ਸਰੂਪ ਅਵਸਥਾ ਵਿਚ ਵਿਚਰੇ।ਇਸ ਤਰ੍ਹਾਂ ਭਾਈ ਸਾਹਿਬ ਨੇ ਆਪਣੇ ਸੁਭਾਵਿਕ ਤੇ ਸਦਾਚਾਰਕ ਦ੍ਰਿਸ਼ਟੀਕੋਣ ਵਿਚ ਦੱਸਿਆ ਹੈ ਕਿ ਵਿਅਕਤੀ ਦੀ ਪੂਰਣਤਾ ਆਦਰਸ਼ ਸਮਾਜ ਲਈ ਜ਼ਰੂਰੀ ਹੈ।ਸਮਾਜ ਦੀ ਸੁਖ ਅਵਸਥਾ ਦਾ ਮਾਨਦੰਡ ਸਾਂਝ ਭਾਵਨਾ ਅਤੇ ਮਰਿਆਦਾ ਦੀ ਪਾਲਣਾ ਹੈ। ਉਨ੍ਹਾਂ ਨੇ ਆਪਣੇ ਰਾਜਨੀਤਿਕ ਦ੍ਰਿਸ਼ਟੀਕੋਣ ਵਿਚ ਸਪਸ਼ਟ ਕਿਹਾ ਹੈ ਕਿ ਦੇਸ਼ ਵਾਸੀਆਂ ਦੀ ਆਚਰਣਹੀਨਤਾ ਤੇ ਸਵਾਰਥ ਕਰਕੇ ਭਾਰਤ ਪਹਿਲੇ ਮੁਗਲਾਂ ਅਤੇ ਫਿਰ ਅੰਗ੍ਰੇਜ਼ਾਂ ਦਾ ਗੁਲਾਮ ਬਣਿਆ। ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਆਜ਼ਾਦੀ ਲਈ ਕੌਮੀਅਤ ਦੀ ਭਾਵਨਾ ਅਤੇ ਕੁਰਬਾਨੀ ਦੀ ਭਾਵਨਾ ਦਾ ਹੋਣਾ ਜ਼ਰੂਰੀ ਹੈ। ਭਾਈ ਸਾਹਿਬ ਤਾਂ ਸਾਰੀ ਮਾਨਵਤਾ ਨੂੰ ਇਕ ਸੂਤਰ ਵਿਚ ਪਰੋਇਆ ਵੇਖਣਾ ਲੋਚਦੇ ਹਨ।

ਭਾਈ ਵੀਰ ਸਿੰਘ ਕਾਵਿ ਚਿੰਤਨ ਦੇ ਨਿਰੀਖਣ ਲਈ ਡਾ ਮਹਿਤਾ ਨੇ ਗੁਰਮਤਿ ਧਰਮ ਵਿਗਿਆਨ ਦੇ ਆਧਾਰ ਤੇ ਤੁਲਨਾਤਮਿਕ ਵਿਧੀ ਅਨੁਸਾਰ ਇਸ ਕਾਵਿ ਵਿਚੋਂ ਈਸ਼ਵਰ, ਜਗਤ ਤੇ ਮਾਇਆ, ਜੀਵ ਆਤਮਾ, ਹਉਮੈ, ਮੌਤ ਬਾਰੇ ਦਿਤੇ ਗਏ ਖਿਆਲਾਂ ਦੇ ਨਾਲ ਗੁਰਮੁਖ ਦੀ ਰੂਪ ਰੇਖਾ ਅਤੇ ਇਸ ਆਦਰਸ਼ ਦੀ ਪ੍ਰਾਪਤੀ ਦੇ ਸਾਧਨਾ ਵਿਚ ਗੁਰੂ, ਨਾਮ, ਪ੍ਰੇਮ, ਗਿਆਨ, ਜੋਗ, ਹੁਕਮ ਮੰਨਣਾ, ਸ਼ੁਕਰ, ਸਤਿਸੰਗ ਕੀਰਤਨ, ਅਰਦਾਸ, ਸਹਜ ਆਨੰਦ ਜਾਂ ਖੇੜਾ ਸੰਬੰਧੀ ਸਿਲਸਿਲੇਵਾਰ ਚਰਚਾ ਕੀਤੀ ਹੈ। ਇਹ ਚਰਚਾ ਕਾਫੀ ਡੂੰਘਾਈ ਵਾਲੀ ਅਤੇ ਗੰਭੀਰ ਹੈ।

ਚੌਥੇ ਅਧਿਆਇ ਵਿਚ ਖੋਜ ਕਰਤਾ ਨੇ ਭਾਈ ਵੀਰ ਸਿੰਘ ਕਾਵਿ ਵਿਚ ਪ੍ਰਕ੍ਰਿਤੀ ਚਿਤ੍ਰਨ ਦੇ ਵਿਸ਼ੇਸ਼ ਸਥਾਨ ਨੂੰ ਸਾਹਮਣੇ ਰੱਖਦਿਆਂ ਪ੍ਰਕ੍ਰਿਤੀ ਤੇ ਕਵਿਤਾ ਦੇ ਸੰਦਰਭ ਨੂੰ ਵਿਚਾਰਦਿਆਂ ਭਾਈ ਸਾਹਿਬ ਦੇ ਪ੍ਰਕ੍ਰਿਤੀ ਪ੍ਰੇਮ ਅਤੇ ਉਨ੍ਹਾਂ ਦੇ ਆਪਣੇ ਕਾਵਿ ਵਿਚ ਪ੍ਰਕ੍ਰਿਤੀ ਚਿਤ੍ਰਨ ਨੂੰ ਜੋ ਸਥਾਨ

ਦਿਤਾ ਅਤੇ ਪ੍ਰਕ੍ਰਿਤੀ ਚਿਤ੍ਰਨ ਦੇ ਜੋ ਮੌਲਿਕ ਵਿਭਿੰਨ ਪ੍ਰਯੋਗ ਕੀਤੇ ਹਨ, ਉਨ੍ਹਾਂ ਦਾ ਜਾਇਜ਼ਾ ਲਿਆ ਹੈ। ਉਸ ਦਾ ਕਥਨ ਹੈ : ਆਧੁਨਿਕ ਪੰਜਾਬੀ ਕਾਵਿ ਵਿਚ ਸਭ ਤੋਂ ਪਹਿਲਾ ਭਾਈ ਸਾਹਿਬ ਨੇ ਹੀ ਸੁਚੇਤ ਤੌਰ ਤੇ ਆਪਣੀ ਕਵਿਤਾ ਵਿਚ ਪ੍ਰਕ੍ਰਿਤੀ ਦੇ ਭੁਰਪੂਰ ਤੇ ਬਹੁਪੱਖੀ ਚਿਤਰਣ ਦੀ ਪਰੰਪਰਾ ਨੂੰ ਸ਼ੁਰੂ ਕੀਤਾ ਹੈ ਜਿਸ ਕਰਕੇ ਪ੍ਰਕ੍ਰਿਤੀ ਚਿਤਰਣ ਉਨ੍ਹਾਂ ਦੇ ਕਾਵਿ ਦੀ ਪ੍ਰਮੁੱਖ ਵਸ਼ਿਸ਼ਟਾ ਬਣ ਗਿਆ ਹੈ। ਭਾਈ ਸਾਹਿਬ ਲਈ ਪ੍ਰਕ੍ਰਿਤੀ ਜੜ ਨਹੀਂ ਸਗੋਂ ਸਚੇਤਨ ਸਤਾ ਹੈ। ਪ੍ਰਕ੍ਰਿਤੀ ਦੀ ਸੁੰਦਰਤਾ ਦੇ ਸਾਹਮਣੇ ਉਹ ਅਨੰਤ ਅਨੁਭੂਤ ਹੋ ਕੇ ਭਾਵਨਾਤਮਕ ਮਨ ਸਥਿਤੀ ਵਿਚ ਚਲੇ ਜਾਂਦੇ ਹਨ। ਪ੍ਰਕ੍ਰਿਤੀ ਦੀ ਸੁੰਦਰਤਾ ਜਿੰਨੀ ਉਨ੍ਹਾਂ ਨੂੰ ਮੋਹ ਲੈਂਦੀ ਹੈ ਉਥੇ ਇਸੇ ਦੀ ਸਹਾਇਤਾ ਨਾਲ ਉਹ ਆਪਣੇ ਗੁਝੇ ਰੱਹਸ ਦੇ ਭੇਦਾਂ ਨੂੰ ਸਹਿਜੇ ਹੀ ਵਿਅਕਤ ਕਰ ਜਾਂਦੇ ਹਨ। (ਪੰ. 276)

ਪੰਜਵੇਂ ਅਧਿਆਇ ਵਿਚ ਡਾ. ਮਹਿਤਾ ਨੇ ਭਾਈ ਸਾਹਿਬ ਦੇ ਕਾਵਿ ਦੇ ਭਾਵ ਪੱਖ ਨੂੰ ਦੋ ਹਿੱਸਿਆਂ-ਪਹਿਲੇ ਭਾਗ ਵਿਚ ਭਾਈ ਸਾਹਿਬ ਦੇ ਭਾਵ ਜਗਤ ਦੇ ਤਿੰਨ ਜ਼ੋਰਦਾਰ ਪਹਿਲੂਆਂ : ਰਹੱਸਵਾਦੀ, ਰੋਮਾਂਸਵਾਦੀ ਅਤੇ ਮਾਨਵਤਾਵਾਦੀ ਭਾਵਾਂ ਦਾ ਵਿਵੇਚਨ ਪ੍ਰਸਤੁਤ ਕੀਤਾ ਹੈ ਅਤੇ ਦੂਜੇ ਵਿਚ ਭਾਈ ਸਾਹਿਬ ਦੇ ਕਾਵਿ ਦੇ ਭਾਵ ਪੱਖ ਵਿਚ ਕਵੀ ਦੁਆਰਾ ਪ੍ਰਗਟ ਕੀਤੇ ਗਏ ਸਥਾਈ ਅਤੇ ਹੋਰ ਭਾਵਾਂ ਨੂੰ ਰਤੀ (ਪ੍ਰੇਮ), ਵਿਜੋਗ, ਸੰਜੋਗ, ਸ਼ੋਕ ਜਾਂ ਕਰੁਣਾ, ਬੀਰਭਾਵ, ਕਰੋਧ ਜਾਂ ਰੋਦ੍ਰ, ਭੈਅ, ਹਾਸਾ, ਘ੍ਰਿਣਤਾ ਅਦਭੁਤ ਭਾਵ, ਵੈਰਾਗ ਤੇ ਸ਼ਾਂਤੀ, ਵਾਤਸਲਤਾ ਅਤੇ ਭਗਤੀ ਭਾਵ ਦਾ ਅਨੁਸ਼ੀਲਨ ਕੀਤਾ ਹੈ। ਇਸ ਬਾਰੇ ਲੇਖਕ ਨੇ ਜੋ ਨਿਰਣਾ ਦਿੱਤਾ ਹੈ ਉਹ ਮਹੱਤਵਪੂਰਣ ਹੈ :

ਆਮ ਤੌਰ ਤੇ ਰਹੱਸਵਾਦੀ ਅਤੇ ਰੋਮਾਂਟਿਕ ਭਾਵਨਾਂ ਅਪਨਾਉਣ ਵਾਲੇ ਕਵੀਆਂ ਉਤੇ ਅਪਸਾਰਵਾਦੀ ਹੋਣ ਦਾ ਦੋਸ਼ ਲਾਇਆ ਜਾਂਦਾ ਹੈ। ਇਹ ਉਦੋਂ ਹੀ ਹੁੰਦਾ ਹੈ ਜਦੋਂ ਕਵੀ ਯਥਾਰਥਕ ਦੁਨੀਆ ਅਤੇ ਆਪਣੇ ਸਾਥੀ ਮਨੁੱਖਾਂ ਪ੍ਰਤੀ ਦੇਣਦਾਰੀਆਂ ਨੂੰ ਭੁੱਲ ਜਾਂਦਾ ਹੈ। ਜਿਥੋਂ ਤਕ ਭਾਈ ਸਾਹਿਬ ਦੇ ਰਹੱਸਵਾਦ ਦਾ ਸਬੰਧ ਹੈ ਇਸ ਦਾ ਆਦਰਸ਼ ਸਿਖਰ ਆਤਮਾ ਪਰਮਾਤਮਾ ਦੀ ਅਭੇਦਤਾ ਤੋਂ ਪ੍ਰਾਪਤ ਕੀਤੀ ਖੁਸ਼ਬੂ ਨੂੰ ਸਭ ਵਿਚ ਵੰਡਣਾ ਹੈ। ਇਥੇ ਸਾਰੀ ਮਾਨਵਤਾ ਵਿਚ ਇਕੋ ਜੋਤ ਦੇ ਪਸਰੇ ਹੋਣ ਦਾ ਭਾਵ ਪ੍ਰਮੁੱਖ ਰੂਪ ਵਿਚ ਉਭਰ ਆਉਂਦਾ ਹੈ। ਉਨ੍ਹਾਂ ਦੇ ਰੋਮਾਂਸਵਾਦ ਵਿਚ ਵੀ ਹੋਰ ਰੋਮਾਂਸਵਾਦੀ ਤੱਤਾਂ ਦੇ ਹਾਲ ਮਾਨਵਤਾਵਾਦੀ ਭਾਵਨਾਵਾਂ ਨੂੰ ਸਾਹਮਣੇ ਰੱਖਿਆ ਗਿਆ ਹੈ। ਇਸ ਚੀਜ਼ ਨੂੰ ਮੁੱਖ ਰੱਖਦਿਆਂ ਭਾਈ ਸਾਹਿਬ ਨੂੰ ਭਾਵ ਜਗਤ ਵਿਚ ਰਹੱਸਵਾਦੀ ਰੋਮਾਂਟਿਕ ਮਾਨਵਤਾਵਾਦੀ ਕਵੀ ਕਿਹਾ ਜਾ ਸਕਦਾ ਹੈ। ਭਾਈ ਸਾਹਿਬ ਵਿਚਲਾ ਕਵੀ ਇਕ ਚਿੰਤਕ ਹੋਣ ਦੇ ਨਾਲ ਹੀ ਭਾਵਾਂ ਦਾ ਹੜ੍ਹ ਹੈ। ਵਲਵਲਿਆਂ ਦਾ ਕਵੀ ਹੈ ਜਜ਼ਬਿਆਂ ਦਾ ਚਿਤੇਰਾ ਹੈ ਅਤੇ ਮਨੋਵੇਗਾਂ ਦਾ ਮੂਰਤੀਕਾਰ। ਉਨ੍ਹਾਂ ਦਾ ਕਾਵਿ ਅਨੰਤ ਜਜ਼ਬਿਆਂ ਅਤੇ ਵਲਵਲਿਆਂ ਨਾਲ ਓਤ-ਪ੍ਰੋਤ ਹੈ ਜੋ ਪਾਠਕ ਨੂੰ ਹਲੂਣਦਾ ਹੈ ਅਤੇ ਆਪਣੇ ਵਹਾ ਵਿਚ ਵਗਾ ਕੇ ਜਾਣ ਦੇ ਸਮਰਥ ਹੈ। (ਪੰ. 330)

ਛੇਵੇਂ ਅਧਿਆਇ ਵਿਚ ਖੋਜ ਕਰਤਾ ਭਾਈ ਸਾਹਿਬ ਦੀ ਕਵਿਤਾ ਦੇ ਕਲਾ ਪੱਖ ਨੂੰ ਅਲੰਕਾਰ ਯੋਜਨਾ, ਪ੍ਰਤੀਕ ਯੋਜਨਾ, ਬਿੰਬਾਵਲੀ, ਭਾਸ਼ਾ-ਸ਼ੈਲੀ ਅਤੇ ਛੰਦ ਦੇ ਸਿਰਲੇਖਾਂ ਹੇਠ ਵਿਵੇਚਨ ਵਿਚ ਲਿਆਉਂਦਾ ਹੈ। ਉਸ ਨੇ ਕਾਵਿ ਕਥਾ ਦੇ ਪੱਖਾਂ ਦਾ ਸ਼ਾਸਤ੍ਰੀ ਅਤੇ ਪੱਛਮੀ ਨਿਯਮਾਂ ਦੀ ਸੇਧ ਵਿਚ ਅਧਿਐਨ ਪੇਸ਼ ਕਰਕੇ ਇਸ ਕਾਵਿ ਦੀ ਲਿੱਖਣਤਾ ਨੂੰ ਉਜਾਗਰ ਕੀਤਾ ਹੈ।

ਆਖੀਰ ਵਿਚ ਉਪਸੰਹਾਰ ਅੰਦਰ ਡਾ. ਮਹਿਤਾ ਨੇ ਇਸ ਸੋਧ ਪ੍ਰਬੰਧ ਵਿਚ ਭਾਈ ਵੀਰ ਸਿੰਘ ਦੀ ਕਵਿਤਾ ਦੇ ਵਿਵੇਚਨ ਤੋਂ ਬਾਅਦ ਵੱਖ-ਵੱਖ ਪਹਿਲੂਆਂ ਬਾਰੇ ਜੋ ਸਿੱਟੇ ਕੱਢੇ ਸਨ, ਉਨ੍ਹਾਂ

ਨੂੰ ਸੰਖਿਪਤ ਵਿਚ ਦਿਤਾ ਹੈ ਅਤੇ ਪੰਜਾਬੀ ਕਵਿਤਾ ਦੇ ਇਤਿਹਾਸ ਵਿਚ ਭਾਈ ਵੀਰ ਸਿੰਘ ਕਾਵਿ ਦੇ ਸਥਾਨ ਅਤੇ ਇਸ ਕਾਵਿ ਦਾ ਜੋ ਅਗੋਂ ਆਉਣ ਵਾਲੇ ਪੰਜਾਬੀ ਕਵੀਆਂ ਤੇ ਪ੍ਰਭਾਵ ਪਿਆ, ਇਸ ਨੂੰ ਦ੍ਰਿਸ਼ਟੀਗੋਚਰ ਕੀਤਾ ਹੈ। ਉਸਨੇ ਪੰਜਾਬੀ ਕਵਿਤਾ ਦੀ ਮੌਜੂਦਾ ਸਥਿਤੀ ਨੂੰ ਸਾਹਮਣੇ ਰੱਖਦਿਆਂ ਭਾਈ ਵੀਰ ਸਿੰਘ ਕਾਵਿ ਦੀਆਂ ਵਿਸ਼ੇਸ਼ਤਾਈਆਂ ਦੀ ਰੋਸ਼ਨੀ ਵਿਚ ਸੇਧ ਲੈਣ ਲਈ ਜ਼ੋਰ ਦਿੰਦਿਆਂ ਲਿਖਿਆ ਹੈ : ਭਾਈ ਵੀਰ ਸਿੰਘ ਨੇ ਕਾਵਿ ਦੀਆਂ ਪੂਰਬੀ ਤੇ ਪੱਛਮੀ ਕੀਮਤਾਂ ਦਾ ਸੰਜੋਗ ਕਰਕੇ ਕਾਵਿ ਦੇ ਸਾਰੇ ਅੰਗਾਂ ਦੀ ਕੀਮਤ ਨੂੰ ਪਛਾਣਦਿਆਂ ਇਕ ਬੜਵੀਂ ਸੇਧ ਦੱਸੀ ਸੀ, ਜਿਸ ਨਾਲ ਪੰਜਾਬੀ ਕਵਿਤਾ ਗੰਭੀਰਤਾ ਸਹਿਤ ਕਲਾਤਮਿਕ ਸਿਖਰਾਂ ਨੂੰ ਛੋਹਦਿਆ ਵੀ ਲੋਕਾਂ ਨੂੰ ਇਕ ਵਿਆਪਕ ਚੇਤਨਾ ਰਾਹੀਂ ਜੀਵਨ, ਆਦਰਸ਼ ਵਲ ਪ੍ਰੇਰਨ ਦੇ ਸਮਰੱਥ ਹੋ ਸਕਦੀ ਹੈ। ਹੁਣ ਪੰਜਾਬੀ ਕਵਿਤਾ ਵਿਚ ਰੋਮਾਂਸਵਾਦੀ, ਪ੍ਰਗਤੀਵਾਦੀ, ਪ੍ਰਯੋਗਸ਼ੀਲ ਲਹਿਰ ਅਤੇ ਨਵੀਨ ਕਵਿਤਾ ਦੀ ਲਹਿਰ ਕੇਵਲ ਯਥਾਰਥਵਾਦ, ਪ੍ਰਗਤੀਵਾਦ, ਮਨੋਵਿਗਿਆਨਕ ਵਿਅਕਤੀਵਾਦ, ਅਸਤਿਤਵਵਾਦ ਅਤੇ ਨਿਜੱਵਾਦ ਦੇ ਵਾਦਾਂ ਵਿਚ ਉਲਝ ਕੇ ਕਲਾ ਪੱਖ ਤੋਂ ਮੌਲਿਕ ਪ੍ਰਯੋਗ ਕਰਦਿਆਂ ਵੀ ਗੰਭੀਰ ਆਦਰਸ਼ ਤੇ ਕਰਮਸ਼ੀਲਤਾ ਦੇ ਘਾਟ ਕਰਕੇ ਮੰਤਵਹੀਣ ਨੂੰ ਨਵੀਨ ਚਿੰਨ੍ਹਾਂ ਤੇ ਬਿੰਬਾਂ ਰਾਹੀਂ ਵਿਅਕਤ ਕਰਨ ਤਕ ਸੀਮਿਤ ਹੋ ਕੇ ਇਕਸਾਰ ਜਿਹੀ ਭਾਸ਼ਾ ਨਾਲ ਬੱਝ ਕੇ ਤੇ ਸ਼ਖ਼ਸੀਅਤ ਰਹਿਤ ਬਣ ਕੇ ਲੋਕਾਂ ਨੂੰ ਕੋਈ ਸੇਧ ਦੇਣ ਤੋਂ ਅਸਮਰਥ ਹੋ ਗਈ ਹੈ। ਅਜਿਹੇ ਸੰਕਟ ਦੀ ਸਥਿਤੀ ਵਿਚ ਭਾਈ ਵੀਰ ਸਿੰਘ ਦੀ ਕਵਿਤਾ ਇਕ ਨਵੀਂ ਸੇਧ ਦੇ ਸਕਦੀ ਹੈ।(ਪੰ. 448)

ਕੁਲ ਮਿਲਾ ਕੇ ਆਖਿਆ ਜਾ ਸਕਦਾ ਹੈ ਕਿ ਡਾ. ਗੁਰਚਰਨ ਸਿੰਘ ਮਹਿਤਾ ਦਾ ਇਹ ਖੋਜ ਪ੍ਰਬੰਧ ਭਾਈ ਵੀਰ ਸਿੰਘ ਦੀ ਕਵਿਤਾ ਦਾ ਵਿਸਤ੍ਰਿਤ ਅਧਿਐਨ ਪੇਸ਼ ਕਰਦਾ ਹੈ। ਇਹ ਖੋਜ ਕਾਰਜ ਸਰਬੰਗੀ ਤੇ ਹਰ ਲਿਹਾਜ਼ ਨਾਲ ਪੂਰਾ ਹੈ। ਇਹ ਖੋਜ ਕਾਰਜ ਖੋਜ ਕਰਤਾ ਦੀ ਮੌਲਿਕ ਪਹੁੰਚ ਅਤੇ ਪੜਚੋਲਵੀਂ ਪੜਤਾਲ ਕਰਨ ਦੀ ਯੋਗਤਾ ਦਾ ਪ੍ਰਮਾਣ ਹੈ। ਇਸ ਖੋਜ ਗ੍ਰੰਥ ਦੀ ਖਾਸ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਭਾਈ ਸਾਹਿਬ ਦੇ ਸੰਪੂਰਣ ਕਵਿਤਾ ਸੰਕਲਿਤ ਅਤੇ ਅਸੰਕਲਿਤ ਦਾ ਵਿਸ਼ੇ ਅਤੇ ਕਲਾ ਦੇ ਪੱਖੋਂ ਇਕ ਨਵੀਂ ਦ੍ਰਿਸ਼ਟੀ ਤੋਂ ਵਿਵੇਚਨ ਕੀਤਾ ਗਿਆ ਹੈ। ਇਸ ਖੋਜ ਪੁਸਤਕ ਵਿਚ ਜੋ ਗੱਲ ਮੈਨੂੰ ਖਟਕਦੀ ਰਹੀ ਹੈ ਕਿ ਕੁਝ ਥਾਵਾਂ ਤੇ ਡਾ. ਮਹਿਤਾ ਨੇ ਸ਼ਬਦਾਵਲੀ ਬੜੀ ਸਕੀਲ ਤੇ ਸੰਸਕ੍ਰਿਤ ਵਰਤੀ ਹੈ ਜਿਸ ਨੂੰ ਹੋਰ ਮਿਹਨਤ ਕਰਕੇ ਠੇਠ ਪੰਜਾਬੀ ਰੂਪ ਦਿਤਾ ਜਾ ਸਕਦਾ ਸੀ। ਕੁਝ ਥਾਵਾਂ ਤੇ ਦੁਹਰਾਉ ਹੈ, ਜਿਸਦੀ ਕਾਂਟ-ਛਾਂਟ ਕਰਕੇ ਇਸ ਪੁਸਤਕ ਦਾ ਆਕਾਰ ਘਟਾਇਆ ਜਾ ਸਕਦਾ ਸੀ। ਸਮੁੱਚੇ ਤੌਰ ਤੇ ਭਾਈ ਵੀਰ ਸਿੰਘ ਕਾਵਿ ਬਾਰੇ ਇਹ ਵਿਵੇਚਨ ਹੋਰ ਖੋਜ ਲਈ ਗੰਭੀਰ ਸਮੱਗਰੀ ਮੁਹੀਆਂ ਕਰ ਸਕਦਾ ਹੈ।

# 'ਲਾਲਾ ਧਨੀ ਰਾਮ ਚਾਤ੍ਰਿਕ' : ਕੁਝ ਵਿਚਾਰ

ਡਾ. ਗੁਰਚਰਨ ਸਿੰਘ ਮਹਿਤਾ ਪਾਸੋਂ ਪੰਜਾਬੀ ਸਾਹਿਤਕਾਰ ਲੜੀ ਵਿਚ 'ਲਾਲਾ ਧਨੀ ਰਾਮ ਚਾਤ੍ਰਿਕ' ਨਾਂ ਦੀ ਪੁਸਤਕ ਲਿਖਵਾ ਕੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ 1973 ਵਿਚ ਪ੍ਰਕਾਸ਼ਿਤ ਕੀਤੀ ਹੈ। ਇਸ ਪੁਸਤਕ ਦੀ ਇਕ ਕਾਪੀ ਡਾ ਮਹਿਤਾ ਨੇ ਮੈਨੂੰ ਵੀ ਭੇਂਟ ਕੀਤੀ ਅਤੇ ਇਸ ਪੁਸਤਕ ਬਾਰੇ ਆਪਣੇ ਪ੍ਰਤਿਕਰਮ ਤੋਂ ਅਵਗਤ ਕਰਾਉਣ ਲਈ ਵੀ ਕਿਹਾ। ਡਾ ਮਹਿਤਾ ਨਾਲ ਮੇਰੀ ਮੁਲਾਕਾਤ ਤਾਂ, ਜਦ ਵੀ ਉਹ ਆਪਣੇ ਖੋਜ ਪ੍ਰਬੰਧ ਭਾਈ ਵੀਰ ਸਿੰਘ ਜੀ ਦੀ ਕਵਿਤਾ ਦੇ ਖੋਜ ਕਾਰਜ ਲਈ ਡਾ. ਬਲਬੀਰ ਸਿੰਘ ਜੀ ਨਾਲ ਵਿਚਾਰ ਵਟਾਂਦਰਾ ਕਰਨ ਲਈ ਆਉਂਦੇ ਸਨ, ਹੋ ਜਾਂਦੀ ਸੀ। ਪਰ ਖੁਲ੍ਹੀ ਮਿਲਣੀ ਉਦੋਂ ਹੋਈ ਜਦ ਉਹ ਪੁਸਤਕ ਲਾਲਾ ਧਨੀ ਰਾਮ ਚਾਤ੍ਰਿਕ ਲਈ ਚਾਤ੍ਰਿਕ ਜੀ ਦੀ ਵਾਰਤਕ ਰਚਨਾ ਦੀ ਭਾਲ ਵਿਚ ਉਨ੍ਹਾ ਦੇ ਪੁਰਾਣੇ ਟੈਕਟਾਂ ਨੂੰ ਵੇਖਣ ਲਈ ਡਾ ਬਲਬੀਰ ਸਿੰਘ ਜੀ ਪਾਸ ਦੋ ਦਿਨ ਰਹੇ। ਚਾਤ੍ਰਿਕ ਜੀ ਦੀ ਵਾਰਤਕ ਦੇ ਪੁਰਾਣੇ ਟੈਕਟ ਡਾ. ਬਲਬੀਰ ਸਿੰਘ ਜੀ ਦੀ ਲਾਇਬ੍ਰੇਰੀ ਵਿਚ ਸੰਭਾਲੇ ਪਏ ਸਨ। ਮੈਨੂੰ ਇਸ ਗੱਲ ਨੇ ਬੜਾ ਪ੍ਰਭਾਵਿਤ ਕੀਤਾ ਕਿ ਇਹ ਖੋਜੀ ਵਿਦਵਾਨ ਸਿਰੜ ਨਾਲ ਮਿਹਨਤ ਕਰਕੇ ਕੁਝ ਨਵਾਂ ਭਾਲ ਕੇ ਸਾਹਮਣੇ ਲਿਆਉਣ ਦਾ ਯਤਨ ਕਰਦਾ ਰਹਿੰਦਾ ਹੈ। ਮੈਂ ਉਸ ਦੇ ਖੋਜ ਗ੍ਰੰਥ ਡਾ. ਭਾਈ ਵੀਰ ਸਿੰਘ ਦੀ ਕਵਿਤਾ ਨੂੰ ਪੜ੍ਹ ਕੇ ਬੜਾ ਪ੍ਰਭਾਵਿਤ ਹੋਇਆ ਸਾਂ।

ਪੁਸਤਕ 'ਲਾਲਾ ਧਨਾ ਰਾਮ ਚਾਤ੍ਰਿਕ' ਵਿਚ ਡਾ ਮਹਿਤਾ ਨੇ ਸਾਰੀ ਵਿਚਾਰ ਨੂੰ ਛੇ ਕਾਂਡਾਂ : ਜੀਵਨਰੇਖਾ, ਪਿਛੋਕੜ ਤੇ ਮੁਢਲਾ ਕਾਲ, ਪਿਛਲੇਰਾ ਕਾਲ, ਕਾਵਿ ਦਰਸ਼ਨ, ਕਲਾ ਪੱਖ ਅਤੇ ਪੰਜਾਬੀ ਵਾਰਤਕ ਸਿਰਲੇਖਾਂ ਹੇਠ ਰੱਖ ਕੇ ਸਮੇਟਿਆ ਹੈ। ਡਾ. ਕਿਰਪਾਲ ਸਿੰਘ ਨਾਰੰਗ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਇਸ ਪੁਤਸਕ ਦੇ ਸ਼ੁਰੂ ਵਿਚ ਲਿਖਿਆ ਹੈ : 'ਲਾਲਾ ਧਨੀ ਰਾਮ ਚਾਤ੍ਰਿਕ' ਪੁਸਤਕ ਡਾ ਗੁਰਚਰਨ ਸਿੰਘ ਮਹਿਤਾ ਨੇ ਬੜੀ ਮਿਹਨਤ ਤੇ ਲਗਨ ਨਾਲ ਤਿਆਰ ਕੀਤੀ ਹੈ। ਇਸ ਵਿਚ ਵਿਦਵਾਨ ਲੇਖਕ ਨੇ ਲਾਲਾ ਧਨੀ ਰਾਮ ਚਾਤ੍ਰਿਕ ਦੇ ਜੀਵਨ ਅਤੇ ਸਾਹਿਤ ਉਤੇ ਹਰ ਪੱਖ ਤੋਂ ਚਾਨਣ ਪਾਇਆ ਹੈ ਅਤੇ ਉਨ੍ਹਾਂ ਦੀ ਦੇਣ ਦੀ ਚਰਚਾ ਕਰਦਿਆਂ ਯੋਗ ਮੁਲਾਂਕਣ ਕੀਤਾ ਹੈ। ਡਾ ਜੀਤ ਸਿੰਘ ਸੀਤਲ ਪੰਜਾਬੀ ਸਾਹਿਤ ਅਧਿਐਨ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਵਿਭਾਗ ਵਲੋਂ ਇਹ ਸ਼ਬਦ ਲਿਖੇ ਹਨ : ਇਹ ਪੁਸਤਕ ਆਪਣੇ ਆਪ ਵਿਚ ਚਾਤ੍ਰਿਕ ਦੀ ਜੀਵਨੀ ਤੇ ਸਾਹਿਤਕ ਘਾਲ ਨੂੰ ਵਿਗਿਆਨਕ ਰੂਪ ਵਿਚ ਪੇਸ਼ ਕਰਦੀ ਹੈ। ਸੂਝਵਾਨ ਲੇਖਕ ਨੇ ਇਸ ਨੂੰ ਰੌਚਿਕ ਤੇ ਪ੍ਰਮਾਣਿਕ ਬਣਾਉਣ ਦਾ ਸਫਲ ਯਤਨ ਕੀਤਾ ਹੈ ਅਤੇ ਪੰਜਬੀ ਦੇ ਇਸ ਮਹਾਨ ਆਧੁਨਿਕ ਕਵੀ ਦੇ ਜੀਵਚ ਬਾਰੇ ਅਨੇਕਾਂ ਹਵਾਲੇ ਅਤੇ ਉਸ ਦੀਆਂ ਰਚਨਾਵਾਂ ਵਿਚੋਂ ਬੇਅੰਤ ਟੂਕਾਂ ਦੇ ਕੇ ਕਵੀ ਦੇ ਭਾਵਾਂ ਤੋਂ ਆਸ਼ਿਆਂ ਨੂੰ ਰੋਸ਼ਨ ਕੀਤਾ ਹੈ।

ਪਹਿਲੇ ਕਾਂਡ ਜੀਵਨ ਰੇਖਾ ਵਿਚ ਡਾ. ਮਹਿਤਾ ਨੇ ਚਾਤ੍ਰਿਕ ਜੀ ਦੇ ਜੀਵਨ ਬਾਰੇ ਕਾਵਿਕ ਅੰਦਾਜ਼ ਵਿਚ ਲਿਖਿਆ ਹੈ 'ਪੰਜਾਬੀ ਦੇ ਜਿਸ ਮਹਾਨ ਸਾਹਿਤਕਾਰ : ਲੱਾਲਾ ਧਨੀ ਰਾਮ ਚਾਤ੍ਰਿਕ ਜੀ ਦਾ ਅਸੀਂ ਇਥੇ ਜ਼ਿਕਰ ਕਰਨ ਲਗੇ ਹਾਂ, ਸਚਮੁਚ ਹੀ ਉਹ ਬੜੀ ਉਦਾਤ ਮਨੁੱਖਤਾ ਨੂੰ ਪਿਆਰ ਕਰਨ ਵਾਲੀ ਪਵਿੱਤਰ ਆਤਮਾ ਸੀ।ਉਨ੍ਹਾਂ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹੋ ਰਹੀ ਹੈ ਕਿ ਉਨ੍ਹਾਂ ਨੇ ਜਨ ਸਾਧਾਂਰਣ ਦੀਆਂ ਗੱਲਾਂ ਜਨ ਸਾਧਾਰਣ ਤੇ ਪੱਧਰ ਤੇ ਕੀਤੀਆਂ।ਚਾਤ੍ਰਿਕ ਜੀ ਦਾ ਸਾਹਿਤ ਬਗੀਚਾ ਬੜਾਂ ਹੀ ਸ਼ਿੰਗਾਰਿਆਂ ਹੋਇਆ ਹੈ।ਇਸ ਬਗੀਚੇ ਦੀ ਸੈਰ ਪਾਠਕਾਂ ਨੂੰ ਮੁਗਧ ਕਰ ਦਿੰਦੀ ਹੈ।ਲੇਖਕ ਨੇ ਭਰੋਸੇਯੋਗ ਸਰੋਤਾਂ ਦੇ ਆਧਾਰ ਤੇ ਚਾਤ੍ਰਿਕ ਜੀ ਦੇ ਜੀਵਨ ਦੀ ਸਿਲਸਿਲੇਵਾਰ ਜਾਣਕਾਰੀ ਦਿੱਤੀ ਹੈ। ਚਾਤ੍ਰਿਕ ਜੀ ਸੰਨ 1911 ਤੋਂ ਭਾਈ ਵੀਰ ਜੀ ਦੇ ਖਾਲਸਾ ਸਮਾਚਾਰ ਦੇ ਦਫਤਰ ਵਿਚ ਕੰਮ ਕਰਦਿਆਂ 18 ਸਾਲ ਭਾਈ ਵੀਰ ਸਿੰਘ ਜੀ ਦੀ ਸੰਗਤ ਵਿਚ ਰਹੇ ਸਨ। ਡਾ ਮਹਿਤਾ ਨੇ ਚਾਤ੍ਰਿਕ ਜੀ ਦੇ ਹੀ ਸ਼ਬਦਾਂ ਨੂੰ ਦੁਹਰਾਦਿਆਂ ਲਿਖਿਆ ਹੈ, 'ਭਾਈ ਸਾਹਿਬ ਵਰਗੇ ਗੁਰਮੁਖ, ਦੀਦਾਰੀ ਅਤੇ ਖਿੜੇ ਮਸਤਕ ਵਾਲੇ ਮਹਾਂਪੁਰਸ਼ ਦੀਆਂ ਨੇਕ ਨਿਗਾਹਾਂ ਹੇਠ ਪੂਰੇ ਅਠਾਰਾਂ ਸਾਲ ਰਹਿ ਕੇ ਅਨੇਕ ਲਾਭ ਇਸ ਨਾਚੀਜ਼ ਨੂੰ ਪ੍ਰਾਪਤ ਹੋਏ। ਭਾਈ ਸਾਹਿਬ ਦੇ ਚਰਨਾਂ ਵਿਚ ਰਹਿ ਕੇ ਗੁਰਮਤਿ ਦੀ ਛੁਹ ਤੇ ਗੁਰਬਾਣੀ ਦੀ ਸੂਝ ਮਿਲੀ।ਆਪ ਜੀ ਦੇ ਸੂਰਜੀ ਪ੍ਰਕਾਸ਼ ਵਿਚੋਂ ਕਵਿਤਾ ਦਾ ਦੀਵਾ ਜਗਾਇਆ (ਪੰ. 77) ਭਾਈ ਵੀਰ ਸਿੰਘ ਦੀ ਛੁਹ ਸਦਕਾ ਜੋ ਕਾਵਿ ਤਰੰਗਾਂ ਉਨ੍ਹਾਂ ਅੰਦਰ ਉਮੜੀਆਂ ਉਨ੍ਹਾਂ ਨੂੰ 'ਚੰਦਨਵਾੜੀ' (1932), 'ਕੇਸਰ ਕਿਆਰੀ' (1940), 'ਨਵਾਂ ਜਹਾਨ' (1942), 'ਨੂਰਜਹਾਂ ਬਾਦਸ਼ਾਹ ਬੇਗਮ' (1944), 'ਸੂਫ਼ੀਖਾਨਾ' (1946) ਕਾਵਿ ਸੰਗ੍ਰਿਹਾਂ ਵਿਚ ਪਰੋਸ ਕੇ ਪੰਜਾਬੀ ਦੀ ਕਾਵਿ ਪਿਟਾਰੀ ਨੂੰ ਭਰਪੂਰ ਕੀਤਾ ਸੀ।

ਦੂਜੇ ਕਾਂਡ ਵਿਚ ਚਾਤ੍ਰਿਕ ਜੀ ਦੇ ਪਿਛੋਕੜ ਸੰਖੇਪ ਵਿਚ ਵਿਚਾਰਨ ਤੋਂ ਉਪਰੰਤ ਡਾ ਮਹਿਤਾ ਨੇ ਇਹ ਲਿਖਿਆ ਹੈ ਚਾਤ੍ਰਿਕ ਜੀ ਦੇ ਦੋਵੇਂ ਪ੍ਰਮੁੱਖ ਸਮਕਾਲੀ ਭਾਈ ਵੀਰ ਸਿੰਘ ਜੀ ਤੇ ਪ੍ਰੋ. ਪੂਰਨ ਸਿੰਘ ਜੀ ਉਨ੍ਹਾਂ ਤੋਂ ਬਹੁਤ ਅੱਗੇ ਚਲੇ ਗਏ, ਪਰ ਆਪਣੇ ਕਾਲ ਵਿਚ ਕੋਈ ਹੋਰ ਟੀਚਾ ਚਾਤ੍ਰਿਕ ਜੀ ਦੇ ਕੋਲ ਨਹੀਂ ਖਲੋਤਾ।ਉਹ ਦੋਵੇਂ ਨਵ-ਅਧਿਆਤਵਾਦੀ ਸਨ, ਪਰ ਚਾਤ੍ਰਿਕ ਜੀ ਦੀ ਦੇਣ ਸੰਸਾਰਕ ਤਥਾ ਸੈਕੂਲਰ ਹੈ। ਚਾਤ੍ਰਿਕ ਜੀ ਰੀਤੀ ਦੇ ਕਵੀ ਹਨ।ਉਨ੍ਹਾਂ ਦਾ ਜਨਮ ਰੀਤੀ ਵਿਚੋਂ ਹੋਇਆ ਸੀ। ਰੀਤੀ ਨੂੰ ਹੀ ਉਨ੍ਹਾਂ ਅਪਣਾਇਆ। ਰੀਤੀ ਨੂੰ ਹੀ ਵਿਸਤ੍ਰਿਤ ਕੀਤਾ ਅਤੇ ਅਗਾਮੀ ਕਾਲੀਨ ਰੀਤੀ ਲਈ ਕੁਝ ਪੈੜਾਂ ਵੀ ਛੱਡ ਗਏ।ਪਰ ਉਹ ਨਾ ਨਿਰੋਲ ਰੀਤੀ ਪੂਜ ਹਨ ਤੇ ਨਾ ਰੀਤੀ ਪਾਲ ਸਗੋਂ ਉਨ੍ਹਾਂ ਨੇ ਇਕ ਵਿਸ਼ੇਸ਼ ਰੀਤੀ ਦੀ ਸਿਰਜਣਾ ਕੀਤੀ ਹੈ ਜਿਸ ਦੀ ਉਤਕ੍ਰਿਸ਼ਟੀ ਕਾਰਣ ਉਹ ਪੰਜਾਬੀ ਕਾਵਿ ਦੇ ਇਤਿਹਾਸ ਵਿਚ ਆਪਣਾ ਸਥਾਨ ਸਦਾ ਲਈ ਪੱਕਾ ਕਰ ਗਏ ਹਨ ਅਤੇ ਅਜ ਤਕ ਕੋਈ ਵੀ ਉਨ੍ਹਾਂ ਦਾ ਸਮਕਾਲੀ ਅਤੇ ਉਤਰ ਅਧਿਕਾਰੀ ਉਨ੍ਹਾਂ ਦੇ ਰੰਗ ਨੂੰ ਫਿਕਾ ਨਹੀਂ ਪਾ ਸਕਿਆ, ਭਾਵੇਂ ਇਹ ਮੰਨਣ ਵਿਚ ਕੋਈ ਸੰਕੋਚ ਨਹੀਂ ਕਿ ਉਨ੍ਹਾਂ ਦਾ ਸਥਾਨ ਆਪਣੇ ਕਾਲ ਵਿਚ ਦੂਜੀ ਪੰਕਤੀ ਦੇ ਕਵੀਆਂ ਵਾਲਾ ਹੈ।(ਪੰ. 20) ਮੈਂ ਡਾ. ਮਹਿਤਾ ਦੇ ਇਸ ਨਿਰਣੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ।

ਇਸ ਤੋਂ ਬਾਅਦ ਡਾ. ਮਹਿਤਾ ਨੇ ਚਾਤ੍ਰਿਕ ਜੀ ਦੇ ਕਾਵਿ ਵਿਕਾਸ ਦੇ ਮੁੱਢਲੇ ਕਾਲ ਵਿਚ ਚਾਤ੍ਰਿਕ ਜੀ ਦੀਆਂ ਧਾਰਮਿਕ ਕਵਿਤਾਵਾਂ, ਅਨੁਵਾਦਾਂ, ਨੀਤੀ ਵਾਰਤਾ, ਕਿੱਸਿਆਂ ਆਦਿ ਵਿਚੋਂ ਟੂਕਾਂ ਦੇ ਕੇ ਪੂਰੀ ਵਾਕਫੀ ਦਿੱਤੀ ਹੈ।

ਤੀਜੇ ਕਾਂਡ ਵਿਚ ਡਾ. ਮਹਿਤਾ ਨੇ ਪਿਛਲੇਰੇ ਕਾਲ ਦੇ ਚਾਤ੍ਰਿਕ ਕਾਵਿ ਦੇ ਕਾਵਿ ਸੰਗ੍ਰਿਹਾਂ : ਚੰਦਨਵਾੜੀ, ਕੇਸਰ ਕਿਆਰੀ, ਨਵਾਂ ਜਹਾਨ, ਨੂਰਜਹਾਂ ਬੇਗਮ, ਸੂਫੀਖਾਨਾ ਅਤੇ ਆਪਣੀ ਖੋਜ ਦੁਆਰਾ ਭਾਲ ਕਰਕੇ ਪ੍ਰਾਪਤ ਕੀਤੀਆਂ ਅਣਛਪੀਆਂ ਕਵਿਤਾਵਾਂ ਦੇ ਵਿਵੇਚਨ ਤੋਂ ਚਾਤ੍ਰਿਕ ਜੀ ਦੀ ਵਿਚਾਰਧਾਰਾ ਦੇ ਵੱਖ ਵੱਖ ਪੱਖਾ ਜਿਵੇਂ ਪੰਜਾਬ ਦਾ ਪਿਆਰ, ਦੇਸ਼ ਪ੍ਰੇਮ ਦੀ ਭਾਵਨਾ, ਪ੍ਰਕ੍ਰਿਤੀ ਚਿਤ੍ਰਨ, ਦਾਰਸ਼ਨਿਕਤਾ, ਪ੍ਰਗਤੀਵਾਦੀ ਤੇ ਅਗਾਂਹਵਧੂਵਾਨ, ਨਾਰੀ ਦੀ ਕਦਰ, ਦੇਸ਼ ਵੰਡ ਦੇ ਦੁਖੜਿਆਂ, ਆਜ਼ਾਦੀ ਤੋਂ ਬਾਅਦ ਦੇਸ਼ ਵਿਚ ਫੈਲੀ ਰਿਸ਼ਵਤਖੋਰੀ ਅਤੇ ਲੁਟ ਖਸੁਟ ਆਦਿ ਦਾ ਜਿਵੇਂ ਚਾਤ੍ਰਿਕ ਜੀ ਨੇ ਰੰਗ ਬਿਰੰਗੇ ਰੂਪਾਂ ਵਿਚ ਪ੍ਰਗਟਾਇਆ ਹੈ, ਦੀ ਜਾਣਕਾਰੀ ਦਿੱਤੀ ਹੈ। ਡਾ ਮਹਿਤਾ ਦੀ ਇਹ ਟਿੱਪਣੀ ਮੈਨੂੰ ਉਚਿਤ ਲਗੀ ਹੈ : ਚਾਤ੍ਰਿਕ ਕਾਵਿ ਵੰਨ ਸੁਵੰਨੀਆਂ ਸੁਗੰਧੀਆਂ ਖਿਲਾਰਦਿਆਂ ਸਦਾ ਕਾਵਿ ਵਿਕਾਸ ਦੇ ਪੱਥ ਤੇ ਰਿਹਾ ਹੈ। ਚਾਤ੍ਰਿਕ ਦੀਆਂ ਮੁੱਢਲੇ ਕਾਲ ਦੀਆਂ ਕਵਿਤਾਵਾਂ ਭਾਵੇਂ ਜ਼ਿਆਦਾ ਅਭਿਆਸੀ ਅਵਸਥਾ ਦੀਆਂ ਹਨ ਪਰ ਇਨ੍ਹਾਂ ਤੋਂ ਉਨ੍ਹਾਂ ਦੀ ਦੀਰਘ ਪਰਿਸ਼ਰਮ ਦੀ ਰੁਚੀ ਸਾਫ ਦਿਖਾਈ ਦਿੰਦੀ ਹੈ। ਵਿਸ਼ੇ ਸਦਕਾ ਆਪਣੀਆਂ ਪਿਛਲੇਰੇ ਕਾਲ ਦੀਆਂ ਰਚਨਾਵਾਂ ਵਿਚ ਉਹ ਕਾਵਿ ਸਿਖਰਾਂ ਨੂੰ ਛੋਂਹਦੇ ਹਨ ਜੋ ਪੰਜਾਬੀ ਕਾਵਿ ਲਈ ਚੋਟੀਆਂ ਬਣ ਚੁੱਕੀਆਂ ਹਨ। (ਪੰ. 73)

ਚੌਥੇ ਕਾਂਡ ਵਿਚ ਲੇਖਕ ਨੇ ਚਾਤ੍ਰਿਕ ਜੀ ਦੇ ਕਾਵਿ ਦਰਸ਼ਨ ਨੂੰ ਵਿਚਾਰਨ ਲਈ ਇਕ ਅਣਛਪੀ ਕਵਿਤਾ ਕਵੀ ਦੀ ਜੂਨ ਦਾ ਵਿਸ਼ੇਲੇਸ਼ਣ ਕਰਕੇ ਇਹ ਨਿਰਣਾ ਕੀਤਾ ਹੈ ਕਿ ਚਾਤ੍ਰਿਕ ਜੀ ਨੇ ਕਵੀ ਨੂੰ ਆਪਣੇ ਹਿਰਦੇ ਨੂੰ ਸਾਫ ਰੱਖਣ, ਭਲੇ ਲੋਕਾਂ ਦੀ ਸੰਗਤ, ਸਚਾਈ, ਸਭਿਅਤਾ, ਸਮਸ੍ਰਿਸ਼ਟੀ ਅਤੇ ਦੁਖੀਆਂ ਦੇ ਦਰਦ ਨੂੰ ਵੰਡਣ ਦੇ ਗੁਣਾਂ ਨੂੰ ਅਪਣਾਦਿਆਂ ਆਪਣਾ ਨਾਤਾ ਵਿਅਕਤੀ ਦੇ ਸੁਧਾਰ ਦੁਆਰਾ ਸਮਾਜ ਨਾਲ ਜੋੜਨ ਲਈ ਕਿਹਾ ਹੈ। ਉਨ੍ਹਾਂ ਸਮਾਜ ਨਾਲ ਸਿੱਧਾ ਨਾਤਾ ਜੋੜਦਿਆਂ ਜਨਤਕ ਪੱਧਰ ਅਨੁਕੂਲ ਆਪਣੇ ਸਾਹਿਤ ਵਿਚ ਗੱਲਾਂ ਕੀਤੀਆਂ ਹਨ। ਲੇਖਕ ਨੇ ਦੱਸਿਆ ਹੈ ਕਿ ਚਾਤ੍ਰਿਕ ਜੀ ਨੇ ਜ਼ਿੰਦਗੀ ਦੇ ਦਾਰਸ਼ਨਿਕ ਪ੍ਰਸ਼ਨਾਂ ਨੂੰ ਲੈਂਦਿਆਂ ਪ੍ਰਭੂ ਕੀ ਹੈ ? ਜੀਵਨ ਕੀ ਹੈ ? ਸ੍ਰਿਸ਼ਟੀ ਕੀ ਹੈ ?ਆਦਿ ਅਤੇ ਇਨ੍ਹਾਂ ਸਭ ਦਾ ਨਾਤਾ ਕੀ ਹੈ ?ਵਰਗੇ ਦਰਸ਼ਨ ਧਰਮ ਤੇ ਰਹੱਸਵਾਦ ਦੇ ਵਿਸ਼ਿਆਂ ਨੂੰ ਆਪਣੇ ਅਨੁਭਵ ਵਿਚ ਲਿਆ ਕੇ ਲੋਕ ਪੱਧਰ ਤੇ ਪੇਸ਼ ਕੀਤਾ ਹੈ ਤਾਂ ਜੋ ਆਮ ਲੋਕੀ ਇਨ੍ਹਾਂ ਨੁਕਤਿਆਂ ਨੂੰ ਆਸਾਨੀ ਨਾਲ ਸਮਝ ਸਕਣ। ਇਵੇਂ ਹੀ ਚਾਤ੍ਰਿਕ ਜੀ ਨੇ ਜੀਵਨ ਦੇ ਸਾਮਾਜਿਕ, ਰਾਜਨੀਤਿਕ, ਆਰਥਿਕ, ਵਿਵਹਾਰਕ ਅਤੇ ਸਦਾਚਾਰਕ ਪੱਖਾਂ ਉਤੇ ਵੀ ਸੁੰਦਰ ਕਾਵਿਕ ਪੇਸ਼ਕਾਰੀ ਕਰਦਿਆਂ ਵਿਅੰਗ ਤੇ ਵਿਦਰੋਹ ਦੇ ਮਿਲਵੇਂ ਨਸ਼ਤਰ ਨਾਲ ਚੀਰਿਆ ਹੈ ਅਤੇ ਆਪਣੇ ਵਿਚਾਰਾਂ ਨੂੰ ਲੋਕਾਂ ਤਕ ਪਹੁੰਚਾਉਣ ਦਾ ਯਤਨ ਕੀਤਾ ਹੈ। ਚਾਤ੍ਰਿਕ ਜੀ ਨੇ ਪੰਜਾਬ ਪਿਆਰ, ਪੰਜਾਬੀਅਤ ਜਾਂ ਪੰਜਾਬੀ ਪਨ ਦੇ ਖਾਸੇ ਨੂੰ ਦਰਸਾਉਣ ਲਈ ਪੰਜਾਬ ਦੇ ਪੇਂਡੂ ਜੀਵਨ ਦੇ ਚਾਅ, ਮਲਾਰ, ਪੇਂਡੂ ਮੇਲੇ, ਪੇਂਡੂਆਂ ਦੀਆਂ ਬੇਪ੍ਰਵਾਹੀਆਂ ਤੇ ਅਲਬੇਲੇਪਨ, ਨਿਰਛਲ ਸਿਧ ਪਧਰੇ ਜੀਵਨ, ਨਚਦੇ ਤੇ ਗਾਂਦੇ, ਹੱਸਦੇ ਤੇ ਹਸਾਂਦੇ ਪੰਜਾਬੀ ਜੀਵਨ ਦੇ ਆਪਣੇ ਅਨਮੋਲ ਕਾਵਿ ਦੁਆਰਾ ਸਾਖਿਆਤ ਨਕਸ਼ੇ ਖਿਚੇ ਹਨ। ਉਨ੍ਹਾਂ ਦੇ ਕਾਵਿ ਵਿਚ ਨਚਦਾ ਤੇ ਗਾਉਂਦਾ, ਹੱਸਦਾ ਤੇ ਹਸਾਉਂਦਾ ਪੰਜਾਬ ਆਪਣੇ ਯਥਾਰਥਕ ਰੂਪ ਵਿਚ ਦ੍ਰਿਸ਼ਟੀਗਤ ਹੋ ਜਾਂਦਾ ਹੈ। ਇਥੇ ਚਾਤ੍ਰਿਕ ਜੀ ਨੇ ਆਪਣੇ ਕਾਵਿ ਰਾਹੀਂ ਲੋਕਾਂ ਨਾਲ ਸਾਂਝ ਪਾ ਕੇ ਉਨ੍ਹਾਂ ਦੇ ਜੀਵਨ ਨੂੰ ਉਨਤ ਕਰਨ ਦਾ ਯਤਨ ਕੀਤਾ ਹੈ। ਚਾਤ੍ਰਿਕ ਜੀ ਨੇ ਜੋ ਕੁਝ ਵੀ ਲਿਖਿਆ ਹੈ ਉਹ ਸਿੱਧਾ ਲੋਕਾਂ ਤਕ ਪੁੱਜਿਆ ਹੈ ਅਤੇ ਇਹ ਸਾਹਿਤ

ਸਮੂਹ ਵਰਗਾਂ ਦੇ ਲੋਕਾਂ ਨੂੰ ਹਲੂਣਦਾ ਆਇਆ ਹੈ।

ਪੰਜਵੇਂ ਕਾਂਡ ਵਿਚ ਡਾ. ਮਹਿਤਾ ਨੇ ਚਾਤ੍ਰਿਕ ਜੀ ਕਾਵਿ ਦੇ ਕਲਾ ਪੱਖ ਨੂੰ ਵਿਚਾਰਦਿਆਂ ਇਹ ਗੱਲ ਪ੍ਰਗਟ ਕੀਤੀ ਹੈ ਕਿ ਚਾਤ੍ਰਿਕ ਜੀ ਦੀ ਕਾਵਿ ਕਲਾ ਦੀ ਪ੍ਰਬੀਨਤਾ ਸਦਕਾ ਹੀ ਉਨ੍ਹਾਂ ਦੇ ਉਸਤਾਦ ਕਵੀ ਹੋਣ ਦਾ ਸਿੱਕਾ ਸਭ ਮੰਨਦੇ ਹਨ। ਇਹ ਚਾਤ੍ਰਿਕ ਕਾਵਿ ਦੀ ਕਲਾ ਦੀ ਪੁਖਤਗੀ ਕਰਕੇ ਹੈ ਕਿ ਇਸ ਕਾਵਿ ਵਿਚ ਹਰੇਕ ਨੂੰ ਖਿਚ ਲੈਣ ਦੀ ਸ਼ਕਤੀ ਹੈ ਅਤੇ ਇਹ ਕਾਵਿ ਅਥਾਹ ਲੋਕ ਪ੍ਰਿਯਤਾ ਪ੍ਰਾਪਤ ਕਰ ਸਕਿਆ ਹੈ। ਲੇਖਕ ਨੇ ਸਹੀ ਲਿਖਿਆ ਹੈ ਵਿਸ਼ੇ ਤੇ ਰੂਪ ਦੀ ਭਰਪੂਰ ਵੰਨਗੀ, ਅਨੇਕ ਪ੍ਰਕਾਰ ਦੇ ਛੰਦਾਂ ਦੀ ਵਰਤੋਂ, ਭਾਸ਼ਾ ਦੀ ਠੇਠਤਾ ਤੇ ਸੁੰਦਰ ਜੜਤ, ਵਿਸ਼ਾਲ ਜਨ ਜੀਵਨ, ਪ੍ਰਕ੍ਰਿਤਕ ਸੁੰਦਰਤਾ ਦਾ ਯਥਾਰਥਕ ਚਿੰਤਨ, ਸਰਲ ਭਾਵੀ ਸੁਹਿਰਦਤਾ ਅਤੇ ਸੂਖਮ ਭਾਵੀ ਆਦਰਸ਼ ਮੁਖੀ ਨੈਤਿਕਤਾ ਤੇ ਸਦਾਚਾਰ, ਧਰਤੀ ਦੀ ਬਲਵਾਨ ਛੁਹ ਅਤੇ ਸਭ ਤੋਂ ਵੱਧ ਸੁੰਦਰਤਾ ਦੀ ਵਿਆਪਕਤਾ ਵਿਚ ਬਝਾ ਇਹ ਸਭ ਕੁਝ ਚਾਤ੍ਰਿਕ ਜੀ ਨੂੰ ਉਨ੍ਹਾ ਦੇ ਪੂਰਵ ਕਾਲੀਆਂ, ਸਮਕਾਲੀਆਂ ਅਤੇ ਉਤਰ ਅਧਿਕਾਰੀਆਂ ਤੋਂ ਇਕਦਮ ਨਿਖੇੜ ਦਿੰਦਾ ਹੈ।(ਪੰ. 113)

ਇਸ ਪੁਸਤਕ ਦਾ ਛੇਵਾਂ ਕਾਂਡ ਮੇਰੇ ਵਿਚਾਰ ਵਿਚ ਖਾਸ ਮਹੱਤਵ ਵਾਲਾ ਹੈ ਜਿਸ ਵਿਚ ਡਾ ਮਹਿਤਾ ਨੇ ਖੋਜ ਕਰਕੇ ਚਾਤ੍ਰਿਕ ਜੀ ਦੀ ਪੰਜਾਬੀ ਵਾਰਤਕ ਜੋ ਟਰੈਕਟਾਂ, ਲਘੂ ਨਾਵਲਾਂ, ਕਹਾਣੀਆਂ, ਲੇਖਾਂ ਅਤੇ ਭੂਮਿਕਾਵਾਂ ਦੇ ਰੂਪ ਵਿਚ ਲਿਖੀ ਗਈ ਸੀ, ਦੀ ਭਾਲ ਕਰਕੇ ਇਨ੍ਹਾਂ ਦਾ ਸੰਖਿਪਤ ਵਿਚ ਸਾਰ ਦਿੰਦਿਆਂ ਇਸ ਵਾਰਤਕ ਦੀ ਸਾਹਿਤਕ ਦੇਣ ਦਾ ਮੁਲਾਂਕਣ ਕੀਤਾ ਹੈ। ਚਾਤ੍ਰਿਕ ਜੀ ਦੀ ਵਾਰਤਕ ਦੇ ਨਮੂਨੇ ਹੁਣ ਦੁਰਲਭ ਹਨ। ਮੇਰੇ ਅੰਦਾਜ਼ੇ ਵਿਚ ਚਾਤ੍ਰਿਕ ਜੀ ਦੀ ਵਾਰਤਕ ਦੇ ਨਮੂਨੇ ਸ਼ਾਇਦ ਇਸੇ ਪੁਸਤਕ ਵਿਚ ਸੰਭਾਲੇ ਮਿਲਣਗੇ। ਡਾ. ਮਹਿਤਾ ਨੇ ਅਖੀਰ ਵਿਚ ਚਾਤ੍ਰਿਕ ਰਚਨਾਵਲੀ ਅਤੇ ਸਹਾਇਕ ਪੁਸਤਕ ਸੂਚੀ ਵੀ ਦੇ ਦਿਤੀ ਹੈ ਤਾਂ ਜੋ ਚਾਤ੍ਰਿਕ ਸਾਹਿਤ ਬਾਰੇ ਖੋਜ ਕਰਨ ਵਾਲੇ ਇਸ ਤੋਂ ਸਹਾਇਤਾ ਲੈ ਸਕਣ।

ਡਾ. ਮਹਿਤਾ ਨੇ 113 ਪੰਨਿਆਂ ਦੀ ਇਸ ਪੁਸਤਕ ਵਿਚ ਲਾਲਾ ਧਨੀ ਰਾਮ ਚਾਤ੍ਰਿਕ ਜੀ ਦੇ ਸਾਹਿਤ ਅਤੇ ਜੀਵਨ ਬਾਰੇ ਤੋਲਵੇਂ ਸ਼ਬਦਾਂ ਵਿਚ ਜੋ ਸਰਬ ਪੱਖੀ ਜਾਣਕਾਰੀ ਦਿੱਤੀ ਅਤੇ ਜੋ ਮੁਲਾਂਕਣ ਪੇਸ਼ ਕੀਤਾ ਹੈ, ਉਹ ਮੁਲਵਾਨ ਹੈ।

ਜਗਜੀਤ ਸਿੰਘ ਗੁਲੇਰੀਆ
ਲੈਫ. ਕਰਨਲ (ਰੀਟਾਇਰਡ)

# ਮਹਾਂਕਾਵਿ ਰਾਣਾ ਸੂਰਤ ਸਿੰਘ : ਇਕ ਅਧਿਐਨ : ਕੁਝ ਚਰਚਾ

ਮਹਾਂਕਾਵਿ ਰਾਣਾ ਸੂਰਤ ਸਿੰਘ : ਇਕ ਅਧਿਐਨ' ਪੁਸਤਕ ਕ੍ਰਿਤ ਡਾ. ਗੁਰਚਰਨ ਸਿੰਘ ਮਹਿਤਾ ਦੀ ਇਕ ਕਾਪੀ ਮੈਨੂੰ, ਭਾਈ ਵੀਰ ਸਿੰਘ ਜੀ ਦੇ ਜਨਮ ਦਿਨ ਸਮਾਗਮ ਮਿਤੀ 5 ਦਸੰਬਰ, 1979 ਨੂੰ ਇਸ ਪੁਸਤਕ ਦੇ ਜਸਟਿਸ ਰਣਜੀਤ ਸਿੰਘ ਸਰਕਾਰੀਆ ਹੱਥੀਂ ਰਿਲੀਜ਼ ਹੋਣ ਦੇ ਮੌਕੇ ਤੇ ਪ੍ਰੋ. ਹਰਬੰਸ ਸਿੰਘ ਜੀ ਜਨਰਲ ਸਕੱਤਰ ਭਾਈ ਵੀਰ ਸਿੰਘ ਸਦਨ ਨੇ ਅਰਪਨ ਕੀਤੀ ਸੀ। ਇਸ ਤੋਂ ਪਹਿਲਾਂ ਮੈਨੂੰ ਡਾ. ਮਹਿਤਾ ਜੀ ਦਾ ਸ਼ੋਧ-ਪ੍ਰਬੰਧ 'ਡਾ. ਭਾਈ ਵੀਰ ਸਿੰਘ ਜੀ ਦੀ ਕਵਿਤਾ' ਨੂੰ ਪੜ੍ਹਨ ਦਾ ਸੁਭਾਗ ਵੀ ਮਿਲਿਆ ਸੀ ਜੋ ਮੈਨੂੰ ਭਾਈ ਵੀਰ ਸਿੰਘ ਜੀ ਦੀ ਕਵਿਤਾ ਬਾਰੇ ਹਰ ਤਰ੍ਹਾਂ ਦੀ ਜਾਣਕਾਰੀ ਦੇਣ ਵਾਲਾ ਖੋਜ-ਕਾਰਜ ਲੱਗਾ ਸੀ।

'ਮਹਾਂਕਾਵਿ ਰਾਣਾ ਸੂਰਤ ਸਿੰਘ - ਇਕ ਅਧਿਐਨ' ਪੁਸਤਕ ਨੂੰ ਵਾਚਣ ਤੋਂ ਬਾਅਦ ਮੈਂ ਮਹਿਸੂਸ ਕੀਤਾ ਹੈ ਕਿ ਡਾ. ਮਹਿਤਾ ਜੀ ਨੇ ਸਮਰਪਿਤ ਭਾਵਨਾ ਨਾਲ ਭਾਈ ਸਾਹਿਬ ਦੇ ਇਸ ਮਹਾਂਕਾਵਿ ਬਾਰੇ ਸਰਬ-ਪੱਖੀ ਖੋਜ ਕਰਕੇ ਕਾਫੀ ਜਾਣਕਾਰੀ ਦਿੱਤੀ ਹੈ। ਇਸ ਪੁਸਤਕ ਦੇ ਮੁਖ-ਬੰਦ ਵਿਚ ਡਾ. ਸੁਰਿੰਦਰ ਸਿੰਘ ਕੋਹਲੀ, ਮੁਖੀ ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੁਆਰਾ ਲਿਖੇ ਸ਼ਬਦ : "ਡਾ. ਗੁਰਚਰਨ ਸਿੰਘ ਮਹਿਤਾ ਭਾਈ ਵੀਰ ਸਿੰਘ ਸਾਹਿਤ ਦੇ ਵਿਸ਼ੇਸ਼ਗ ਹਨ। ਉਨ੍ਹਾਂ ਨੇ ਭਾਈ ਵੀਰ ਸਿੰਘ ਦੀ ਅਮਰ ਰਚਨਾ 'ਰਾਣਾ ਸੂਰਤ ਸਿੰਘ' ਦਾ ਵਿਸ਼ੇ ਤੇ ਰੂਪ ਦੇ ਪੱਖੋਂ ਇਕ ਵਧੀਆ ਮੁਲੰਕਣ ਪ੍ਰਤਿਪਾਦਤ ਕੀਤਾ ਹੈ। ਉਨੀਂਵੀ ਸਦੀ ਤੱਕ ਦੀ ਕਾਵਿ-ਪਰੰਪਰਾ ਉਤੇ ਝਾਤ ਪਾ ਕੇ 'ਰਾਣਾ ਸੂਰਤ ਸਿੰਘ' ਨੂੰ ਇਕ ਮਹਾਂਕਾਵਿ ਦੇ ਤੌਰ 'ਤੇ ਪਰਖਿਆ ਹੈ। ਕਥਾ-ਵਸਤੂ, ਚਰਿੱਤਰ-ਚਿਤ੍ਰਨ, ਭਾਵ ਅਤੇ ਰਸ, ਅਲੰਕਾਰ, ਪ੍ਰਤੀਕ, ਬਿੰਬਾਵਲੀ, ਭਾਸ਼ਾ, ਸ਼ਬਦ-ਸ਼ਕਤੀਆਂ, ਰੀਤੀ ਅਤੇ ਵ੍ਰਿਤੀ, ਗੁਣ ਅਤੇ ਹੋਰ ਵਿਸ਼ੇਸ਼ਤਾਵਾਂ ਛੰਦ-ਬੰਦੀ, ਇਨ੍ਹਾਂ ਸਭ ਪੱਖਾਂ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਇਸ ਮਹਾਂਕਾਵਿ ਦੀ ਮਹਾਨਤਾਂ ਨੂੰ ਦਰਸਾਇਆ ਗਿਆ ਹੈ। ਵਿਸ਼ੇ-ਪੱਖੋਂ ਇਸ ਮਹਾਂਕਾਵਿ ਦੇ ਚਿੰਤਨ ਦੇ ਦਾਰਸ਼ਨਿਕ, ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਪਹਿਲੂਆਂ ਦਾ ਭਰਪੂਰ ਵਿਸ਼ਲੇਸ਼ਣ ਵਿਅਕਤ ਕੀਤਾ ਗਿਆ ਹੈ। ਪ੍ਰਕ੍ਰਿਤੀ ਚਿਤ੍ਰਨ ਸਬੰਧੀ ਇਕ ਵੱਖਰਾ ਅਧਿਆਇ ਇਸ ਪੁਸਤਕ ਦੀ ਆਭਾ ਵਿਚ ਢੇਰ ਵਾਧਾ ਕਰਦਾ ਹੈ, ਪਰ ਰਾਣਾ ਸੂਰਤ ਸਿੰਘ ਦਾ ਮਨੋਵਿਗਿਆਨਕ ਅਧਿਐਨ ਇਸ ਰਚਨਾ ਦੀ ਵਿਲੱਖਣਤਾ ਅਤੇ ਮਹਾਨਤਾ ਦਾ ਸੂਚਕ ਹੈ।" ਇਹ ਅੱਖਰ ਪੜ੍ਹ ਕੇ ਮੈਂ ਜਕੋ-ਤਕੀ ਵਿਚ ਪੈ ਗਿਆ ਕਿ ਮੇਰੇ ਵਰਗਾ ਭਾਈ ਵੀਰ ਸਿੰਘ ਦੇ ਸਾਹਿਤ ਦਾ ਰਸੀਆ ਅਤੇ ਸ਼ਰਧਾਲੂ ਇਸ ਤੋਂ ਵੱਧ ਇਸ ਪੁਸਤਕ ਬਾਰੇ ਹੋਰ ਕੀ ਕਹਿ ਸਕਦਾ ਹੈ।

ਫਿਰ ਵੀ ਇਸ ਪੁਸਤਕ ਨੂੰ ਪੜ੍ਹਨ ਵੇਲੇ ਮੇਰਾ ਜੋ ਪ੍ਰਭਾਵ ਬਣਿਆ, ਉਸ ਦੀ ਚਰਚਾ ਜ਼ਰੂਰ ਕਰਾਂਗਾ। ਪਹਿਲੇ ਅਧਿਆਇ ਵਿਚ ਲੇਖਕ ਨੇ ਭਾਈ ਵੀਰ ਸਿੰਘ ਜੀ ਦੇ ਜੀਵਨ ਅਤੇ

ਵਿਅਕਤਿਤਵ ਬਾਰੇ ਜੋ ਵਾਕਫ਼ੀ ਦਿੱਤੀ ਹੈ, ਉਹ ਭਰਵੀਂ ਅਤੇ ਭਰੋਸੇਯੋਗ ਸ੍ਰੋਤਾਂ 'ਤੇ ਆਧਾਰਿਤ ਹੈ। ਭਾਈ ਸਾਹਿਬ ਸਿੰਘ ਦੀ ਬਹੁ-ਪੱਖੀ ਪ੍ਰਤਿਭਾ ਦਾ ਪਰਿਚਯ ਵੀ ਪਾਠਕਾਂ ਲਈ ਪ੍ਰੇਰਨਾਜਨਕ ਰਹੇਗਾ। ਪਿੱਠਭੂਮੀ ਵਿਚ ਰਾਜਸੀ ਤੇ ਸਮਾਜਿਕ ਪਿਛੋਕੜ ਨੂੰ ਵਿਚਾਰਨ ਦੇ ਨਾਲ ਹੀ ਲੇਖਕ ਜੀ ਨੇ ਉਸ ਸਮੇਂ ਦੀ ਪੰਥਕ ਦਸ਼ਾ ਦੀ ਵਾਸਤਵਿਕ ਤਸਵੀਰ ਪੇਸ਼ ਕੀਤੀ ਹੈ। ਮੇਰੇ ਵਿਚਾਰ ਵਿਚ ਇਹ ਪੰਥਕ ਦਸ਼ਾ ਹੀ ਸੀ, ਜਿਸ ਨੇ ਭਾਈ ਸਾਹਿਬ ਨੂੰ ਇਸ ਮਹਾਂਕਾਵਿ ਦੀ ਸਿਰਜਣਾ ਲਈ ਮਜਬੂਰ ਕੀਤਾ ਸੀ। ਉਨ੍ਹੀਵੀਂ ਸਦੀ ਦੇ ਅੰਤ ਤੱਕ ਦੀ ਪੰਜਾਬੀ ਕਾਵਿ-ਪਰੰਪਰਾ ਦੇ ਸਰਵੇਖਣ ਤੋਂ ਉਪਰੰਤ ਲੇਖਕ ਜੀ ਨੇ 'ਰਾਣਾ ਸੂਰਤ ਸਿੰਘ'ਦੀ ਰਚਨਾ ਲਈ ਪ੍ਰੇਰਨਾ ਦੇਣ ਵਿਚ ਭਾਈ ਸਾਹਿਬ ਦੇ ਮੁੱਢਲੇ ਨਾਵਲਾਂ 'ਸੁੰਦਰੀ', 'ਬਿਜੈ ਸਿੰਘ', 'ਸਤਵੰਤ ਕੌਰ' ਦਾ ਜ਼ਿਕਰ ਕੀਤਾ ਹੈ ਅਤੇ ਵਿਸ਼ੇਸ਼ ਕਰਕੇ ਇਨ੍ਹਾਂ ਨਾਵਲਾਂ ਦੀਆਂ ਭੂਮਿਕਾਵਾਂ ਵਿਚ ਭਾਈ ਸਾਹਿਬ ਅਤੇ ਹੋਰਨਾ ਦੇ ਵਿਚਾਰਾਂ ਦਾ ਉਲੇਖ ਕਰਦਿਆਂ ਭਾਈ ਸਾਹਿਬ ਦੀ ਕੌਮ ਦੀ ਚੜ੍ਹਦੀ ਕਲਾ ਵਾਸਤੇ ਸੇਵਾ ਦੀ ਤੜਪਦੀ ਭਾਵਨਾ ਨੂੰ ਬਿਆਨ ਕੀਤਾ ਹੈ। ਲੇਖਕ ਜੀ ਦਾ ਇਹ ਕਥਨ ਸਹੀ ਹੈ ਕਿ 'ਭਾਈ ਸਾਹਿਬ ਦੇ ਹਿਰਦੇ ਨੂੰ ਇਕ ਤਾਂ ਉਹ ਪ੍ਰਵਿਰਤੀਆਂ ਪ੍ਰੇਰਿਤ ਕਰ ਰਹੀਆਂ ਸਨ, ਜਿਨ੍ਹਾਂ ਦਾ ਉਲੇਖ ਕੀਤਾ ਗਿਆ ਹੈ। ਦੂਜਾ ਗੁਰਮਤਿ ਦਰਸ਼ਨ ਅਤੇ ਸਿੱਖ ਇਤਿਹਾਸ ਦੀ ਵਿਆਖਿਆ ਵੀ ਉਨ੍ਹਾਂ ਨੂੰ ਮਹਾਂਕਾਵਿ ਲਿਖਣ ਲਈ ਉਤਸ਼ਾਹਿਤ ਕਰ ਰਹੀ ਸੀ। ਤੀਜਾ ਉਹ ਅੱਜ ਦੇ ਭਟਕਦੇ ਮਾਨਵ ਨੂੰ ਆਧੁਨਿਕ ਜੀਵਨ ਦੀਆਂ ਵਿਖਮਤਾਈਆਂ ਦਾ ਦਿਗ ਦਰਸ਼ਨ ਵੀ ਕਰਾਉਣਾ ਚਾਹੁੰਦੇ ਸਨ, ਜਿਸ ਨਾਲ ਉਸ ਨੂੰ ਜੀਵਨ ਵਿਚ ਸੇਧ ਮਿਲ ਸਕੇ ਅਤੇ ਉਹ ਭਟਕਣਾ ਛੱਡ ਕੇ ਸ਼ੁਧ ਸਾਤਵਿਕਤਾ ਨੂੰ ਅਪਨਾਉਣ ਦੀ ਚੇਸ਼ਟਾ ਕਰੇ। ਚੌਥਾ ਰਹੱਸਵਾਦ ਤੇ ਰੋਮਾਂਸਵਾਦ, ਮਾਨਵਤਾਵਾਦ ਜਾਂ ਸਮਨਵਾਯ (Synthesis) ਜੋ ਜੋ ਉਨ੍ਹਾਂ ਦੇ ਕਾਵਿ ਦੀ ਵਿਸ਼ੇਸ਼ਤਾ ਬਣਦਾ ਹੈ, ਨੂੰ ਲੈ ਕੇ ਵੀ ਉਹੀ ਮਹਾਂਕਾਵਿ ਦੀ ਸਿਰਜਣਾ ਕਰਨਾ ਚਾਹੁੰਦੇ ਸਨ (ਪੰ. 317)।

ਦੂਜੇ ਅਧਿਆਇ ਵਿਚ ਡਾ. ਮਹਿਤਾ ਜੀ ਨੇ 'ਰਾਣਾ ਸੂਰਤ ਸਿੰਘ' ਦੇ ਕਾਵਿ ਰੂਪ ਦਾ ਨਿਤਾਰਾ ਕਰਨ ਲਈ ਮਹਾਂਕਾਵਿ ਵਿਧਾ ਦੇ ਸਰੂਪ ਸਬੰਧੀ ਸੰਸਕ੍ਰਿਤ, ਯੂਨਾਨੀ, ਅੰਗਰੇਜ਼ੀ, ਫ਼ਾਰਸੀ, ਉਰਦੂ ਦੀਆਂ ਪਰੰਪਰਾਵਾਂ ਨੂੰ ਦ੍ਰਿਸ਼ਟੀਗੋਚਰ ਕੀਤਾ ਹੈ। ਫਿਰ ਉਨ੍ਹਾਂ ਨੇ ਇਸ ਰਚਨਾਂ ਨੂੰ ਮਹਾਂਕਾਵਿ ਦੇ ਮਾਪ-ਦੰਡਾਂ ਅਨੁਸਾਰ ਵਿਚਾਰ ਕੇ ਇਸ ਨੂੰ ਮਹਾਂਕਾਵਿ ਸਿਧ ਕੀਤਾ ਹੈ। ਉਨ੍ਹਾਂ ਨੇ ਰਾਣਾ ਸੂਰਤ ਸਿੰਘ ਦੀ ਕਥਾ ਦਾ ਵਰਣਨ ਕਰਦੇ ਉਨ੍ਹਾਂ ਪਾਠਕਾਂ ਦੀ ਸਮੱਸਿਆ ਵੀ ਹੱਲ ਕੀਤੀ ਹੈ, ਜੋ ਇਸ ਸਾਰੇ ਮਹਾਂਕਾਵਿ ਨੂੰ ਪੜ੍ਹਨ ਲਈ ਸਮਾਂ ਨਹੀਂ ਰੱਖਦੇ। ਇਸ ਦੇ ਨਾਲ ਹੀ ਇਸ ਮਹਾਂਕਾਵਿ ਦੇ ਵਸਤੂ-ਸੰਗਠਨ ਬਾਰੇ ਵਾਕਫ਼ੀ ਦੇਣ ਤੋਂ ਬਾਅਦ ਕਥਾ ਦੀ ਉਸਾਰੀ ਲਈ ਜਿਨ੍ਹਾਂ ਭਾਵਾਂ ਤੇ ਰਸਾਂ ਦਾ ਨਿਰੂਪਣ ਹੋਇਆ ਹੈ, ਬਾਰੇ ਪੂਰਨ ਵਿਚਾਰ ਕੀਤੀ ਹੈ। 'ਰਾਣਾ ਸੂਰਤ ਸਿੰਘ' ਰਚਨਾ ਨੂੰ ਪੜ੍ਹਦਿਆਂ ਮੈਨੂੰ ਇਕ ਦਿਕਤ ਪੇਸ਼ ਆਈ ਸੀ ਕਿ ਕਵਿਤਾ ਵਾਂਗ ਪੜ੍ਹਨ ਤੇ ਮੈਨੂੰ ਇਸ ਦੇ ਪਾਠ ਦੀ ਕੁਝ ਸਮਝ ਨਹੀਂ ਪੈ ਰਹੀ ਸੀ। ਮੈਂ ਭਾਈ ਸਾਹਿਬ ਦੇ ਨਿਕਟਵਰਤੀਆਂ ਵਿਚੋਂ ਸਾਂ ਅਤੇ ਉਨ੍ਹਾਂ ਨਾਲ ਮੁਲਾਕਾਤ ਸਮੇਂ ਇਸ ਕਠਿਨਾਈ ਨੂੰ ਪ੍ਰਗਟ ਕੀਤਾ। ਉਨ੍ਹਾਂ ਮੈਨੂੰ ਸਮਝਾਇਆ ਕਿ ਰਾਣਾ ਸੂਰਤ ਸਿੰਘ ਸਿਰਖੰਡੀ ਅਰਥਾਤ ਬਲੈਂਕ ਵਰਸ (Blank Verse) ਵਿਚ ਹੈ, ਇਸ ਲਈ ਇਸ ਰਚਨਾ ਨੂੰ ਕਵਿਤਾ ਦੀ ਤਰ੍ਹਾਂ ਨਹੀਂ ਪੜ੍ਹਨਾ ਚਾਹੀਦਾ, ਸਗੋਂ ਨਸਰ ਵਾਂਗ ਇਸ ਦਾ ਪਾਠ ਕਰਨਾ ਚਾਹੀਦਾ ਹੈ। ਉਨ੍ਹਾਂ ਮੈਨੂੰ ਹੋਰ ਦੱਸਿਆ ਕਿ ਪੰਜਾਬੀ ਵਿਚ ਸਿਰਖੰਡੀ ਬੀਰ-ਰਸ ਉਪਜਾਉਣ ਲਈ ਵਰਤੀਂਦਾ ਆਇਆ ਹੈ। ਅਸਾਂ ਪ੍ਰਚਲਿਤ ਸਿਰਖੰਡੀ ਦੀ ਇਕ ਮਾਤ੍ਰਾ ਘੱਟ ਕੇ ਇਸ ਨੂੰ ਸ਼ਾਂਤ ਰਸ ਪੈਦਾ ਕਰਨ ਵਾਸਤੇ ਵਰਤ

ਲਿਆ ਹੈ। ਮੈਨੂੰ ਪ੍ਰਸੰਨਤਾ ਹੈ ਕਿ ਡਾ. ਮਹਿਤਾ ਜੀ ਨੇ ਭਾਈ ਸਾਹਿਬ ਦੇ ਸਹਾਰਨਪੁਰ ਦੇ ਨਿਕਟੀ ਪ੍ਰੇਮੀ ਸਵਰਗੀ ਸ. ਚਰਨ ਸਿੰਘ ਨਿਰਮਾਣ ਦੀ ਡਾਇਰੀ ਵਿਚੋਂ ਇਸ ਤੱਥ ਦਾ ਪੰਨਾ 123 'ਤੇ ਉਲੇਖ ਕੀਤਾ ਹੈ।

ਤੀਜੇ ਅਧਿਆਇ ਵਿਚ ਡਾ. ਮਹਿਤਾ ਜੀ ਨੇ 'ਰਾਣਾ ਸੂਰਤ ਸਿੰਘ' ਦੇ ਚਿੰਤਨ ਨੂੰ ਵਿਚਾਰਦਿਆਂ ਲਿਖਿਆ ਹੈ, ਰਾਣਾ ਸੂਰਤ ਸਿੰਘ ਵਿਚ ਭਾਈ ਸਾਹਿਬ ਨੇ ਜੀਵਨ ਦੇ ਸਾਰੇ ਪੱਖਾਂ ਪ੍ਰਤੀ ਵਿਚਾਰ ਪ੍ਰਗਟਾਏ ਹਨ।ਉਨ੍ਹਾਂ ਨੇ ਗੁਰਮਤਿ ਦੇ ਆਧਾਰ ਤੇ ਉਚੇਰੇ ਜੀਵਨ ਦੀ ਰਹੁ-ਰੀਤੀ, ਉੱਚੀ ਹਿੰਮਤ, ਉੱਚੇ ਆਸ਼ੇ, ਉੱਚੇ ਦਿਲ-ਟਿਕਾਣੇ ਅਤੇ ਇਨ੍ਹਾਂ ਦੇ ਸਾਧਨ ਨਾਮ ਸਿਮਰਨ, ਗੁਰੂ ਵਜੂਦ ਨਾਲ ਪ੍ਰੇਮ, ਸਤਿਸੰਗ, ਕੀਰਤਨ, ਸੱਚੀ ਰਹਿਣੀ-ਬਹਿਣੀ, ਆਚਰਣ ਦੀ ਸ਼ੁਧੀ ਦੇ ਸੰਦੇਸ਼ ਨੂੰ ਪ੍ਰਗਟ ਕੀਤਾ ਹੈ। 'ਰਾਣਾ ਸੂਰਤ ਸਿੰਘ' ਵਿਚ ਕੇਵਲ ਇਤਿਹਾਸਕ ਕਥਾ ਦਾ ਬਿਆਨ ਕਰਨਾ ਉਨ੍ਹਾਂ ਦਾ ਨਿਸ਼ਾਨਾ ਨਹੀਂ, ਉਨ੍ਹਾਂ ਦਾ ਮੰਤਵ ਮਾਨਵਤਾ ਨੂੰ ਇਕ ਸੰਦੇਸ਼ ਦਾਨ ਕਰਨਾ ਸੀ' (ਪੰਨਾ 130)। ਇਨ੍ਹਾਂ ਸ਼ਬਦਾਂ ਵਿਚ ਲੇਖਕ ਜੀ ਨੇ ਬਹੁਤ ਕੁਝ ਕਹਿ ਦਿੱਤਾ ਹੈ। ਫਿਰ ਉਨ੍ਹਾਂ ਨੇ ਇਸ ਮਹਾਂਕਾਵਿ ਦੇ ਚਿੰਤਨ ਪੱਖ ਵਿਚ ਦਾਰਸ਼ਨਿਕ ਤੇ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਵਿਚਾਰਾਂ ਦੀ ਸਿਲਸਿਲੇਵਾਰ ਬੜੀ ਗੰਭੀਰ ਚਰਚਾ ਕੀਤੀ ਹੈ, ਜੋ ਗੁਰਮਤਿ ਦੇ ਰਹੱਸਾਂ ਨੂੰ ਖੋਲ੍ਹ ਕੇ ਸਮਝਾਉਣ ਵਾਲੀ ਹੈ। ਮੈਂ ਤਾਂ ਇਸ ਤੋਂ ਬਹੁਤ ਲਾਭਵੰਤ ਹੋਇਆ ਹਾਂ। ਗੁਰਮਤਿ ਗਿਆਨ ਦਾ ਜਿਗਿਆਸੂ ਹੋਣ ਦੇ ਨਾਤੇ ਮੈਨੂੰ ਇਸ ਤੋਂ ਕਾਫੀ ਕੁਝ ਨਵਾਂ ਪ੍ਰਾਪਤ ਹੋਇਆ ਹੈ।

ਚੌਥੇ ਅਧਿਆਇ ਵਿਚ ਜਿਸ ਬਰੀਕੀ ਨਾਲ ਡਾ. ਮਹਿਤਾ ਜੀ ਨੇ 'ਰਾਣਾ ਸੂਰਤ ਸਿੰਘ' ਦੇ ਮਨੋਵਿਗਿਆਨਕ ਸਰੂਪ ਦੀ ਵਿਸ਼ਲੇਸ਼ਣਾਤਮਕ ਚਰਚਾ ਕੀਤੀ ਹੈ, ਉਹ ਮੈਨੂੰ ਉੱਤਮ ਖੋਜ ਦਾ ਨਮੂਨਾ ਲੱਗਾ ਹੈ। ਉਨ੍ਹਾਂ ਦਾ ਕਥਨ ਹੈ, 'ਇਸ ਮਹਾਂਕਾਵਿ ਦੇ ਸ਼ੁਰੂ ਵਿਚ ਉਨ੍ਹਾਂ (ਭਾਈ ਵੀਰ ਸਿੰਘ ਜੀ) ਲਿਖਿਆ ਹੈ, ਰਾਣੀ ਰਾਜ ਕੌਰ ਦਾ ਆਪਣੇ ਪ੍ਰਾਣਪ੍ਰਿਯ ਰਾਣਾ ਸੂਰਤ ਸਿੰਘ ਦੇ ਵਿਛੋੜੇ ਵਿਚ ਬਿਰਹਾ ਤੇ ਸਤਿਸੰਗ ਪ੍ਰਾਪਤੀ। ਰਾਣੀ ਰਾਜ ਕੌਰ ਦੇ ਮਾਨਸਿਕ ਬਿਰਹਾ ਤੇ ਸਤਿਸੰਗ ਪ੍ਰਾਪਤੀ ਤੱਕ ਉਸ ਦੇ ਮਨ ਦੀ ਦਾਸਤਾਨ ਉਲੀਕੀ ਗਈ ਹੈ। ਇਸ ਮਹਾਂਕਾਵਿ ਦੇ ਬਹੁਤ ਸਾਰੇ ਪ੍ਰਕਰਣਾਂ ਦੇ ਸਿਰਲੇਖ ਹੀ ਮਾਨਸਿਕ ਬ੍ਰਿਤੀਆਂ ਵੱਲ ਇਸ਼ਾਰਾ ਕਰਦੇ ਹਨ, ਜਿਵੇਂ ਉਡਾਰੀ, ਮਹਾਨਤਾ, ਦੋਨੋਂ 'ਸਤਿਸੰਗ-ਦਰ-ਅੰਦਰ', ਭ੍ਰਾਂਤਿ ਦਰਸ਼ਨ ਪ੍ਰਕਾਸ਼, ਅਰਦਾਸ, ਜਗਤ, ਸਾਧਨ, ਕਰਨੀ ਤੇ ਸ਼ੁੱਕਰ ਆਦਿ। ਰਾਣੀ ਰਾਜ ਕੌਰ ਚਿੰਤਾ ਤੋਂ ਆਨੰਦ ਦੀ ਹਾਲਤ ਤੱਕ ਪੁੱਜਦੀ ਹੈ। ਉਸ ਦੇ ਮਨ ਦੀਆਂ ਮੂਲ ਪ੍ਰਵਿਰਤੀਆਂ ਵਿਕਸਿਤ ਹੁੰਦੀਆਂ ਜਾਂਦੀਆਂ ਹਨ। ਮਨੁੱਖ ਦੀਆਂ ਮਾਨਸਿਕ ਬਿਰਤੀਆਂ ਨੂੰ ਲੈ ਕੇ ਵਿਸ਼ਲੇਸ਼ਣ ਕਰਨਾ ਹੀ ਆਧੁਨਿਕ ਮਨੋਵਿਗਿਆਨ ਵਿਚ ਮਿਲਦਾ ਹੈ। ਇਹੀ ਵਿਧੀ ਕੁਝ-ਕੁਝ ਇਸ ਮਹਾਂਕਾਵਿ ਵਿਚ ਵੀ ਅਪਣਾਈ ਹੋਈ ਮਿਲਦੀ ਹੈ (ਪੰ. 180)। 'ਰਾਣਾ ਸੂਰਤ ਸਿੰਘ' ਵਿਚੋਂ ਹੀ ਉਦਾਹਰਣਾ ਦੇ ਕੇ ਦੱਸਿਆ ਹੈ ਕਿ ਗੁਰਮਤਿ ਦੇ ਆਧਾਰ ਅਨੁਸਾਰ ਇਸ ਮਹਾਂਕਾਵਿ ਵਿਚ ਮਨ ਨੂੰ ਕਾਬੂ ਕਰਨ ਵਾਸਤੇ ਘਰ-ਬਾਹਰ ਤਿਆਗ ਕਰਕੇ ਜੰਗਲ ਵਿਚ ਜਾਣਾ ਨਹੀਂ ਦੱਸਿਆ ਅਤੇ ਨਾ ਹੀ ਇਸ ਸਰੀਰ ਨੂੰ ਯੋਗ ਅਤੇ ਤਪ ਵਾਲੇ ਹਠ-ਮਾਰਗ ਦੱਸੇ ਹਨ। ਇਥੇ ਸਮਝਾਇਆ ਹੈ ਕਿ ਦੇਹੀ ਦੇ ਵਸ ਪੈ ਕੇ ਤੇ ਮਨ ਦੇ ਢਹੇ ਚੜ੍ਹ ਕੇ ਮਾਇਆ ਵਿਚ ਹੀ ਪ੍ਰਭੂ ਨੂੰ ਨਹੀਂ ਭੁਲਣਾ, ਸਗੋਂ ਦੁਨੀਆਂ ਵਿਚ ਰਹਿੰਦਿਆਂ ਇਸ ਤੋਂ ਨਿਰਲੇਪ ਰਹਿਣ ਦੀ ਬਿਰਤੀ ਨੂੰ ਅਪਣਾਉਣ ਦੀ ਲੋੜ ਹੁੰਦੀ ਹੈ। ਗ੍ਰਹਿਸਤ ਦੇ ਫਰਜ਼ ਨਿਭਾਉਂਦਿਆਂ ਪਿਆਰ ਦੇ ਜੋਗ ਰਾਹੀਂ ਪਰਮਾਤਮਾ ਨੂੰ ਮੁੱਖ ਰੱਖ ਕੇ ਮਨ ਨੂੰ

ਕਾਬੂ ਕਰਨਾ ਹੀ ਜੀਵਨ ਦਾ ਆਦਰਸ਼ ਹੈ।ਲੇਖਕ ਜੀ ਦਾ ਮਤ ਹੈ ਕਿ ਇਸੇ ਜੀਵਨ-ਦ੍ਰਿਸ਼ਟੀਕੋਣ ਨੂੰ ਸਾਹਮਣੇ ਰੱਖ ਕੇ ਭਾਈ ਸਾਹਿਬ ਨੇ ਮਨ ਦੀਆਂ ਸੁਭਾਵਿਕ ਬਿਰਤੀਆਂ ਨੂੰ ਹੀ ਮਨੁੱਖੀ ਕਾਰਜਾਂ ਦਾ ਕੇਂਦਰ ਮੰਨ ਕੇ ਮਨੋਵਿਗਿਆਨਕ ਆਧਾਰ ਤੇ ਡੂੰਘੀ ਚਰਚਾ ਕੀਤੀ ਹੈ। ਡਾ. ਮਹਿਤਾ ਜੀ ਨੇ ਇਸ ਮਹਾਂਕਾਵਿ ਨੂੰ ਮਨੋਵਿਗਿਆਨ ਦੇ ਖੇਤਰ ਦੀਆਂ ਸਭ ਪ੍ਰਣਾਲੀਆਂ : ਸੁਪਨ ਸਿਧਾਂਤ, ਨਾਮ ਸਿਧਾਂਤ, ਕੁਲ ਸਿਧਾਂ, ਹਾਸ-ਵਿਨੋਦ ਸਿਧਾਂਤ ਅਹੰ ਸਿਧਾਂਤ ਅਨੁਸਾਰ ਡੂੰਘੀ ਤਰ੍ਹਾਂ ਆਪਣੀ ਵਿਸ਼ਲੇਸ਼ਣਾਤਮਕ ਚਰਚਾ ਵਿਚ ਲਿਆ ਕੇ ਆਪਣੇ ਕੰਮ ਨੂੰ ਠੋਸ ਬਣਾ ਲਿਆ ਹੈ।

ਪੰਜਵੇਂ ਅਧਿਆਇ ਵਿਚ ਲੇਖਕ ਜੀ ਨੇ ਪ੍ਰਕ੍ਰਿਤੀ ਚਿਤ੍ਰਨ ਨੂੰ ਮਹਾਂਕਾਵਿ ਦਾ ਇਕ ਅਨਿੱਖੜਵਾਂ ਅੰਗ ਮੰਨਦਿਆਂ ਇਸ ਮਹਾਂਕਾਵਿ ਦੇ ਪ੍ਰਕ੍ਰਿਤੀ ਚਿਤ੍ਰਨ ਦੀਆਂ ਜੁਗਤਾਂ ਬਾਰੇ ਉਦਾਹਰਣਾਂ ਦੇ ਕੇ ਭਰਵੇਂ ਦਰਸ਼ਨ ਕਰਾਏ ਹਨ।

ਇਸ ਪੁਸਤਕ ਦੀ 'ਅੰਤਿਕਾ' ਵਿਚ ਡਾ. ਮਹਿਤਾ ਜੀ ਨੇ ਵਿਸ਼ਵ ਦੀ ਮਹਾਂਕਾਵਿ ਪਰੰਪਰਾ ਦੇ ਪਿਛੋਕੜ ਨੂੰ ਦਿੰਦਿਆ ਰਾਣਾ ਸੂਰਤ ਸਿੰਘ, ਜੋ ਪੰਜਾਬੀ ਦਾ ਸਰਬ-ਪ੍ਰਥਮ ਮਹਾਂਕਾਵਿ ਹੈ, ਦੇ ਕਾਵਿ ਵੈਭਵ, ਚਿੰਤਨ ਪੱਖ ਦੀ ਪ੍ਰੋੜ੍ਹਤਾ, ਸਵਸਥ ਜੀਵਨ ਦਰਸ਼ਨ ਅਤੇ ਮਾਨਵੀ ਭਾਵਾਂ ਦੀਆਂ ਵਿਸ਼ਲੇਸ਼ਣਾਤਮਕ ਵਿਸ਼ੇਸ਼ਤਾਈਆਂ ਨੂੰ ਉਜਾਗਰ ਕਰਦਿਆਂ ਇਸ ਰਚਨਾਂ ਨੂੰ ਵਿਸ਼ਵ ਮਹਾਂਕਾਵਿ ਪਰੰਪਰਾ ਵਿਚ ਇਕ ਵੱਡਮੁੱਲਾ ਵਾਧਾ ਮੰਨਿਆ ਹੈ।ਉਨ੍ਹਾਂ ਨੇ ਦਰਸਾਇਆ ਹੈ ਕਿ ਰਾਣਾ ਸੂਰਤ ਸਿੰਘ ਭਾਈ ਸਾਹਿਬ ਦੇ ਵਿਅਕਤਿਤਵ ਦੀ ਸੰਪੂਰਨ ਅਭਿਵਿਅਕਤੀ ਹੈ। ਇਹ ਉਨ੍ਹਾਂ ਦੇ ਜੀਵਨ ਮੰਥਨ ਦਾ ਨਤੀਜਾ ਸੀ, ਜਿਸ ਰਾਹੀਂ ਉਨ੍ਹਾਂ ਦੀ ਕਲਾ ਦਾ ਆਦਿ ਤੇ ਅੰਤ ਸਪੱਸ਼ਟ ਹੋ ਜਾਂਦਾ ਹੈ। ਇਸ ਮਹਾਂਕਾਵਿ ਦਾ ਪੰਜਾਬੀ ਮਹਾਂਕਾਵਿ ਪਰੰਪਰਾ ਤੇ ਬਹੁ-ਪੱਖੀ ਪ੍ਰਭਾਵ ਪਿਆ ਹੈ। ਇਸ ਮਹਾਕਾਵਿ ਦੀ ਸਿਰਜਣਾ ਨਾਲ ਜੇ ਇਕ ਪਾਸੇ ਜੋ ਪੰਜਾਬੀ ਮਹਾਂਕਾਵਿ ਵਿਧਾ ਦੀ ਘਾਟ ਸੀ, ਉਹ ਪੂਰੀ ਹੁੰਦੀ ਹੈ, ਉਥੇ ਨਾਲ ਹੀ ਇਹ ਰਚਨਾ ਆਉਣ ਵਾਲੇ ਮਹਾਕਾਵਿ ਰਚਣਹਾਰਿਆਂ ਦਾ ਪੱਥ-ਪ੍ਰਦਰਸ਼ਕ ਵੀ ਬਣਦੀ ਹੈ।

ਮੈਂ ਆਸਵੰਤ ਹਾਂ ਕਿ ਇਸੇ ਸਮਰਪਣ ਭਾਵਨਾ ਅਤੇ ਲਗਨ ਨਾਲ ਡਾ. ਮਹਿਤਾ ਜੀ ਭਾਈ ਵੀਰ ਸਿੰਘ ਜੀ ਦੇ ਵਿਸ਼ਾਲ ਸਾਹਿਤ ਨੂੰ ਵਿਚਾਰਨ ਪ੍ਰਤੀ ਯਤਨਸ਼ੀਲ ਰਹਿਣਗੇ।

ਡੀ-360, ਡਿਫੈਂਸ ਕਲੋਨੀ,
ਨਵੀਂ ਦਿੱਲੀ

ਮਿਤੀ 20 ਨਵੰਬਰ, 1981

# ਇਨਸਾਨੀਅਤ ਮੂਲੋਂ ਨਹੀਂ ਮਰਦੀ : ਇਕ ਪਰਿਚਯ

ਡਾ. ਗੁਰਚਰਨ ਸਿੰਘ ਮਹਿਤਾ ਦੀ ਪੁਸਤਕ 'ਇਨਸਾਨੀਅਤ ਮੂਲੋਂ ਨਹੀਂ ਮਰਦੀ' ਉਸ ਦਾ ਪਲੇਠੀ ਦਾ ਕਹਾਣੀ-ਸੰਗ੍ਰਹਿ ਹੈ, ਜਿਸ ਵਿਚ ਅਠਾਰਾਂ ਕਹਾਣੀਆਂ ਸ਼ਾਮਲ ਹਨ। ਉਸ ਨੇ ਇਹ ਕਹਾਣੀ-ਸੰਗ੍ਰਹਿ ਬੜਾ ਸੋਚ ਸਮਝ ਕੇ ਪ੍ਰੋੜ੍ਹ ਉਮਰੇ ਕੱਢਿਆ ਹੈ। ਉਹ 'ਭਾਈ ਵੀਰ ਸਿੰਘ ਜੀ ਦੀ ਕਵਿਤਾ' ਖੋਜ ਗ੍ਰੰਥ ਅਤੇ ਸੱਤ ਹੋਰ ਆਲੋਚਨਾਤਮਕ ਪੁਸਤਕਾਂ ਪੰਜਾਬੀ ਸਾਹਿਤ ਦੀ ਝੋਲੀ ਵਿਚ ਪਾ ਕੇ ਵਿਦਵਾਨ ਅਤੇ ਆਲੋਚਕ ਦੇ ਤੌਰ ਤੇ ਆਪਣੀ ਹਾਜ਼ਰੀ ਪੰਜਾਬੀ ਸਾਹਿਤਕਾਰਾਂ ਤੇ ਪਾਠਕਾਂ ਦੇ ਮਨ ਤੇ ਲਗਵਾ ਚੁੱਕਾ ਹੈ। ਭਾਈ ਵੀਰ ਸਿੰਘ ਦੀ ਸੋਚਣੀ ਤੋਂ ਉਹ ਬੜਾ ਪ੍ਰਭਾਵਿਤ ਹੋਇਆ ਪ੍ਰਤੀਤ ਹੁੰਦਾ ਹੈ ਜਿਸ ਦੇ ਨਕਸ਼ ਇਸ ਕਹਾਣੀ ਸੰਗ੍ਰਹਿ ਦੀ ਭੂਮਿਕਾ ਵਿਚ ਲਿਖੇ ਇਨ੍ਹਾਂ ਸ਼ਬਦਾਂ ਤੋਂ ਮਿਲਦੇ ਹਨ, ਸਾਹਿਤਕਾਰ ਨੇ ਜੀਵਨ ਦੀ ਤਹਿ ਤਕ ਪੁੱਜ ਕੇ ਜੀਵਨ ਸੇਧ ਦੇਣੀ ਹੁੰਦੀ ਹੈ। ਕੁਝ ਕਹਾਣੀਕਾਰ ਜੀਵਨ ਦੀਆਂ ਵਾਸਤਵਿਕ ਸਮੱਸਿਆਵਾਂ ਵਿਚੋਂ ਕੇਵਲ ਅਧਰਮੀਪੁਣੇ, ਅਸ਼ਾਂਤੀ, ਅਸੰਤੋਖ, ਅਤ੍ਰਿਪਤੀ, ਦ੍ਵੈਤ, ਵਿਅਕਤਿਤਵ, ਵਿਖੰਡਤ, ਆਦਰਸ਼ਹੀਣਤਾ ਤੇ ਪ੍ਰਗਟਾਵੇ ਨੂੰ ਹੀ ਲੈ ਕੇ ਰਚਨਾ ਕਰਦੇ ਹਨ ਜਿਸ ਕਾਰਨ ਕਈ ਵੇਰ ਜੀਵਨ ਪ੍ਰਤਿ ਉਪਰਾਮਤਾ ਤੇ ਢਹਿੰਦੀਆਂ ਕਲਾ ਦੇ ਭਾਵ ਜਾਗ ਪੈਂਦੇ ਹਨ। ਜ਼ਿੰਦਗੀ ਦੇ ਕੇਵਲ ਹਨੇਰੇ ਪੱਖ ਨੂੰ ਲੈ ਕੇ ਕਹਾਣੀ ਦੀ ਰਚਨਾ ਕਰਨਾ ਜੀਵਨ ਨਾਲ ਨਾਇਨਸਾਫੀ ਹੈ। ਜ਼ਿੰਦਗੀ ਦਾ ਹਨੇਰਾ ਪੱਖ ਵੀ ਅਸਲੀਅਤ ਹੈ,ਪਰ ਇਸ ਦੇ ਨਾਲ ਹੀ ਜੀਵਨ ਤਸਵੀਰ ਦੇ ਦੂਜੇ ਪਾਸੇ ਦੇ ਸੁਨਹਿਰੀ ਪੱਖ ਵਿਚ ਜੀਵਨ ਦੀਆਂ ਖੁਸ਼ੀਆ ਚਾਅ ਤੇ ਸਲ੍ਹਾਰ ਕੁਦਰਤ ਰਾਣੀ ਦੀਆਂ ਮੌਜ ਬਹਾਰਾਂ ਅਤੇ ਹੋਰ ਉਤਸ਼ਾਹ ਦੇ ਭਾਵ ਵੀ ਹੁੰਦੇ ਹਨ, ਜਿਨ੍ਹਾਂ ਨੂੰ ਵੀ ਕਲਮ ਦੀ ਨੋਕ ਹੇਠ ਲਿਆਉਣਾ ਬਣਦਾ ਹੈ। ਸਾਹਿਤਕਾਰਾਂ ਦਾ ਕਰਤਵ ਜੀਵਨ ਦੀ ਅਸਲੀਅਤ ਅਤੇ ਇਸ ਦੇ ਦੁੱਖਾਂ ਨੂੰ ਬੇਨਿਕਾਬ ਕਰਕੇ ਜੀਵਨ ਨੂੰ ਖੇੜੇ ਵਿਚ ਰੱਖਣਾ ਹੈ ਨਾ ਕਿ ਮਨੁੱਖ ਨੂੰ ਜੀਵਨ ਤੋਂ ਉਪਰਾਮ ਕਰਨਾ। ਇਸੇ ਦ੍ਰਿਸ਼ਟੀਕੋਣ ਨੂੰ ਸਾਹਮਣੇ ਰੱਖ ਕੇ ਲੇਖਕ ਨੇ ਇਸ ਸੰਗ੍ਰਹਿ ਦੀਆਂ ਕਹਾਣੀਆਂ ਦੀ ਰਚਨਾ ਕੀਤੀ ਹੈ। ਇਸ ਸੰਗ੍ਰਹਿ ਦੀਆਂ ਕਹਾਣੀਆਂ ਸੱਚੀਆਂ ਹਨ ਅਤੇ ਜੀਵਨ ਦੀ ਵਾਸਤਵਿਕਤਾ ਨਾਲ ਸਬੰਧਤ ਹੋਣ ਤੋਂ ਛੁਟ ਜੀਵਨ ਵਿਚੋਂ ਆਦਰਸ਼ ਤੇ ਚੰਗਿਆਈ ਢੂੰਡਣ, ਮਾਨਵ ਵਿਚੋਂ ਮਾਨਸ ਦੇ ਨਾਲ ਜੁੜੇ ਰਹਿਣ ਦਾ ਅਤੇ ਕੁਦਰਤ ਰਾਣੀ ਦੀ ਸੰਗਤ ਵਿਚ ਜੀਵਨ-ਰਹੱਸ ਦੀਆਂ ਰਮਜ਼ਾਂ ਨੂੰ ਪਛਾਨਣ ਦਾ ਯਤਨ ਮਿਲਦਾ ਹੈ।

ਮੇਰੇ ਵਿਚਾਰ ਅਨੁਸਾਰ ਇਸ ਸੰਗ੍ਰਹਿ ਦੀਆਂ ਉਤਮ ਕਹਾਣੀਆਂ ਇਹ ਕਹੀਆਂ ਜਾ ਸਕਦੀਆਂ ਹਨ 'ਉਹ ਘੜੀਆਂ ਉਹ ਪਲ', 'ਤੇਰੀ ਮੇਰੀ ਇਕ ਜਿੰਦੜੀ', 'ਇਨਸਾਨੀਅਤ ਮੂਲੋਂ ਨਹੀਂ ਮਰਦੀ' ਅਤੇ 'ਰੌਲੇ ਫਿਰ ਪੈ ਗਏ'। 'ਤੇਰੀ ਮੇਰੀ ਇਕ ਜਿੰਦੜੀ' ਵਿਚ ਇਕ ਗਰੀਬ ਭੰਗੀ ਦੀ ਗਾਥਾ ਨੂੰ ਅਤਿ ਸੁੰਦਰ ਅਤੇ ਕਲਾਮਈ ਛੋਹਾਂ ਰਾਹੀਂ ਕਹਾਣੀਕਾਰ ਨੇ ਸਿਰਜਿਆ ਹੈ। ਇਥੇ ਉਸ

ਦੀ ਕਲਾ ਸਿਖ਼ਰ ਤੋਂ ਪਹੁੰਚੀ ਪ੍ਰਤੀਤ ਹੁੰਦੀ ਹੈ। ਗਰੀਬ ਪਤੀ-ਪਤਨੀ ਦਾ ਆਪਸੀ ਲਗਾਵ ਅਤੇ ਪਿਆਰ ਇਸ ਕਹਾਣੀ ਦੇ ਪ੍ਰਭਾਵ ਨੂੰ ਚਿਰ-ਸਥਾਈ ਬਣਾ ਦਿੰਦਾ ਹੈ। ਗਰੀਬ ਦੀ ਮੁਹੱਬਤ ਨੂੰ ਕੋਈ ਕੋਈ ਲੇਖਕ ਹੀ ਸਫ਼ਲ ਢੰਗ ਨਾਲ ਪੇਸ਼ ਕਰ ਸਕਦਾ ਹੈ। ਇਥੇ ਕਥਾਕਾਰ ਸਫ਼ਲ ਹੋਇਆ ਪ੍ਰਤੀਤ ਹੁੰਦਾ ਹੈ। 'ਇਨਸਾਨੀਅਤ ਮੂਲੋਂ ਨਹੀਂ ਮਰਦੀ', 'ਉਹ ਘੜੀਆਂ ਉਹ ਪਲ', 'ਰੌਲੇ ਫਿਰ ਪੈ ਗਏ' ਸੰਨ ਸੰਤਾਲੀ ਦੀ ਹਿੰਦ-ਪਾਕਿ ਵੰਡ ਦੀ ਕਤਲੋਗਾਰਤ, ਸੰਨ 1984 ਦੇ ਹਿੰਦੂ-ਸਿੱਖ ਦੰਗਿਆਂ ਅਤੇ ਸਿੱਖਾਂ ਦੇ ਕਤਲੇ-ਆਮ ਅਤੇ ਸੰਨ 1992 ਦੇ ਬਾਬਰੀ ਮਸਜਿਦ ਢਹਿਣ ਤੇ ਹਿੰਦੂ-ਮੁਸਲਿਮ ਦੰਗਿਆਂ ਨਾਲ ਸਬੰਧਤ ਹਨ। 'ਇਨਸਾਨੀਅਤ ਮੂਲੋਂ ਨਹੀਂ ਮਰਦੀ' ਵਿਚ 1947 ਦੀ ਵੰਡ ਦੇ ਫਿਰਕੂ ਫਸਾਦਾਂ ਦੀ ਫੈਲਦੀ ਕਾਲ-ਹਨੇਰੀ ਵਿਚ ਮੁਸਲਿਮ ਬਲਵਈਆਂ ਵੱਲੋਂ ਪੋਠੋਹਾਰ ਦੇ ਪਿੰਡ ਨੂਰਪੁਰ ਸ਼ਾਹਾਂ ਨੂੰ ਆਪਣੇ ਲਪੇਟ ਵਿਚ ਲੈਣ ਦੇ ਯਤਨਾਂ ਵਿਚ ਉਨ੍ਹਾਂ ਕਾਲੇ ਦਿਨਾਂ ਵਿਚ ਹੀ ਜ਼ਾਲਮ ਫਿਰਕੇ ਨਾਲ ਸਬੰਧਤ ਕੁਝ ਨੇਕ ਰੂਹਾਂ ਨਿਤਰੀਆਂ ਸਨ, ਜਿਨ੍ਹਾਂ ਨੇ ਹਿੰਦੂ-ਸਿੱਖਾਂ ਦੀ ਰਖਵਾਲੀ ਕਰਕੇ ਇਨਸਾਨੀਅਤ ਦੇ ਤਕਾਜ਼ੇ ਨੂੰ ਬਣਾਈ ਰੱਖਿਆ। ਇਸ ਕਹਾਣੀ ਵਿਚ ਲੇਖਕ ਨੇ ਪਾਤਰਾਂ ਦੀ ਵਾਰਤਾਲਾਪ ਵਿਚ ਉਸ ਇਲਾਕੇ ਦੀ ਪੋਠੋਹਾਰੀ ਬੋਲੀ ਦੀ ਵਰਤੋਂ ਕਰਕੇ ਉਸ ਪੇਂਡੂ ਪਿਛੋਕੜ ਦੇ ਸਥਾਨਕ ਰੰਗ ਨੂੰ ਸਜੀਵ ਕਰਕੇ ਪੇਸ਼ ਕੀਤਾ ਹੈ। 'ਉਹ ਘੜੀਆਂ ਉਹ ਪਲ' ਅਤੇ 'ਰੌਲੇ ਫਿਰ ਪੈ ਗਏ' ਪੰਜਾਬ ਸਮੱਸਿਆ, ਸੰਨ ਚੁਰਾਸੀ ਦੀ ਸਿੱਖ ਕਤਲੋਗਾਰਤ ਅਤੇ ਬਾਬਰੀ ਮਸਜਿਦ ਦੇ ਫਸਾਦਾਂ ਨਾਲ ਸਬੰਧਤ ਕਹਾਣੀਆਂ ਹਨ। ਪਹਿਲੀ ਕਹਾਣੀ ਲੇਖਕ ਨੇ ਜਿਸ ਸ਼ਿਦਤ ਨਾਲ ਪੇਸ਼ ਕੀਤੀ ਹੈ, ਜਾਪਦਾ ਹੈ ਕਿ ਇਹ ਉਸ ਦੀ ਹੱਡ ਬੀਤੀ। ਉਹ ਇਸ ਵਿਚ ਕਿਤੇ ਵੀ ਭਾਵੁਕ ਨਹੀਂ ਹੋਇਆ। ਉਸ ਨੇ ਇਕ ਨਿੱਕੇ ਜਿਹੇ ਛਿਣ ਨੂੰ ਪਕੜਿਆ ਹੈ ਅਤੇ ਇਨਸਾਨ ਦੀ ਮਨੋ-ਅਵਸਥਾ ਨੂੰ ਬਾਖ਼ੂਬੀ ਵਿਅਕਤ ਕੀਤਾ ਹੈ। ਜਦ ਉਹ ਮੌਤ ਦੇ ਮੂੰਹ ਵਿਚ ਘਿਰਿਆ ਹੋਇਆ ਹੈ ਤੇ ਪਲ-ਪਲ ਬੇਚੈਨੀ, ਡਰ ਅਤੇ ਖੌਫ਼ ਉਸ ਦੇ ਅੰਦਰ ਵੱਧਦਾ ਜਾ ਰਿਹਾ ਹੈ ਕਿ ਹੁਣੇ ਕੁਝ ਹੋਇਆ ਕਿ ਹੋਇਆ।' ਮੁਖ ਪਾਤਰ ਦਾ ਵਿਸ਼ਲੇਸ਼ਣ ਕਰਨ ਵਿਚ ਲੇਖਕ ਪੂਰੀ ਤਰ੍ਹਾਂ ਕਾਮਯਾਬ ਰਿਹਾ ਹੈ। ਇਹ ਵੀ ਇਕ ਬਿਹਤਰੀਨ ਕਹਾਣੀ ਹੋ ਨਿਬੜੀ ਹੈ, ਜੋ ਉਨ੍ਹਾਂ ਦਹਿਸ਼ਤ ਦੇ ਪਲਾਂ ਨੂੰ ਬਾਖ਼ੂਬੀ ਸਾਡੇ ਸਾਹਵੇਂ ਪੇਸ਼ ਕਰਦੀ ਹੈ।

ਇਸ ਪ੍ਰਕਾਰ 'ਰੌਲੇ ਫਿਰ ਪੈ ਗਏ' ਕਹਾਣੀ ਵਿਚ ਕਹਾਣੀਕਾਰ ਨੇ 1947 ਦੇ ਹਿੰਦੂ-ਮੁਸਲਿਮ ਫਸਾਦਾਂ ਤੇ 1992 ਦੇ ਬਾਬਰੀ ਮਸਜਿਦ ਦੇ ਢਹਿਣ ਤੇ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਫੈਲੇ ਦੰਗਿਆਂ ਦਾ ਕਲਾਤਮਿਕ ਢੰਗ ਨਾਲ ਬਿਆਨ ਕੀਤਾ ਹੈ। ਇਸ ਤੋਂ ਕਹਾਣੀਕਾਰ ਦੀ ਸੁਹਿਰਦਤਾ ਦਾ ਪ੍ਰਗਟਾ ਹੁੰਦਾ ਹੈ। ਉਹ ਇਨਸਾਨ ਤੇ ਇਨਸਾਨੀਅਤ ਦਾ ਮੁਦਈ ਸਾਬਤ ਹੁੰਦਾ ਹੈ।

ਇਸ ਸੰਗ੍ਰਹਿ ਦੀਆਂ ਕੁਝ ਕਹਾਣੀਆਂ ਜਿਵੇਂ 'ਬੀਜ ਨਾਸ ਨਹੀਂ', 'ਝੂਠੇ ਭਰਮ ਕਰਕੇ', 'ਸਮੇਂ ਦੇ ਫੇਰ ਨਾਲ', 'ਡੁਲ੍ਹ ਡੁਲ੍ਹ ਪੈਂਦਾ ਪਿਆਰ, ਕਸ਼ਮੀਰ ਦੀ ਸੁੰਦਰਤਾ ਬਾਰੇ' ਲਿਖੀਆਂ ਕਹਾਣੀਆਂ ਹਨ। ਇਨ੍ਹਾਂ ਕਹਾਣੀਆਂ ਵਿਚ ਭਾਈ ਵੀਰ ਸਿੰਘ ਦੀਆਂ ਕਾਵਿ-ਤੁਕਾਂ ਦੀ ਆਧਾਰ-ਭੂਮੀ ਤੇ ਭਾਈ ਵੀਰ ਸਿੰਘ ਦੇ ਕਾਵਿ-ਅਨੁਭਵ ਦੀ ਕਾਲਪਨਿਕ ਵਿਆਖਿਆ ਪ੍ਰਸਤੁਤ ਕਰਨ ਦੀ ਚੇਸ਼ਟਾ ਕੀਤੀ ਗਈ ਹੈ। ਲੇਖਕ ਨੇ ਕਸ਼ਮੀਰ ਦੇ ਸੁੰਦਰ ਕੁਦਰਤੀ ਨਜ਼ਾਰਿਆਂ ਦਾ ਬੜਾ ਮਹੀਨ ਪ੍ਰਗਟਾਵਾ ਕੀਤਾ ਹੈ। ਉਸ ਦੀਆਂ ਹੋਰ ਕਹਾਣੀਆਂ ਵਾਂਗ ਇਹ ਕਹਾਣੀਆਂ ਵੀ ਵਿਅਕਤੀ ਵਿਚ ਮੌਜੂਦ ਨੇਕ ਕਦਰਾਂ-ਕੀਮਤਾਂ ਦੀ ਭਾਲ ਕਰਨ ਦਾ ਯਤਨ ਹਨ। ਇਸ ਦੇ ਨਾਲ ਹੀ ਇਨ੍ਹਾਂ ਵਿਚ ਕਹਾਣੀਹਕਾਰ

ਨੇ ਝੂਠੇ ਧਾਰਮਿਕ ਭਰਮਾਂ, ਕਸ਼ਮੀਰ ਵਿਚ ਫੈਲ ਰਹੀ ਧਾਰਮਿਕ ਕੱਟੜਤਾ ਕਾਰਨ ਕਸ਼ਮੀਰੀ ਲੋਕਾਂ ਦੀ ਆਪਸੀ ਸਾਂਝ ਵਿਚ ਪੈ ਰਹੀਆਂ ਤ੍ਰੇੜਾਂ ਤੇ ਵਿਅੰਗ ਕੀਤਾ ਹੈ।

ਲੇਖਕ ਨੇ ਕੁਝ ਕਹਾਣੀਆਂ ਜਿਵੇਂ 'ਦੇਸ਼ ਦੇਸ਼, ਪ੍ਰਦੇਸ਼ ਪ੍ਰਦੇਸ਼', 'ਕੌਣ ਦਿਲਾਂ ਦੀਆਂ ਜਾਣੇ', 'ਨੀਰ ਨਦੀ ਦਾ ਵਹਿੰਦਾ ਜਾਏ' ਪਰਵਾਸੀ ਪੰਜਾਬੀਆਂ ਦੀਆਂ ਜੀਵਨ-ਸਮੱਸਿਆਵਾਂ ਵਿਚ ਨਸਲੀ ਵਿਤਕਰੇ, ਪੱਛਮੀ ਦੇਸ਼ਾਂ ਦੇ ਸਕੂਲੀ ਬੱਚਿਆਂ ਵਿਚ ਸਿਗਰਟ-ਨੋਸ਼ੀ ਤੇ ਹੋਰ ਨਸ਼ਿਆ ਦੀ ਫੈਲ ਰਹੀ ਲਤ, ਵਿਅਕਤੀਗਤ ਇਕੱਲ, ਵਿਦੇਸ਼ਾਂ ਵਿਚ ਬੱਚਿਆਂ ਨੂੰ ਵਿਆਹੁਣ ਦੀ ਸਮੱਸਿਆ ਅਤੇ ਵਿਆਹ-ਸ਼ਾਦੀਆਂ ਦੇ ਪਨਪ ਰਹੇ ਮੁਹਾਣਾਂ ਬਾਰੇ ਝਾਤੀਆਂ ਪੁਆਈਆਂ ਹਨ। ਲੇਖਕ ਦੀ ਇਹ ਨਰੋਈ ਸੋਚ ਹੈ ਕਿ ਹਰ ਸਭਿਆਚਾਰ ਵਿਚ ਸਭ ਤਰ੍ਹਾਂ ਦੇ ਲੋਕ ਇਕੋ ਥਾਂ ਇਕੱਠੇ ਵੱਸਦੇ ਹਨ। ਕਿਸੇ ਸੱਭਿਆਚਾਰ ਦੇ ਇਕ-ਅੱਧ ਪੱਖ ਨੂੰ ਲੈ ਕੇ ਉਸ ਨੂੰ ਭਲਾ-ਬੁਰਾ ਕਹਿਣਾ ਉਚਿਤ ਨਹੀਂ, ਹਰ ਸੱਭਿਆਚਾਰ ਦੀਆਂ ਆਪੋ-ਆਪਣੀਆਂ ਖਸਲਤਾਂ ਹੁੰਦੀਆ ਹਨ।

ਇਸ ਸੰਗ੍ਰਹਿ ਦੀਆਂ ਕਹਾਣੀਆਂ ਵਿਚ ਭਾਸ਼ਾ ਦੀ ਵੰਨ-ਸੁਵੰਨਤਾ, ਚੰਗੀ ਪਕੜ ਤੇ ਪੁਖਤਗੀ ਹੈ।

ਸਮੁੱਚੇ ਤੌਰ 'ਤੇ ਡਾ. ਮਹਿਤਾ ਦਾ ਇਹ ਕਹਾਣੀ-ਸੰਗ੍ਰਹਿ ਇਕ ਸਵਸਥ ਜੀਵਨ-ਸੋਚ ਨੂੰ ਵੰਡਦਾ ਨਿਵੇਕਲੀ ਨੁਹਾਰ ਵਾਲਾ ਹੈ।

ਢੀਂਗੜਾ ਸਾੜੀ ਕੇਂਦਰ,
ਕੱਕੜਗੰਜ, ਸਹਾਰਨਪੁਰ,

# ਪਾਕਿਸਤਾਨੀ ਪੰਜਾਬੀ ਸਾਹਿਤ: ਇਕ ਪਰਿਚਯ-ਇਕ ਜਾਇਜ਼

ਹਥਲੀ ਪੁਸਤਕ, ਡਾ. ਗੁਰਚਰਨ ਸਿੰਘ ਮਹਿਤਾ ਦੁਆਰਾ, ਪਾਕਿਸਤਾਨੀ ਪੰਜਾਬ ਸਾਹਿਤ ਦਾ ਇਕ ਪਰਚਿਯ ਇਕ ਜਾਇਜ਼ਾ ਹੈ। ਪੁਸਤਕ 'ਮਾਖਿਓਂ ਮਿੱਠੀ ਪੰਜਾਬੀ ਨੂੰ, ਜੋ ਪੱਛਮੀ ਤੇ ਪੂਰਬੀ ਪੰਜਾਬ ਦੀ ਵੰਡ ਦੇ ਬਾਵਜੂਦ ਦੋਹਾਂ ਪਾਸਿਆਂ ਦੇ ਸਾਹਿਤ ਦੀ ਇਕ ਸਾਂਝੀ ਤੰਦ ਹੈ' ਨੂੰ ਸਮਰਪਿਤ ਹੈ।

ਭੂਮਿਕਾ,ਜੋ ਕਿ ਡਾ. ਮਹਿਤਾ ਨੇ ਖੁਦ ਹੀ ਲਿਖੀ ਹੈ, ਤੋਂ ਬਿਨਾ ਪੁਸਤਕ ਨੂੰ 10 ਸਿਰਲੇਖਾਂ ਹੇਠ ਵੰਡਿਆ ਗਿਆ ਹੈ। ਅੰਤ ਵਿਚ ਸਹਾਇਕ ਪੁਸਤਕ ਸੂਚੀ ਤੇ ਸ਼ੁੱਧੀ ਪੱਤਰ ਵੀ ਸ਼ਾਮਲ ਹੈ।

ਡਾ. ਮਹਿਤਾ ਨੇ ਸਾਹਿਤ ਦੇ ਵੱਖ ਵੱਖ ਰੂਪਾਂ ਦੁਆਰਾ ਪਾਕਿਸਤਾਨੀ ਪੰਜਾਬੀ ਸਾਹਿਤ ਵਿਚ ਜੋ ਕੁਝ ਲੇਖਕਾਂ ਨੇ ਹੁਣ ਤੱਕ ਆਪੋ ਆਪਣਾ ਯੋਗਦਾਨ ਪਾਇਆ ਹੈ, ਉਸਦਾ ਭਰਪੂਰ ਲੇਖਾ ਜੋਖਾ ਕੀਤਾ ਹੈ। ਦੋਹਾਂ ਪੰਜਾਬਾਂ ਦੀਆਂ ਸਹਾਤਿਕ ਪਰਿਸਥਿਤੀਆਂ ਬਾਰੇ ਲੇਖਕ ਨੇ ਭੂਮਿਕਾ ਵਿਚ ਹੀ ਲਿਖਿਆ ਹੈ "ਪਾਕਿਸਤਾਨੀ ਪੰਜਾਬੀ ਸਾਹਿਤ ਦੇ ਇਤਿਹਾਸਾਂ ਵਿਚ ਗੁਰਬਾਣੀ, ਭਗਤੀ ਕਾਵਿ ਅਤੇ ਵੰਡ ਤੋਂ ਬਾਅਦ ਦੇ ਏਧਰਲੇ ਪੰਜਾਬੀ ਸਾਹਿਤਕਾਰ ਮਨਫ਼ੀ ਹਨ ਅਤੇ ਇਸ ਤਰ੍ਹਾਂ ਭਾਰਤੀ ਪੰਜਾਬੀ ਸਾਹਿਤ ਦੇ ਇਤਿਹਾਸਾਂ ਵਿਚੋਂ ਵੰਡ ਤੋਂ ਬਾਅਦ ਦੇ ਪੰਜਾਬੀ ਸਾਹਿਤਕਾਰ ਸ਼ਾਮਿਲ ਨਹੀਂ ਕੀਤੇ ਗਏ। ਇਸ ਅਧੂਰੇਪਣ ਨੂੰ ਗੰਭੀਰਤਾ ਨਾਲ ਵਿਚਾਰਨ ਦੀ ਲੋੜ ਹੈ।" ਜਦਕਿ ਦੋਹਾਂ ਪਾਸਿਆਂ ਦਾ ਸਾਹਿਤ ਮਿਲਕੇ ਹੀ ਪੰਜਾਬੀ ਸਾਹਿਤ ਦਾ ਸਮੁੱਚਾ ਰੂਪ ਬਣਦਾ ਹੈ।

ਪੁਸਤਕ ਨੂੰ ਲਿਖਣ ਲਈ ਪ੍ਰੇਰਣਾ ਸਰੋਤ ਲੇਖਕ ਦੀਆਂ ਪਾਕਿ ਫੇਰੀਆਂ ਹਨ ਜੋ 1976 ਈ: ਵਿਚ ਗੁਰੂ ਨਾਨਕ ਪ੍ਰਕਾਸ਼ ਉਤਸਵ ਸਮੇਂ ਤੇ ਮਗਰੋਂ 1993 ਈ: ਵਿਚ ਵਿਸਾਖੀ ਦੇ ਅਵਸਰ ਸਮੇਂ, ਸ਼੍ਰੀ ਪੰਜਾ ਸਾਹਿਬ , ਸ਼੍ਰੀ ਨਨਕਾਣਾ ਸਾਹਿਬ ਤੇ ਲਾਹੌਰ ਠਹਿਰਣ ਸਮੇਂ ਉਥੋਂ ਪ੍ਰਾਪਤ ਪੁਸਤਕਾਂ ਬਣੀਆਂ।

ਸਮੇਂ ਸਮੇਂ ਅਜਿਹੇ ਯਤਨ ਹੋਰ ਲੇਖਕਾਂ ਤੇ ਸੰਸਥਾਵਾਂ ਵੱਲੋਂ ਵੀ ਹੋਏ ਹਨ। ਅਜਿਹਾ ਯਤਨ ਮੇਲ ਮਿਲਾਪ ਸਾਹਿਤ ਸਭਾ ਗਲਾਸਗੋ ਵੱਲੋਂ ਵੀ ਹੋਇਆ ਹੈ। ਸਭਾ ਵੱਲੋਂ 1947 ਤੋਂ 1990 ਤੱਕ, ਪਾਕਿਸਤਾਨੀ ਚੋਣਵੀਂ ਪੰਜਾਬੀ ਕਵਿਤਾ ਤੇ ਪਾਕਿਸਤਾਨੀ ਚੋਣਵੀਂ ਪੰਜਾਬੀ ਕਹਾਣੀ, ਦੋ ਵੱਖ ਵੱਖ ਪੁਸਤਕਾਂ ਦੇ ਰੂਪ ਵਿਚ ਪ੍ਰਕਾਸ਼ਿਤ ਕੀਤੀ ਗਈ ਹੈ। ਉਪਰੋਕਤ ਦੋਵੇਂ ਪੁਸਤਕਾਂ, ਨਵਯੁਗ ਪਬਲੀਸ਼ਰਜ਼ ਨਵੀਂ ਦਿੱਲੀ ਦੇ ਸਹਿਯੋਗ ਨਾਲ ਛਪੀਆਂ ਹਨ।

ਡਾ. ਮਹਿਤਾ ਤੇ ਮੇਲ ਮਿਲਾਪ ਸਾਹਿਤ ਸਭਾ ਗਲਾਸਗੋ ਦੀ ਇੱਕ ਸਾਂਝੀ ਸਮੱਸਿਆ ਹੈ ਜਿਸ ਦਾ ਜ਼ਿਕਰ ਦੋਹਾਂ ਨੇ ਹੀ ਕੀਤਾ ਹੈ। ਸਮੱਸਿਆ ਲਿੱਪੀਆਂ ਦੀ ਹੈ। ਪਾਕਿਸਤਾਨੀ ਪੰਜਾਬੀ ਸਾਹਿਤ ਫਾਰਸੀ ਲਿਪੀ ਵਿਚ ਲਿਖਿਆ ਜਾ ਰਿਹਾ ਹੈ ਜਦ ਕਿ ਭਾਰਤੀ ਪੰਜਾਬੀ ਸਾਹਿਤ ਗੁਰਮੁਖੀ ਲਿਪੀ ਵਿਚ ਛਪ ਰਿਹਾ ਹੈ। ਦੋਹਾਂ ਨੂੰ ਮਿਲਾਣ ਲਈ ਇਕ ਕੜੀ ਦੇ ਰੂਪ ਵਿਚ ਡਾ. ਮਹਿਤਾ ਤੇ ਮੇਲ

ਮਿਲਾਪ ਸਾਹਿਤ ਸਭਾ ਵਰਗੀਆਂ ਸੰਸਥਾਵਾਂ ਭਰਪੂਰ ਯੋਗਦਾਨ ਪਾ ਸਕਦੀਆਂ ਹਨ।

ਡਾ. ਮਹਿਤਾ ਤਾਂ ਕਾਫੀ ਅੱਗੇ ਵੱਧੇ ਹਨ।ਉਨ੍ਹਾਂ ਨੇ ਸਾਹਿਤ ਦੇ ਸਮੁੱਚੇ ਰੂਪਾਂ ਦੀ ਗੱਲ ਕੀਤੀ ਹੈ ਜਦ ਕਿ ਸਭਾ ਕੇਵਲ ਕਵਿਤਾ ਤੇ ਕਹਾਣੀ ਤੱਕ ਹੀ ਸੀਮਤ ਰਹੀ ਹੈ ।

ਪਾਕਿਸਤਾਨੀ ਪੰਜਾਬ ਵਿਚ ਪੰਜਾਬੀ ਦੀ ਸਥਿਤੀ ਬਾਰੇ ਡਾ. ਮਹਿਤਾ ਲਿਖਦੇ ਹਨ, "ਹੁਣ ਭਾਵੇਂ ਕਾਲਜਾਂ ਤੇ ਯੂਨੀਵਰਸਿਟੀ ਪੱਧਰ ਤੱਕ ਪੰਜਾਬੀ ਦੀ ਪੜ੍ਹਾਂਈ ਦਾ ਕੁਝ ਪ੍ਰਬੰਧ ਹੈ।ਪਰ ਅਜੀਬ ਦਸ਼ਾ ਇਹ ਹੈ ਕਿ ਮੁਢਲੀ ਪੜ੍ਹਾਈ ਉਰਦੂ ਤੋਂ ਹੀ ਸ਼ੁਰੂ ਹੁੰਦੀ ਹੈ।ਇਹ ਹਾਲਤ ਪੰਜਾਬ ਵਿਚ ਹੀ ਹੈ।ਦੂਜੇ ਸੂਬਿਆ ਵਿਚ ਮੁਢਲੀ ਤਾਲੀਮ ਮਾਦਰੀ ਜਬਾਨ ਵਿਚ ਹੀ ਦਿੱਤੀ ਜਾ ਰਹੀ ਹੈ।ਸਿੰਧ ਵਿਚ ਸਿੰਧੀ, ਸਰਹੱਦ ਵਿਚ ਪਸ਼ਤੋ ਤੇ ਬਲੋਚਸਤਾਨ ਵਿਚ ਬਲੋਚੀ ਰਾਇਜ ਹੈ, ਪਰ ਪੰਜਾਬ ਵਿਚ ਪੰਜਾਬੀ ਮੁਢਲੀ ਸਿੱਖਿਆ ਦੇ ਮਾਧਿਅਮ ਦੇ ਹੱਕ ਤੋਂ ਵੰਚਿਤ ਹੈ।(ਪੰਨਾ 14)

11 ਸਫਿਆਂ ਵਿਚ, ਮਾਂ ਬੋਲੀ ਦੀ ਸਥਿਤੀ ਦਾ ਪੂਰਾ ਜਾਇਜ਼ਾ ਲੈਂਦਿਆ, ਸਿੱਟਾ ਕਢਦਿਆਂ, ਡਾ. ਮਹਿਤਾ ਨੇ ਦੱਸਿਆ ਹੈ, "ਭਾਵੇਂ ਸਰਕਾਰੀ ਤੌਰ ਤੇ ਇਸ ਦੇ ਵਾਧੇ ਲਈ ਲੋੜੀਂਦੇ ਯਤਨ ਨਹੀਂ ਕੀਤੇ ਜਾ ਰਹੇ।ਇਸਦੇ ਨਾਲ ਹੀ ਪੰਜਾਬੀ ਦੀਆਂ ਵੰਡੀਆਂ ਪਾਉਣ ਲਈ ਸਰਾਇਕੀ ਨੂੰ ਖੜ੍ਹਾਂ ਕਰਨ ਦੀ ਜੋ ਪਿਰਤ ਸ਼ੁਰੂ ਹੈ, ਇਹਵੀ ਸਿਹਤਮੰਦ ਝੁਕਾ ਨਹੀਂ।ਇਹ ਠੀਕ ਹੈ ਪੰਜਾਬੀ ਵਿਚ ਭਰਵੀਂ ਸਾਹਿਤ ਰਚਨਾ ਹੋ ਰਹੀ ਹੈ।ਪੰਜਾਬੀ ਵਿਚ ਉੱਚ ਪੱਧਰੀ ਖੋਜ ਤੇ ਪਰਖ ਦਾ ਅਕਾਦਮਿਕ ਪਹਿਲੂ ਜਿਉਂ ਜਿਉਂ ਉਭਰ ਰਿਹਾ ਹੈ, ਖੋਜ ਤੇ ਪਰਖ ਦੇ ਨਵੇਂ ਮੁਹਾਣੇ ਸ਼ੁਰੂ ਹੋ ਰਹੇ ਹਨ।ਉਥੇ ਪੰਜਾਬੀ ਵਿਚ ਹੁਣ ਤੱਕ 15 ਦੇ ਕਰੀਬ ਪੀਐਚ. ਡੀ. ਦੀਆਂ ਡਿਗਰੀਆਂ ਦਿੱਤੀਆਂ ਜਾ ਚੁੱਕੀਆਂ ਹਨ। ਜਿਨ੍ਹਾ ਦੇ ਵਿਸ਼ੇ ਕਲਾਸਕੀ ਕਵਿਤਾ ਤੇ ਇਸਲਾਮੀ ਦੀਨੀ ਅਦਬ ਨਾਲ ਮੇਲ ਜੋਲ ਰੱਖਦੇ ਹਨ।" (ਪੰਨਾ 19)

ਪਾਕਿਸਤਾਨੀਪੰਜਾਬੀ ਕਵਿਤਾ ਵਿਚ ਲੇਖਕ ਨੇ, ਕਵੀ ਅਹਿਮਦ ਰਾਹੀ ਤੋਂ ਲੈ ਕੇ ਜੋਗੀ ਜਿਹਲਮੀ ਤਕ ਦੇ ਕਾਵਿ ਜਗਤ ਤੇ ਝਾਤ ਪੁਆਈ ਹੈ।ਲਗਪਗ ਡੇਢ ਦਰਜਨ ਕਵੀਆਂ ਦੀਆਂ ਕਵਿਤਾਵਾਂ ਦਾ ਮੁਲਅੰਕਣ ਕਰਕੇ, ਕੁਝ ਨਵੇਂ ਉਭਰਦੇ ਕਵੀਆਂ ਦਾ ਜ਼ਿਕਰ ਵੀ ਕੀਤਾ ਹੈ। ਵੰਨਗੀ ਵਜੋਂ ਅਹਿਮਦ ਰਾਹੀ ਦੀ ਰਚਨਾ ਦਾ ਰੰਗ ਵੇਖੋ:

ਵਣਜ ਕਰਨ ਵਣਜਾਰੇ
ਨੀ ਮੁਟਿਆਰੇ
ਪਹਿਲਾਂ ਹੱਸ ਹੱਸ ਲਾਂਦੇ
ਗੂਹੜੀਆਂ ਪਾਂਦੇ।
ਹੱਸਦੀਆਂ ਹੱਸਦੀਆਂ ਮੁਟਿਆਰਾਂ ਨੂੰ
ਹੰਝੂਆ ਦੇ ਵੱਸ ਪਾ ਕੇ
ਮੁੜ ਮੁੜ ਜਾਂਦੇ।
ਬੱਦਲਾਂ ਦੇ ਪਰਛਾਵੇਂ
ਨੀ ਇਹ ਬਿਜਲੀ ਦੇ ਲਿਸ਼ਕਾਰੇ
ਨੀ ਮੁਟਿਆਰੇ
ਵਣਜ ਕਰਨ ਵਣਜਾਰੇ।ਪੰ:22 (ਵਣਜ ਕਰਨ ਵਣਜਾਰੇ)

ਉਥੋਂ ਦੇ ਕਵੀਆਂ ਵਿਚ ਅਹਿਮਦ ਰਾਹੀ ਤੋਂ ਬਿਨਾਂ ਸ਼ਰੀਫ਼ ਕੁੰਜਾਹੀ, ਬਾਕੀ ਸਦੀਕੀ, ਮੁਨੀਰ ਨਿਆਜ਼ੀ, ਆਰਿਫ਼ ਅਬਦੁਲ ਮਤੀਨ, ਅਲਤਾਫ਼ ਹੁਸੈਨ ਕੁਰੈਸੀ, ਅਫ਼ਜ਼ਲ ਅਹਿਸਨ ਰੰਧਾਵਾ, ਸ਼ਰੀਫ਼ਅਕੀਲ, ਨਜਮ ਹੁਸੈਨ ਸਈਅਦ, ਫ਼ਖ਼ਰਜਮਾਂ ਆਦਿ ਜ਼ਿਕਰਯੋਗ ਹਨ।

ਡਾ. ਮਹਿਤਾ ਨੇ ਕਵਿਤਾ ਬਾਰੇ ਸਿੱਟਾ ਇਹ ਕੱਢਿਆ ਹੈ, "ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਪਾਕਿਸਤਾਨੀ ਪੰਜਾਬੀ ਕਾਵਿ ਧਾਰਾ ਨੇ ਆਪਣੇ ਸਤਰ ਦੌਰਾਨ ਕਈ ਰੰਗ ਅਪਣਾਏ ਹਨ ਅਤੇ ਵਿਭਿੰਨ ਵਿਸ਼ਿਆ ਤੇ ਤਜਰਬਿਆਂ ਵਿਚੋਂ ਗੁਜ਼ਰਦੀ ਹੋਈ ਇਹ ਵਿਸ਼ਵ ਕਾਵਿ ਦੀ ਹਾਣੀ ਬਣ ਕੇ ਵਿਚਰ ਰਹੀ ਹੈ। ਇਸ ਵਿਚ ਭਾਵੇਂ ਖੁਲ੍ਹੀ ਕਵਿਤਾ ਤੇ ਵਿਸ਼ੇਸ਼ ਕਰਕੇ ਨਿੱਕੀ ਕਵਿਤਾ ਦਾ ਰੁਝਹਾਨ ਵਧੇਰੇ ਹੈ ਪਰ ਪਰੰਪਰਾਈ ਛੰਦ ਬੱਧ ਕਾਵਿ ਦੀ ਪਰੰਪਰਾ ਵੀ ਕੁਝ ਕੁਝ ਮਿਲਦੀ ਜ਼ਰੂਰ ਹੈ।(ਪੰ.70)

ਇਸੇ ਤਰ੍ਹਾਂ ਡਾ. ਮਹਿਤਾ ਨੇ ਪਾਕਿਸਾਤਾਨੀ ਪੰਜਾਬੀ ਗ਼ਜ਼ਲਗੋਆਂ ਬਾਰੇ ਵੀ ਭਰਪੂਰ ਜਾਣਕਾਰੀ ਦਿੱਤੀ ਹੈ।ਮੌਲਾ ਬਖਸ਼ ਕੁਸ਼ਤਾ ਭਾਵੇਂ ਪਹਿਲੇ ਗ਼ਜ਼ਲਗੋ ਵਜੋਂ ਸ਼ੁਮਾਰ ਹੁੰਦੇ ਹਨ।ਪਰੰਤੂ ਕੁਸ਼ਤਾ ਦੀਆਂ ਰਦੀਫਦਾਰ ਗ਼ਜ਼ਲਾਂ ਵਿਚ ਫਾਰਸੀ, ਰਵਾਇਤ ਦਾ ਰੰਗ ਭਾਰੂ ਹੈ। ਡਾ. ਮਹਿਤਾ ਅਨੁਸਾਰ "ਇਨ੍ਹਾਂ ਦੇ ਨਾਲ ਪੀਰ ਫ਼ਜ਼ਲ ਗੁਜਰਾਤੀ ਪਹਿਲੇ ਗ਼ਜ਼ਲਕਾਰ ਹਨ, ਜਿਨ੍ਹਾਂ ਪੰਜਾਬੀ ਸ਼ਾਇਰੀ ਨੂੰ ਇਕ ਨਵੇਂ ਇਨਕਲਾਬ ਨਾਲ ਦੋ ਚਾਰ ਹੀ ਨਹੀਂ ਕੀਤਾ, ਬਲਕਿ ਗ਼ਜ਼ਲਾਂ ਲਿਖਣ ਤੋਂ ਛੁੱਟ ਇਸ ਸਿਨਫ਼ ਦੀਆਂ ਖ਼ੂਬੀਆਂ ਬਿਆਨ ਕਰਕੇ, ਇਸ ਦਾ ਪ੍ਰਚਾਰ ਵੀ ਕੀਤਾ ਹੈ।" ਵੰਨਗੀ ਵਜੋਂ ਸ਼ੇਅਰ ਵੀ ਪੇਸ਼ ਕੀਤੇ ਹਨ :

*ਮਹਿਬੂਬਾਂ ਦੀ ਸੁਹਜ ਸਜਾਵਟ ਹੁਸਨ ਜਮਾਲ ਗ਼ਜ਼ਲ ਦਾ।*
*ਅਸ਼ਵੇ ਨਾਜ਼ ਇਸ਼ਾਰੇ ਗਮਜ਼ੇ ਰੁਅਬ ਜਲਾਲ ਗ਼ਜ਼ਲ ਦਾ।*
*ਸੋਚਾਂ ਦੇ ਹਰ ਪੰਛੀ ਤਾਈਂ ਪੂਰੀਆਂ ਆਵਨ ਘੁਰੀਆਂ।*
*ਖਬਰੇ ਕਿਹੜੇ ਸੁਘੜੇ ਸਿਆਣੇ ਬੁਣਿਆ ਜਾਲ ਗ਼ਜ਼ਲ ਦਾ।* (ਪੰ. 71)

ਡਾ. ਮਹਿਤਾ ਅਨੁਸਾਰ "ਪਾਕਿਸਾਤਨੀ ਪੰਜਾਬੀ ਗ਼ਜ਼ਲ ਕਲਾਤਮਕ ਤੇ ਵਿਚਾਰਾਤਮਕ ਦੋਹਾਂ ਪੱਧਰਾ ਤੇ ਨਿਤਰਨੀ ਤੇ ਨਿਖਰਨੀ ਸ਼ੁਰੂ ਹੋ ਚੁੱਕੀ ਹੈ।ਆਰਫ਼ ਅਬਦੁਲ ਮਤੀਨ, ਸਹਿਜਦ ਅਹਿਮਦ, ਮੁਹੰਮਦ ਸਲੀਮ ਅਲ ਰਹਿਮਾਨ, ਰਜ਼ਾ ਅਦਾਨੀ, ਜੌਹਰ ਮੀਰ, ਜ਼ਫਰ ਇਕਬਾਲ , ਗੁਲਾਬ ਯਾਕੂਬ ਅਨਵਰ, ਅਫ਼ਜ਼ਲ ਅਹਿਸਨ ਰੰਧਾਵਾ ਆਦਿ ਅਜਿਹੇ ਨਾਂ ਹਨ, ਜਿਨ੍ਹਾ ਦੇ ਸਮੁੱਚੇ ਹੱਥਾਂ ਵਿਚ ਗ਼ਜ਼ਲ ਦੀ ਸਿਨਫ਼ ਦਿਨੋ ਦਿਨ ਆਪਣੇ ਪੜਾਵਾਂ ਵਲ ਵਧ ਰਹੀ ਹੈ ਤੇ ਪਰਪੱਕ ਹੋਈ ਹੈ।

ਆਲੋਚਕ ਨੇ, ਪਾਕਿਸਤਾਨੀ ਪੰਜਾਬੀ ਕਾਵਿ ਵਿਚ ਨਾਅਤ ਬਾਰੇ ਵੀ ਖੁਲ੍ਹ ਕੇ ਚਰਚਾ ਕੀਤੀ ਹੈ। ਗ਼ਜ਼ਲ ਤੇ ਨਾਅਤ ਦੇ ਸੰਬੰਧਾਂ ਦੀ ਗੱਲ ਕਰਦਿਆਂ ਉਹ ਲਿਖਦੇ ਹਨ, "ਵੈਸੇ ਵੀ ਗ਼ਜ਼ਲ ਤੇ ਨਾਅਤ ਦੀ ਇਕ ਅੰਦਰੂਨੀ ਸਾਂਝ ਮਿਲਦੀ ਹੈ।ਗ਼ਜ਼ਲ ਹਿਜਰ ਦੀ ਕੈਫ਼ੀਅਤ ਤੇ ਵਸਲ ਦੀ ਖਾਹਿਸ਼ ਦੇ ਨਾਲ ਨਾਲ ਮਹਿਬੂਬ ਦੇ ਹੁਸਨ ਦੀ ਤਾਰੀਫ ਤੇ ਉਹਦੇ ਅੱਗੇ ਆਜਜ਼ੀ ਦੇ ਪ੍ਰਗਟਾਵੇ ਨੂੰ ਬੁਨਿਆਦੀ ਅਹਿਮੀਅਤ ਹਾਸਿਲ ਹੁੰਦੀ ਹੈ।ਹਜ਼ੂਰ ਵੀ ਮੁਸਲਮਾਨਾਂ ਦੇ ਮਹਿਬੂਬ ਰਹਿਨੁਮਾ ਦੀ ਹੈਸੀਅਤ ਰੱਖਦੇ ਹਨ, ਇਸ ਕਰਕੇ ਅਦਬ ਸਤਿਕਾਰ ਤੇ ਅਕੀਦਤ ਕਰਕੇ ਇਹ ਜਜ਼ਬੇ ਨਾਅਤਾਂ ਵਿਚ ਬੜੀ ਖ਼ੂਬਸੂਰਤੀ ਨਾਲ ਸਮੋ ਜਾਂਦੇ ਹਨ।" ਦਰਸ਼ਨ ਦੀ ਸਿੱਕ ਤੇ ਜੋਦੜੀਆਂ ਦੇ ਨਮੂਨੇ ਵਜੋਂ

ਹੇਠ ਲਿਖੀ ਵੰਨਗੀ ਵੀ ਦਿਤੀ ਹੈ :

*ਨਾ ਦੁਨੀਆਂ, ਨਾ ਦੁਨੀਆਂ ਦਾ ਸਾਮਾਨ ਮੰਗਾਂ।*
*ਨਾ ਜੰਨਤ, ਨਾ ਹੂਰਾਂ, ਨਾ ਗਲਮਾਨ ਮੰਗਾਂ।*
*ਤਮੰਨਾ ਬਸ ਇਕ ਤੇਰੇ ਦੀਦਾਰ ਦੀ ਏ।*
*ਮੈਂ ਚੁੰਮਦਾ ਰਹਾਂ ਤੇਰੇ ਰੋਜੇ ਦੀ ਜਾਲੀ ਨੂੰ।*(ਪੰ.81, ਅਬਦੁਲ ਗਫੂਰ ਅਜ਼ਹਰ)

ਡਾ. ਮਹਿਤਾ ਅਨੁਸਾਰ "ਫਿਰ ਉਹ ਹਜ਼ੂਰ ਨੂੰ ਪੂਰੀ ਇਨਸਾਨੀਅਤ ਦਾ ਰਹਿਬਰ ਮਿੱਥ ਕੇ ਰੂਹਾਨੀ ਕਰਬ ਦੇ ਨਾਲ ਮੁਸੀਬਤਾਂ ਤੋਂ ਨਿਜਾਤ ਦਵਾਉਣ ਦਾ ਮਸੀਹਾ ਸਮਝਦੇ ਹਨ। ਉਹ ਇਨਕਲਾਬੀ ਕਦਰਾਂ ਦੀ ਗਿਰਾਵਟ ਦੇ ਦੁਖੜੇ ਤੇ ਜ਼ੁਲਮ ਜਬਰ ਦੀਆਂ ਪਰੇਸ਼ਾਨੀਆਂ ਬਿਆਨ ਕਰਦਿਆਂ ਹਜ਼ੂਰ ਦੀ ਅਜਮਤ ਨੂੰ ਵਾਰ ਵਾਰ ਦੁਹਰਾ ਕੇ ਲੋਕਾਂ ਵਿਚ ਨਵੀਂ ਜੋਤ ਜਗਾਉਣ ਦੀ ਕੋਸ਼ਿਸ਼ ਕਰਦੇ ਹਨ ।" (ਪੰ. 85)

ਪਾਕਿਸਤਾਨੀ ਪੰਜਾਬੀ ਨਾਵਲ ਦਾ ਜ਼ਿਕਰ ਕਰਦਿਆਂ ਡਾ. ਮਹਿਤਾ ਨੇ ਦੱਸਿਆ ਹੈ "ਪਾਕਿਸਤਾਨੀ ਪੰਜਾਬ ਵਿਚ ਪਾਕਿਸਤਾਨ ਬਣਨ ਤੋਂ ਬਾਅਦ ਕੁਝ ਸਾਲਾਂ ਤਕ ਨਾਵਲ ਰਚਨਾ ਦੇ ਮੁਹਾਜ ਤੇ ਖਾਮੋਸ਼ੀ ਰਹੀ, ਪਰ 1954 ਈ. ਵਿਚ ਜੋਸ਼ੂਆ ਫ਼ਜ਼ਲ ਦੀਨ ਨੇ 'ਬਰਕਤੇ' ਨਾਵਲ ਛਾਪ ਕੇ ਪਹਿਲੀ ਕੀਤੀ" (ਪੰ. 86) ਡਾ. ਮਹਿਤਾ ਅਨੁਸਾਰ1970 ਤਕ ਕੇਵਲ ਪੰਜ ਨਾਵਲ ਹੀ ਲਿਖੇ ਗਏ ਸਨ। 1976 ਦੇ ਸਾਲ ਵਿਚ ਛੇ ਨਾਵਲ ਪ੍ਰਕਾਸ਼ਿਤ ਹੋਏ ਸਨ।

ਅਬਦੁਲ ਮਜੀਦ ਭੱਟੀ ਦੇ ਨਾਵਲ 'ਠੇਡੇ' (1960 ਈ.) ਦਾ, ਆਲੋਚਕ ਵਲੋਂ ਵਿਸ਼ੇਸ਼ ਜ਼ਿਕਰ ਕੀਤਾ ਗਿਆ ਹੈ। ਇਸ ਤਰ੍ਹਾਂ ਰਜ਼ੀਆ ਨੂਰ ਮੁਹੰਮਦ ਦਾ ਨਾਵਲ 'ਬਲਦੇ ਦੀਵੇ (1976) ਇਕ ਅਜਿਹਾ ਨਾਵਲ ਹੈ, ਜੋ ਇਕ ਲੇਖਿਕਾ ਵਲੋਂ ਲਿਖਿਆ ਪਹਿਲਾ ਨਾਵਲ ਹੈ।

'ਬੰਦੀਵਾਨ' (1984) ਫ਼ਖ਼ਰ ਜਮਾਂ ਦੀ ਸਿਆਸੀ ਸੋਚ ਦਾ ਪ੍ਰਤੀਨਿਧ ਨਾਵਲ ਕਿਹਾ ਗਿਆ ਹੈ। ਇਸ ਤਰ੍ਹਾਂ ਸਾਵਨ ਮੋੜ ਮੁਹਾਰਾਂ ਸਰਾਇਕੀ ਦੀ ਉੱਘੀ ਲੇਖਿਕਾ ਇਕਬਾਲ ਬਾਨੋ ਦਾ ਨਾਵਲ ਹੈ। ਇਸਤਰੀਆਂ ਦੀ ਮਜ਼ਲੂਮੀਅਤ ਤੋਂ ਬਿਨਾਂ, ਪਿੰਡਾਂ ਤੇ ਮਾਹੌਲ ਦਾ ਚਿਤਰਨ ਵੀ ਨਾਵਲਾਂ ਵਿਚੋਂ ਮਿਲਦਾ ਹੈ।

ਅਫਜ਼ਲ ਅਹਿਸਨ ਰੰਧਾਵਾ, ਸਲੀਮ ਖਾਂ ਗਿਮੀ, ਡਾ. ਬਾਕਰ, ਨਾਦਮ ਅਸਗੀ, ਨਸਰੀਨ ਭੱਟੀ, ਕਹਿਕਸ਼ਾ ਮਲਿਕ, ਅਸਰਾਰ ਸ਼ਾਮੀ, ਸੂਫੀਆ ਸਾਬਰੀ, ਜ਼ਫਰ ਲਾਸਾਨੀ, ਰਾਜਾ ਮੁਹੰਮਦ ਅਹਿਮਦ ਅਲਵੀ ਕੁਝ ਅਜਿਹੇ ਨਾਂ ਹਨ ਜੋ ਨਾਵਲ ਦੇ ਖੇਤਰ ਵਿਚ ਆਪਣਾ ਯੋਗਦਾਨ ਪਾ ਰਹੇ ਹਨ।

ਡਾ. ਮਹਿਤਾ ਦਾ ਵਿਚਾਰ ਹੈ "ਪਾਕਿਸਤਾਨ ਪੰਜਾਬੀ ਨਾਵਲ ਸਬੰਧੀ ਇਸ ਜਾਣਕਾਰੀ ਤੋਂ ਪਤਾ ਲਗਦਾ ਹੈ ਕਿ ਭਾਵੇਂ ਇਸ ਖੇਤਰ ਵਿਚ ਉੱਚ ਪੱਧਰੇ ਕੰਮ ਦੀਆਂ ਨੀਹਾਂ ਰੱਖੀਆਂ ਜਾ ਚੁੱਕੀਆਂ ਹਨ ਅਤੇ ਕਈ ਕਈ ਅਹਿਮ ਸਮਾਜੀ ਮਸਲੇ ਵਿਚਾਰੇ ਗਏ ਹਨ। ਪਰ ਫਿਰ ਵੀ ਅਜਿਹੇ ਨਾਵਲਾਂ ਦੇ ਲਿਖਣ ਦੀ ਗੁੰਜਾਇਸ਼ ਬਣੀ ਹੋਈ ਹੈ ਜਿਨ੍ਹਾਂ ਵਿਚ ਫਲਸਫਿਆਨਾ ਡੂੰਘਾਈ ਦੇ ਨਾਲ ਸਦੀਵੀ ਕੀਮਤਾਂ ਅਤੇ ਅਮਰਾਨੀ ਸ਼ਊਰ ਦਾ ਭਰਵਾਂ ਪ੍ਰਗਟਾਵਾ ਹੋਵੇ।" (ਪੰ. 99)

ਪਾਕਿਸਤਾਨੀ ਪੰਜਾਬੀ ਡਰਾਮਾ ਭਾਵੇਂ ਸਟੇਜ, ਟੀ.ਵੀ. ਜਾਂ ਰੇਡੀਓ ਲਈ ਹੀ ਲਿਖਿਆ ਗਿਆ ਹੈ, ਪਰ ਸਜਾਦ ਹੈਦਰ ਦੀ ਪੁਸਤਕ 'ਹਵਾ ਦੇ ਹਉਕੇ' (1957) ਨੇ ਪਹਿਲ ਕੀਤੀ ਹੈ।

ਪੁਸਤਕ ਵਿਚ ਅੱਠ ਡਰਾਮੇ ਹਨ ਜੋ ਸਾਰੇ ਹੀ ਰੇਡੀਓ ਤੋਂ ਪ੍ਰਸਾਰਿਤ ਹੋ ਚੁੱਕੇ ਹਨ। ਸਜਾਦ ਹੈਦਰ ਦੇ ਡਰਾਮੇ ਆਮ ਜ਼ਿੰਦਗੀ ਦੇ ਬਹੁਤ ਨੇੜੇ ਦੱਸੇ ਗਏ ਹਨ।

ਆਗਾ ਅਸ਼ਰਫ਼, ਅਸ਼ਫਾਕ ਅਹਿਮਦ, ਫਖਰ ਜ਼ਮਾਂ, ਨਜਮ ਹੁਸੈਨ ਸੱਯਦ, ਬਾਨੋ ਕੁੱਦਸੀਆਂ ਮੁਨੀਰ ਨਿਆਜ਼ੀ, ਬਾਬੂ ਜਾਵੇਦ ਗਰਸਾਖੀ, ਨਜ਼ਰ ਫ਼ਾਤਮਾ, ਅਖਤਰ ਹਾਸ਼ਮੀ, ਤਹਸੀਨ ਸਬਾਇਵਾਲਵੀ, ਕਬੀਰ ਅਹਿਮਦ ਜਾਫਰੀ ਆਦਿ ਅਜਿਹੇ ਨਾਂ ਹਨ ਜਿਨ੍ਹਾਂ ਦੇ ਡਰਾਮੇ ਪੁਸਤਕ ਰੂਪ ਵਿਚ ਮਿਲਦੇ ਹਨ। ਡਾ. ਮਹਿਤਾ ਅਨੁਸਾਰ "ਵਿਅਕਤੀਗਤ, ਸਮੂਹਕ ਅਤੇ ਜਾਤ ਤਬਕਿਆਤੀ ਮਸਲਿਆਂ ਨੂੰ ਹਕੀਕਤ ਨਗਾਰੀ ਦੇ ਰੰਗ ਵਿਚ ਰੰਗ ਕੇ ਪੇਸ਼ ਕਰਨ ਦਾ ਰੁਝਾਨ ਤੇਜ਼ ਹੋ ਰਿਹਾ ਹੈ। ਨਿਰੀ ਤਫ਼ਰੀਹ ਦੀ ਥਾਂ ਤਫਰੀਹ ਦੇ ਪਰਦੇ ਵਿਚ ਮਕਸਦ ਦੀ ਤਰਸੇਮ ਨੂੰ ਡਰਾਮੇ ਦਾ ਇਕ ਵਸਫ਼ ਸਮਝਿਆ ਜਾਂਦਾ ਹੈ। ਇਹ ਤਫਰੀਹ ਅਤੇ ਮਕਸਦ ਦਾ ਇਕ ਢੁਕਾਵਾਂ ਸੰਜੋਗ ਬਣਦਾ ਜਾ ਰਿਹਾ ਹੈ ਜੋ ਇਕ ਚੰਗਾ ਸਵਾਦ ਹੈ।" (ਪੰ. 115)

ਪਾਕਿਸਤਾਨੀ ਪੰਜਾਬੀ ਕਹਾਣੀ ਦੀ ਥਾਂ, ਪਾਕਿਸਤਾਨੀ ਡਰਾਮੇ ਤੋਂ ਮਗਰੋਂ ਆਉਂਦਾ ਹੈ। ਡਰਾਮਿਆਂ ਮਗਰੋਂ ਬਹੁਤੀ ਰਚਨਾ ਕਹਾਣੀਆਂ ਦੀ ਹੀ ਹੋਈ ਹੈ।

ਡਾ. ਮਹਿਤਾ ਅਨੁਸਾਰ 1947 ਤੋਂ 1960 ਈ. ਤਕ ਕਹਾਣੀ ਦਾ ਪਹਿਲਾ ਦੌਰ ਗਿਣਿਆ ਜਾ ਸਕਦਾ ਹੈ ਜਿਸ ਵਿਚ ਕੋਈ ਵੀ ਕਹਾਣੀ ਸੰਗ੍ਰਹਿ ਦ੍ਰਿਸ਼ਟੀ ਗੋਚਰ ਨਹੀਂ ਹੁੰਦਾ, ਪਰ ਰਸਾਲਿਆਂ ਵਿਚ ਜ਼ਰੂਰ ਛਪਦੀਆਂ ਰਹੀਆਂ ਹਨ। 1960 ਤੋਂ 1975 ਤਕ ਦਾ ਮੁਢਲਾ ਦੌਰ ਮੰਨਿਆ ਜਾ ਸਕਦਾ ਹੈ ਕਹਾਣੀਆਂ ਜਿਸ ਵਿਚ ਸਮਾਜੀ ਤੇ ਆਰਥਿਕ ਪੱਖ ਕਹਾਣੀਆਂ ਦਾ ਵਿਸ਼ਾ ਬਣਿਆਂ ਤੀਜਾ ਦੌਰ 1975 ਤੋਂ 1988 ਈ. ਤਕ ਤਕਨੀਕ ਵਿਚ ਵੀ ਤਬਦੀਲੀਆਂ ਹੋਈਆਂ। ਇਸ ਦੌਰ ਨੂੰ ਨਵੇਂ ਤਜ਼ਰਬਿਆਂ ਦਾ ਦੌਰ ਵੀ ਕਿਹਾ ਗਿਆ ਹੈ। ਇਸ ਪਿਛੋਂ ਅਗਲਾ ਦੌਰ ਆਰੰਭ ਹੁੰਦਾ ਹੈ।

ਸਫੀਕ, ਅਕੀਲ, ਵਕਾਰ ਅੰਬਾਲਵੀ, ਨਜਰ ਫ਼ਾਮਾ, ਅਕਬਰ ਲਾਹੌਰੀ, ਰਸ਼ੀਦ ਸਲੀਮ, ਜੋਸ਼ੂਆ ਫ਼ਜ਼ਲਦੀਨ, ਮਹਿਫੂਜ਼ ਅਲ ਹਸਨ ਸ਼ਾਹ ਨਕਵੀ, ਹਨੀਫ ਚੌਧਰੀ, ਅਫਜ਼ਲ ਅਹਿਸਨ ਰੰਧਾਵਾ, ਮੁਸਤਾਕ ਬਾਸਤ, ਬਾਬੂ ਜਾਵੇਦ ਗਰਸਾਖੀ, ਇਕਬਾਲ ਸਲਾਹੁਉਦੀਨ ਜਿਹੇ ਕਹਾਣੀਕਾਰ ਜ਼ਿੰਦਗੀ ਦੇ ਹਰ ਪਹਿਲੂ ਬਾਰੇ ਆਪਣੀਆਂ ਕਹਾਣੀਆਂ ਵਿਚ ਗੱਲ ਕਰਦੇ ਹਨ ਤੇ ਭਰਵਾਂ ਯੋਗਦਾਨ ਪਾ ਰਹੇ ਹਨ।

ਡਾ. ਮਹਿਤਾ ਦਾ ਸਾਰ ਇਸ ਤਰ੍ਹਾਂ ਹੈ ਇਹ ਸਚਾਈ ਹੈ ਕਿ ਅਲਾਮਤਾਂ ਦੀ ਵਰਤੋਂ ਸਿਆਸੀ ਜਬਰ ਦੀ ਕੁੱਖ ਵਿਚੋਂ ਫੁੱਟਦੀ ਹੈ ਪਰ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਪਾਕਿਸਤਾਨੀ ਪੰਜਾਬੀ ਕਹਾਣੀਕਾਰਾਂ ਪਾਸ ਜ਼ਿਆਦਾਤਰ ਸਮਾਜੀ ਜਬਰ ਦੇ ਹਵਾਲੇ ਹੀ ਮਿਲਦੇ ਹਨ ਕਿਉਂ ਉਹ ਜੋ ਸਿਆਸੀ ਸੋਚ ਦੇ ਸਿੱਧੇ ਅਲਾਮਤੀ ਪ੍ਰਗਟਾਵੇ ਦੀ ਥਾਂ ਇਸ ਨੂੰ ਸਮਾਜੀ ਬੁੱਕਲ ਵਿਚ ਲੋਕਾ ਕੇ ਪੇਸ਼ ਕਰਨ ਦਾ ਯਤਨ ਕਰਦੇ ਹਨ।"

ਇਸ ਤਰ੍ਹਾਂ ਅਸੀਂ ਦੇਖਿਆ ਹੈ ਕਿ ਪਾਕਿਸਤਾਨੀ ਪੰਜਾਬੀ ਕਹਾਣੀ ਆਪਣੀ ਤੋਰ ਵਿਚ ਸਮੇਂ ਨਾਲ ਪੈਰ ਪੁੱਟਦੀ ਵਿਸ਼ਵ ਸਾਹਿਤਕ ਧਾਰਾਵਾਂ ਅਤੇ ਕਲਾਤਮਕ ਰਾਵਾਂ ਤੇ ਵਿਸ਼ੇਸ਼ਤਾਈਆਂ ਨੂੰ ਅਪਣਾਉਂਦੀ ਵਿਕਸਿਤ ਹੋ ਰਹੀ ਹੈ। (ਪੰ. 130)

ਪਾਕਿਸਤਾਨੀ ਪੰਜਾਬੀ ਸਾਹਿਤ ਵਿਚ ਲੇਖ, ਸਫਰਨਾਮਾ ਅਜੇ ਮੁੱਢਲੇ ਦੌਰ ਵਿਚੋਂ ਲੰਘਦਾ ਪ੍ਰਤੀਤ ਹੁੰਦਾ ਹੈ। ਆਲੋਚਨਾ ਤੇ ਖੋਜ ਦੇ ਖੇਤਰ ਵਿਚ ਕੁਝ ਕੰਮ ਜ਼ਰੂਰ ਹੋਇਆ ਹੈ।

ਕੁਲ ਮਿਲਾ ਕੇ ਡਾ. ਮਹਿਤਾ ਦਾ ਪਾਕਿਸਤਾਨੀ ਪੰਜਾਬੀ ਸਾਹਿਤ ਬਾਰੇ ਦਿਤਾ ਪਰਿਚਯ ਤੇ ਜਾਇਜ਼ਾ ਅਸਲੋਂ ਹੀ ਇਕ ਵਧੀਆ ਪੁਸਤਕ ਹੈ ਜਿਸ ਦੀ ਪ੍ਰਸ਼ੰਸਾ ਕੀਤਿਆਂ ਹੀ ਬਣਦੀ ਹੈ ਤੇ ਉਹ ਵਧਾਈ ਦੇ ਪਾਤਰ ਹਨ।

ਮੈਨੂੰ ਆਸ ਹੈ ਕਿ ਡਾ. ਮਹਿਤਾ ਦਾ ਇਹ ਨਿਗਰ ਉਪਰਾਲਾ ਜਿਥੇ ਦੋ ਦੇਸ਼ਾਂ ਦੇ ਪੰਜਾਬੀ ਸਾਹਿਤ ਨੂੰ ਇਕ ਕਰਨ ਵਿਚ ਸਹਾਈ ਹੋਵੇਗਾ ਉਥੇ ਇਕ ਦੂਜੇ ਦੀ ਤੋਰ ਬਾਰੇ ਵੀ ਜਾਣਨ ਲਈ ਸਹਾਈ ਬਣੇਗਾ।

ਮੈਂ ਪੰਜਾਬੀ ਪਾਠਕਾਂ, ਸਾਹਿਤ ਰਸੀਆਂ ਤੇ ਆਲੋਚਨਾ ਦੇ ਖੇਤਰ ਵਿਚ ਕੰਮ ਕਰ ਰਹੇ ਭੈਣਾਂ ਭਰਾਵਾਂ ਨੂੰ ਇਸ ਪੁਸਤਕ ਦੇ ਅਧਿਐਨ ਲਈ ਪੁਰਜ਼ੋਰ ਸਿਫਾਰਸ਼ ਕਰਦਾ ਹਾਂ ਤਾਂ ਜੋ ਉਹ ਵੀ ਪਾਕਿਸਤਾਨੀ ਪੰਜਾਬੀ ਸਾਹਿਤ ਬਾਰੇ ਆਪਣੀ ਜਾਣਕਾਰੀ ਵਿਚ ਵਾਧਾ ਕਰ ਸਕਣ।

ਸਾਹਿਤ ਪ੍ਰੇਮੀਆਂ ਲਈ ਇਹ ਪੁਸਤਕ ਇਕ ਅਮੁੱਲੀ ਸੁਗਾਤ ਹੈ।

ਵਾਰਡ ਨੰ. 1, ਨੇੜੇ ਰੇਲਵੇ ਸਟੇਸ਼ਨ, ਮੰਡੀ ਗੋਬਿੰਦਗੜ੍ਹ

ਡਾ. ਕੁਲਦੀਪ ਸਿੰਘ ਧੀਰ

# ਨਾਵਲਕਾਰ ਭਾਈ ਵੀਰ ਸਿੰਘ

ਭਾਈ ਵੀਰ ਸਿੰਘ, ਪੰਜਾਬੀ ਦੇ ਮੋਢੀ ਨਾਵਲਕਾਰਾਂ ਵਿਚੋਂ ਇਕ ਹੈ। ਉਸ ਤੋਂ ਪਹਿਲਾਂ ਨਾਵਲ ਦੇ ਨਾਂ ਤੇ ਜੋ ਕੁਝ ਪ੍ਰਾਪਤ ਸੀ, ਉਹ ਸੀ ਇਸਾਈ ਮਿਸ਼ਨਰੀਆਂ ਦੁਆਰਾ ਰਚਿਤ ਦੋ ਪੁਸਤਕਾਂ-ਜਯੋਤਿਰੁਦਯ ਤੇ ਯਿਸੂਈ ਮੁਸਾਫਰ ਦੀ ਯਾਤਰਾ। ਜਯੋਤਿਰੁਦਯ ਬੰਗਾਲੀ ਵਿਚ ਰਚੇ ਗਏ ਕਿਸੇ ਮਿਸ਼ਨਰੀ ਨਾਵਲ ਦਾ ਪੰਜਾਬੀ ਰੂਪਾਂਤਰ ਹੈ ਅਤੇ ਯਿਸੂਈ ਮੁਸਾਫਰ ਦੀ ਯਾਤਰਾ ਜਾਨ ਬਨੀਅਨ ਦੇ ਅੰਗਰੇਜ਼ੀ ਨਾਵਲ ਪਿਲਗ੍ਰਿਮਜ਼ ਪ੍ਰਾਗਰੈਸ ਦਾ ਪੰਜਾਬੀ ਰੂਪਾਂਤਰ। ਉਕਤ ਦੋਵੇਂ ਰਚਨਾਵਾਂ ਦਾ ਉਦੇਸ਼ ਨਾਵਲ ਦੀ ਵਿਧਾ ਨੂੰ ਵਰਤ ਕੇ ਪੰਜਾਬੀਆਂ, ਖਾਸ ਕਰ ਸਿੱਖਾਂ ਨੂੰ ਇਸਾਈ ਧਰਮ ਵਲ ਆਕਰਸ਼ਤ ਕਰਨਾ, ਆਪਣੇ ਧਰਮ, ਸਭਿਆਚਾਰ ਤੇ ਸੰਸਕ੍ਰਿਤੀ ਨੂੰ ਫਜ਼ੂਲ ਤੇ ਘਟੀਆ ਸਮਝ ਕੇ ਰਦਣ ਲਈ ਪ੍ਰੇਰਣਾ ਅਤੇ ਅੰਗਰੇਜ਼ੀ ਰਾਜ ਦੀ ਵਡਿਆਈ ਕਰਨਾ ਸੀ। ਭਾਈ ਵੀਰ ਸਿੰਘ ਪਹਿਲਾ ਪੰਜਾਬੀ ਨਾਵਲਕਾਰ ਹੈ ਜਿਸ ਨੇ ਇਸ ਕੂਟਨੀਤੀ ਨੂੰ ਪਛਾਣਦੇ ਹੋਏ ਨਾਵਲੀ ਬਿਰਤਾਂਤ ਨੂੰ ਸ਼ਕਤੀਸ਼ਾਲੀ ਪ੍ਰਤਿਉਤਰ ਸਿਰਜਨ ਲਈ ਸਫਲਤਾ ਨਾਲ ਵਰਤਿਆ ਅਤੇ ਇਸ ਦੀ ਸਵੀਕ੍ਰਿਤੀ ਵਿਸ਼ਾਲ ਪਾਠਕ ਵਰਗ ਤੋਂ ਹਾਸਲ ਕੀਤੀ। ਸੁੰਦਰੀ, ਸਤਵੰਤ ਕੌਰ, ਬਿਜੈ ਸਿੰਘ ਤੇ ਬਾਬਾ ਨੌਧ ਸਿੰਘ ਉਸ ਦੇ ਚਾਰੇ ਨਾਵਲ ਇਸ ਦਾ ਪ੍ਰਮਾਣ ਹਨ। ਜੇ ਇਸਾਈ ਮਿਸ਼ਨਰੀ ਇਸਾਈਅਤ ਦੇ ਇਤਿਹਾਸ ਦਾ ਆਸਰਾ ਲੈਂਦੇ ਹਨ ਤਾਂ ਭਾਈ ਵੀਰ ਸਿੰਘ ਲਹੂ ਰੰਗੇ ਗੌਰਵਮਈ ਸਿੱਖ ਇਤਿਹਾਸ ਦੀ ਟੇਕ ਲੈਂਦਾ ਹੈ। ਜੇ ਇਸਾਈ ਮਿਸ਼ਨਰੀ ਬਾਈਬਲ ਦੀ ਗੱਲ ਕਰਦੇ ਹਨ ਤਾਂ ਭਾਈ ਵੀਰ ਸਿੰਘ ਗੁਰੂ ਗ੍ਰੰਥ ਸਾਹਿਬ ਦੀ ਮਿਹਰ ਦੀ ਗੱਲ ਕਰਦਾ ਹੈ। ਕਿੰਗਡਮ ਆਫ ਗਾਡ ਦੇ ਮੁਕਾਬਲੇ ਉਹ ਵਾਹਿਗੁਰੂ ਦੇ ਰਾਜ ਦਾ ਸੰਕਲਪ ਦਿੰਦਾ ਹੈ ਅੰਗਰੇਜ਼ ਔਰਤਾਂ ਨੂੰ ਮਾਡਲ ਵਜੋਂ ਉਭਾਰਨ ਦੀ ਥਾਂ ਉਹ ਸੁੰਦਰੀ ਤੇ ਸਤਵੰਤ ਕੌਰ ਵਰਗੀਆਂ ਬਹਾਦਰ ਸਿੰਘਣੀਆਂ ਨੂੰ ਨਾਇਕਾਵਾਂ ਵਜੋਂ ਉਭਾਰਦਾ ਹੈ। ਅੰਗਰੇਜ਼ ਰਾਜ ਦੀਆਂ ਬਰਕਤਾਂ ਦੇ ਸੋਹਲੇ ਗਾਣ, ਇਸ ਨੂੰ ਕਾਨੂੰਨ ਤੇ ਨਿਆਂ ਵਾਲਾ ਰਾਜ ਦੱਸਣ ਦੀ ਥਾਂ ਉਹ ਪੱਛਮੀ ਰਹਿਣੀ ਬਹਿਣੀ ਤੇ ਵਿਅੰਗ ਕਰਦਾ ਹੈ। ਸਮਾਜਕ ਰਾਜਨੀਤਿਕ ਵੰਗਾਰਾਂ ਦਾ ਇਹੋ ਜਿਹਾ ਪ੍ਰਤਿਉਤਰ ਨਿਸ਼ਚੇ ਹੀ ਪੰਜਾਬੀ ਨਾਵਲ ਦੇ ਬਾਲ ਕਾਲ ਦੀ ਇਕ ਅਜਿਹੀ ਮਾਣਯੋਗ ਪ੍ਰਾਪਤੀ ਹੈ ਜਿਸ ਨੂੰ ਅਸੀਂ ਅਜੇ ਪੂਰੀ ਤਰ੍ਹਾਂ ਗੋਲਿਆਂ ਨਹੀਂ! ਭਾਈ ਵੀਰ ਸਿੰਘ ਸਾਹਿਤ ਦੇ ਵਿਸ਼ੇਸ਼ਗ ਵਿਦਵਾਨ ਡਾ. ਗੁਰਚਰਨ ਸਿੰਘ ਮਹਿਤਾ ਨੇ ਇਸ ਪੱਖੋਂ ਭਾਈ ਵੀਰ ਸਿੰਘ ਦੇ ਨਾਵਲਾਂ ਦਾ ਵਿਸਤ੍ਰਿਤ ਅਧਿਐਨ ਪੇਸ਼ ਕਰਕੇ ਇਕ ਮਹੱਤਵਪੂਰਨ ਕਾਰਜ ਕੀਤਾ ਹੈ। ਇਹ ਪਹਿਲੀ ਪੁਸਤਕ ਹੈ ਜਿਸ ਵਿਚ ਭਾਈ ਵੀਰ ਸਿੰਘ ਦੀ ਨਾਵਲ ਕਲਾ ਦੇ ਸਾਰੇ ਪੱਖਾਂ ਦਾ ਵਿਧੀਵਤ ਅਧਿਐਨ ਕੀਤਾ ਗਿਆ ਹੈ।

ਵੀਰ ਸਿੰਘ - ਸਾਹਿਤ ਦਾ ਅਧਿਐਨ ਡਾ. ਮਹਿਤਾ ਦਾ ਮਨ ਭਾਉਂਦਾ ਵਿਸ਼ਾ ਰਿਹਾ ਹੈ। ਹੱਥਲੀ ਪੁਸਤਕ ਇਸੇ ਲੜੀ ਵਿਚ ਉਸ ਦਾ ਨਵੀਨਤਮ ਉਦਮ ਹੈ ਜੋ ਉਸ ਦੀ ਪੰਜ ਵਰ੍ਹੇ ਦੀ ਮਿਹਨਤ

ਦਾ ਪਰਿਣਾਮ ਹੈ।ਅੱਠ ਅਧਿਆਵਾਂ ਵਿਚ ਵੰਡੀ ਇਸ ਪੁਸਤਕ ਦਾ ਆਰੰਭ ਉਸ ਨੇ ਭਾਈ ਸਾਹਿਬ ਦੇ ਨਾਵਲਾਂ ਦੇ ਇਤਿਹਾਸਕ ਸਮਾਗਮ ਪਰਿਸਥਿਤੀਆਂ ਦੀ ਪਿਠ ਭੂਮੀ ਨਾਲ ਕੀਤਾ ਹੈ।

ਇਸ ਅਧਿਐਨ ਦੇ ਦੂਜੇ ਤੋਂ ਪੰਜਵੇਂ ਅਧਿਆਇ ਵਿਚ ਕ੍ਰਮਵਾਰ ਸੁੰਦਰੀ, ਬਿਜੈ ਸਿੰਘ, ਸਤਵੰਤ ਕੌਰ ਅਤੇ ਬਾਬਾ ਨੌਧ ਸਿੰਘ ਦਾ ਵਿਵੇਚਨ ਪੇਸ਼ ਹੈ ਜਿਸ ਨੂੰ ਕਥਾ ਵਸਤੂ, ਪਾਤਰ ਚਿਤ੍ਰਨ ਸੰਵਾਦ ਯੋਜਨਾ, ਦੇਸ਼ਕਾਲ/ਵਾਤਾਵਰਣ ਅਤੇ ਭਾਸ਼ਾ ਸ਼ੈਲੀ ਦੇ ਤੱਤਾਂ ਵਿਚ ਵੰਡ ਕੇ ਵਿਸਤਾਰ ਨਾਲ ਸਮਝਿਆ ਸਮਝਾਇਆ ਗਿਆ ਹੈ।ਹਰ ਅਧਿਆਇ ਦਾ ਆਰੰਭ ਨਾਵਲ ਦੀ ਮੂਲ ਕਥਾ ਦੇ ਸੰਖੇਪ, ਸਾਰ ਨਾਲ ਕਰਕੇ ਲੇਖਕ ਨੇ ਉਨ੍ਹਾਂ ਪਾਠਕਾਂ ਦੀ ਵੀ ਚੋਖੀ ਮਦਦ ਕੀਤੀ ਹੈ ਜਿਨ੍ਹਾਂ ਨੂੰ ਭਾਈ ਵੀਰ ਸਿੰਘ ਦੇ ਨਾਵਲਾਂ ਦੇ ਮੂਲ ਪਾਠ ਜਾ ਤਾਂ ਪ੍ਰਾਪਤ ਨਹੀਂ ਅਤੇ ਜਾ ਉਹ ਆਪਣੀ ਸੌਖਪਸੰਦੀ ਕਾਰਨ ਇਨ੍ਹਾਂ ਪਾਠਾਂ ਨੂੰ ਪੜ੍ਹਨ ਲਈ ਤਿਆਰ ਨਹੀਂ ਅਤੇ ਕੇਵਲ ਆਲੋਚਨਾਤਮਕ ਟਿਪਣੀਆਂ ਆਸਰੇ ਬਣੀਆਂ ਬਣਾਈਆਂ ਧਾਰਨਾਵਾਂ ਨਾਲ ਹੀ ਗੁਜ਼ਾਰਾ ਕਰੀ ਜਾ ਰਹੇ ਹਨ।ਡਾ. ਮਹਿਤਾ ਨੇ ਨਾਵਲੀ ਬਿਰਤਾਂਤਾਂ ਵਿਚ ਕਥਾ ਵਸਤੂ ਦੇ ਸੰਗਠਨ, ਇਹਦੀ ਰੋਚਿਕਤਾ ਤੇ ਉਤਸੁਕਤਾ ਲਈ ਵਰਤੀਆਂ ਗਈਆਂ ਜੁਗਤਾਂ, ਇਤਿਹਾਸ/ਯਥਾਰਥ ਤੇ ਕਲਪਨਾ ਦੇ ਸੁਮੇਲ ਦੀ ਚਰਚਾ ਕੀਤੀ ਹੈ। ਪਾਤਰਾਂ ਦੀ ਸਮੂਹਕ ਤੇ ਵਿਅਕਤੀਗਤ ਉਸਾਰੀ, ਸੰਵਾਦ ਆਸਰੇ ਪੈਦਾ ਕੀਤੀ ਨਾਟਕੀਅਤਾ, ਸਮਾਜਕ/ਸਭਿਆਚਾਰਕ ਉਦੇਸ਼ਾਂ ਦੀ ਸੁਚੇਤ ਪੂਰਤੀ ਹਿਤ ਨਾਵਲਕਾਰ ਦੁਆਰਾ ਵਰਤੀਆਂ ਜੁਗਤਾਂ, ਉਸ ਦੀ ਭਾਸ਼ਾ, ਸ਼ੈਲੀ, ਸ਼ਬਦ ਦੋਸ਼ਾ ਉਤੇ ਵੀ ਚਰਚਾ ਕਰਦੇ ਹੋਏ ਉਸਨੇ ਵਸਤੂ ਯੋਜਨਾ ਦੀਆਂ ਤਰੁਟੀਆਂ ਤੇ ਸ਼ਬਦ ਦੋਸ਼ਾਂ ਉਤੇ ਵੀ ਉਂਗਲ ਰੱਖੀ ਹੈ।ਇਹ ਵਿਵੇਚਨ ਸਪਸ਼ਟ ਕਰਦਾ ਹੈ ਕਿ ਕਥਾ ਵਸਤੂ ਨੂੰ ਇਤਿਹਾਸ ਵਿਚੋਂ ਲੈਣ ਦੇ ਬਾਵਜੂਦ ਭਾਈ ਵੀਰ ਸਿੰਘ ਵਾਰ ਵਾਰ ਪੰਜਾਬੀਆਂ ਨੂੰ ਆਜ਼ਾਦੀ ਲਈ ਪ੍ਰੇਰਦਾ ਹੈ।ਗੁਲਾਮੀ ਵਿਰੁੱਧ ਸੰਘਰਸ਼ ਲਈ ਉਭਾਰਦਾ ਹੈ।

ਭਾਈ ਵੀਰ ਸਿੰਘ ਦੇ ਚਾਰੇ ਨਾਵਲਾਂ ਦੇ ਆਦਰਸ਼ਾਂ ਤੇ ਉਦੇਸ਼ਾਂ ਦੀ ਸਮਾਜਕ ਯਥਾਰਥ ਦੇ ਪ੍ਰਸੰਗ ਵਿਚ ਵਿਸਤ੍ਰਿਤ ਚਰਚਾ ਛੇਵੇਂ ਅਧਿਆਇ ਵਿਚ ਵਿਸ਼ੇਸ਼ ਰੂਪ ਵਿਚ ਧਿਆਨ ਦੀ ਮੰਗ ਕਰਦੀ ਹੈ।ਡਾ. ਮਹਿਤਾ ਇਥੇ ਸਪਸ਼ਟ ਕਰਦਾ ਹੈ ਕਿ ਸਿੱਖ ਇਤਿਹਾਸ ਨੂੰ ਵਿਸ਼ੇ ਵਸਤੂ ਵਜੋਂ ਲੈ ਕੇ ਵੀ ਭਾਈ ਵੀਰ ਸਿੰਘ ਨੇ ਇਤਿਹਾਸ ਨੂੰ ਉਪਨਿਆਸ ਦੇ ਕਲੇਵਰ ਵਿਚ ਸਫਲਤਾ ਨਾਲ ਬੰਨ੍ਹਿਆ ਹੈ।ਇਹ ਕਾਰਜ ਉਨ੍ਹਾਂ ਨੇ ਕੇਵਲ ਮਨ ਪਰਚਾਵੇ ਹਿਤ ਜਾਂ ਇਤਿਹਾਸ ਅੰਕਿਤ ਕਰਨ ਹਿਤ ਨਹੀਂ ਕੀਤਾ ਸਗੋਂ ਇਸ ਲਈ ਕਿ 'ਕੌਮ ਦੇ ਜੀਵਨ ਦੀ ਮੱਧਮ ਪੈ ਰਹੀ ਰੌਂ ਮੁੜ ਰੁਮਕ ਉਠੇ।" ਇਹ ਭਾਈ ਸਾਹਿਬ ਦੀ ਉਦੇਸ਼ਾਂ ਨਾਲ ਪ੍ਰਤਿਬੱਧਤਾ ਦਾ ਹੀ ਫਲ ਹੈ।ਉਪਨਿਆਸ ਦੀ ਕਹਾਣੀ ਨੂੰ ਥਾਂ ਥਾਂ ਰੋਕ ਕੇ ਉਹ ਪਾਠਕਾਂ ਨਾਲ ਸਿੱਧੇ ਸੰਵਾਦ ਸ਼ੁਰੂ ਕਰ ਦਿੰਦੇ ਹਨ।ਹਰ ਨਾਵਲ ਵਿਚ ਉਨ੍ਹਾਂ ਦੇ ਸੰਦੇਸ਼ ਨੂੰ ਉਭਾਰਨ ਵਾਲੇ ਬੁਲਾਰਾ ਪਾਤਰ ਥਾਂ ਥਾਂ ਨਾਵਲ ਦੇ ਸੰਦੇਸ਼ ਨੂੰ ਉਚਾਰਦੇ ਹਨ।ਜਦੋਂ ਉਨ੍ਹਾਂ ਨੂੰ ਇਸ ਨਾਲ ਵੀ ਤਸੱਲੀ ਨਹੀਂ ਹੁੰਦੀ ਤਾਂ ਉਹ ਆਪ ਪਾਠਕਾਂ ਨੂੰ ਸਿੱਧੇ ਸੰਬੋਧਿਤ ਹੋਣ ਲਗਦੇ ਹਨ।ਡਾ. ਮਹਿਤਾ ਸੁੰਦਰੀ, ਬਿਜੈ ਸਿੰਘ ਤੇ ਸਤਵੰਤ ਕੌਰ ਨੂੰ ਇਤਿਹਾਸਕ ਰੁਮਾਂਸ ਮੰਨਦਾ ਹੋਇਆ ਇਨ੍ਹਾਂ ਵਿਚ ਪੇਸ਼ ਪ੍ਰਮੁੱਖ ਮੋਟਿਫਾਂ ਦੀ ਨਿਸ਼ਾਨਦੇਹੀ ਕਰਦਾ ਹੈ। ਬਾਬਾ ਨੌਧ ਸਿੰਘ ਸਮਾਜਕ ਯਥਾਰਥਕ ਨਾਲ ਸਿੱਧਾ ਸੰਵਾਦ ਰੱਖਦਾ ਹੈ।ਭਾਵੇਂ ਯਥਾਰਥ ਚਿਤ੍ਰਨ ਲਈ ਭਰਾਂਤੀਆਂ ਦੇ ਟੁੱਟਣ ਜਾਂ ਸੁਪਨਿਆਂ ਦੇ ਉਸਾਰਨ ਬਿਖਰਨ ਦੀ ਵਿਧੀ ਦੀ ਕਲਾਮਈ ਵਰਤੋਂ ਇਸ ਨਾਵਲ ਦਾ ਆਧਾਰ ਨਹੀਂ, ਪਰ ਸਮਕਾਲੀ ਯਥਾਰਥ ਨੂੰ ਉਦੇਸ਼ ਪੂਰਤੀ ਵਾਸਤੇ ਨਾਵਲੀ ਬਿਰਤਾਂਤ ਵਿਚ ਬੰਨ੍ਹਣਾ ਆਪਣੇ ਆਪ

ਵਿਚ ਹੀ ਇਕ ਮਾਣਯੋਗ ਪ੍ਰਾਪਤੀ ਹੈ।

ਡਾ. ਮਹਿਤਾ ਦੇ ਇਸ ਖੋਜ ਗ੍ਰੰਥ ਦੇ ਅੰਤਿਮ ਦੋ ਅਧਿਆਵਾਂ ਵਿਚ ਭਾਈ ਵੀਰ ਸਿੰਘ ਸਾਹਿਬ ਦੇ ਨਾਵਲਾਂ ਦੇ ਕਲਾ ਪੱਖ ਉਦੇਸ਼ ਤੇ ਜੀਵਨ ਦਰਸ਼ਨ ਨੂੰ ਨਿੱਠ ਕੇ ਵਿਚਾਰਿਆ ਗਿਆ ਹੈ। ਇਸ ਪੱਖੋਂ ਸੱਤਵਾਂ ਅਧਿਆਇ ਇਨ੍ਹਾਂ ਨਾਵਲਾਂ ਦਾ ਕਾਵਿ ਸ਼ਾਸ਼ਤ੍ਰੀ ਅਧਿਐਨ ਕਿਹਾ ਜਾ ਸਕਦਾ ਹੈ। ਡਾ. ਮਹਿਤਾ ਨੇ ਇਥੇ ਇਨ੍ਹਾਂ ਨਾਵਲਾਂ ਦੇ ਸੁਗਠਿਤ ਕਥਾਨਕ, ਰੋਚਿਕਤਾ, ਪਰਿਸਥਿਤੀ ਨਿਰਮਾਣ ਵਿਚ ਵਿਖਾਈ ਗਈ ਪ੍ਰਬੰਧ ਕੁਸ਼ਲਤਾ, ਮੌਲਿਕਤਾ, ਪਾਤਰਾਂ ਦੇ ਮਨੋਵਿਗਿਆਨ ਪ੍ਰਤਿ ਨਾਵਲਕਾਰ ਦੀ ਤੀਖਣ ਸੂਝ, ਪਾਤਰਾਂ ਦੇ ਮਾਨਸਿਕ ਅੰਤਰ ਦਵੰਦ ਦਾ ਸਜੀਵ ਚਿਤ੍ਰਨ, ਪਾਠਕਾਂ ਨਾਲ ਆਤਮੀਅਤਾ ਸਥਾਪਤ ਕਰਨ ਵਿਚ ਪਾਤਰ ਸਫਲਤਾ, ਸਥਾਨਕ ਰੰਗਣ, ਦੇਸ਼/ਕਾਲ ਦਾ ਸਜੀਵ ਚਿਤ੍ਰਨ, ਪ੍ਰਭਾਵਸ਼ਾਲੀ ਪ੍ਰਕ੍ਰਿਤੀ ਚਿਤ੍ਰਨ ਜਿਹੇ ਕਈ ਪਹਿਲੂਆਂ ਵਲ ਸਾਡਾ ਧਿਆਨ ਦੁਆਇਆ ਹੈ।ਉਹ ਇਹ ਵੀ ਸਪਸ਼ਟ ਕਰਦਾ ਹੈ ਕਿ ਭਾਈ ਸਾਹਿਬ ਦੇ ਨਾਵਲਾਂ ਨੇ ਪੰਜਾਬੀ ਭਾਸ਼ਾ ਦੀ ਸਮਰਥਾ ਵਿਚ ਚੌਖਾ ਤੇ ਮਾਨਯੋਗ ਵਾਧਾ ਕੀਤਾ।ਪੁਸਤਕ ਦੇ ਅੰਤਿਮ ਅਧਿਆਇ ਵਿਚ ਇਨ੍ਹਾਂ ਨਾਵਲਾਂ ਦੇ ਆਧਾਰ ਤੇ ਉਭਰੇ ਭਾਈ ਵੀਰ ਸਿੰਘ ਤੇ ਜੀਵਨ ਦਰਸ਼ਨ ਤੇ ਉਦੇਸ਼ ਨੂੰ ਸਪਸ਼ਟ ਕੀਤਾ ਗਿਆ ਹੈ।ਇਹ ਨਾਵਲ ਇਹ ਦ੍ਰਿੜ ਕਰਵਾਂਦੇ ਹਨ ਕਿ ਪਰਾਧੀਨਤਾ ਦਾ ਜੀਵਨ ਜੀਣਾ ਪੰਜਾਬੀਆਂ ਦੀ ਹੋਣੀ ਨਹੀਂ। ਸਿੱਖੀ ਬੀਰਤਾ ਧਾਰਨ ਕਰ੍ਕੇ ਹਰ ਜ਼ਬਰ ਜ਼ੁਲਮ ਤੇ ਗੁਲਾਮੀ ਵਿਰੁੱਧ ਜੂਝਣ ਦਾ ਨਾਮ ਹੈ। ਭਾਰਤੀ ਧਰਮ, ਸਭਿਅਤਾ ਤੇ ਸੰਸਕ੍ਰਿਤੀ ਵਿਚ ਬਹੁਤ ਕੁਝ ਮਾਣਯੋਗ ਹੈ। ਪੱਛਮੀ ਵਿਦਿਆ ਤੇ ਸੰਸਕ੍ਰਿਤੀ ਵਿਚ ਵੀ ਬਹੁਤ ਕੁਝ ਮਾੜਾ ਹੈ। ਪਦਾਰਥਕ ਲਾਲਚਾਂ ਤੇ ਜ਼ੋਰ ਜਬਰ ਕਾਰਨ ਆਪਣੇ ਧਰਮ ਤੇ ਸੰਸਕ੍ਰਿਤੀ ਤੋਂ ਮੂੰਹ ਮੋੜਨਾ ਉਚਿਤ ਨਹੀਂ।ਪੱਛਮੀ ਸਭਿਅਤਾ ਦੇ ਦਿਖਾਵੇ ਸ਼ੇਖੀ ਤੇ ਸਵਾਰਥ ਦੀ ਥਾਂ ਗੁਰਮਤਿ ਦਾ ਸਰਬਤ ਦੇ ਭਲੇ ਤੇ ਨਿਰਮਤਾ ਵਾਲਾ ਸੰਤੁਲਿਤ ਮਾਨਵਵਾਦੀ ਜੀਵਨ ਦਰਸ਼ਨ ਵਧੇਰੇ ਅੱਛਾ ਹੈ।

ਡਾ. ਮਹਿਤਾ ਨੇ ਇਸ ਦਿਸ਼ਾ ਵਿਚ ਨਿਗਰ ਕਦਮ ਪੁੱਟਿਆ ਹੈ ਜਿਸ ਦਾ ਸਵਾਗਤ ਕਰਨਾ ਬਣਦਾ ਹੈ।

# ਦੱਖਣੀ ਭਾਰਤ ਦੀ ਯਾਤਰਾ

ਭਾਰਤ ਦੀ ਧਰਤੀ ਵੰਨ ਸੁਵੰਨਿਆਂ ਤੇ ਰਹੱਸਮਈ ਰੁਮਾਂਚਕ ਤਥਾਂ ਭਰਪੂਰ ਹੈ ਜਿਸਨੂੰ ਵੇਖਣ ਤੇ ਘੋਖਣ ਦੀ ਲੋਚਾ ਮਨੁੱਖੀ ਮਨ ਅੰਦਰ ਹਮੇਸ਼ਾਂ ਤੋਂ ਰਹੀ ਹੈ। ਡਾ. ਗੁਰਚਰਨ ਸਿੰਘ ਮਹਿਤਾ ਵੀ ਅਜਿਹੇ ਇਨਸਾਨਾਂ ਵਿਚੋਂ ਇਕ ਹੈ, ਜਿਸ ਨੇ ਭਾਰਤ ਦੇ ਵੱਖ ਵੱਖ ਹਿੱਸਿਆਂ ਦੇ ਦਰਸ਼ਨ ਦੀ ਲਗਨ ਵਿਚ ਦੱਖਣੀ ਭਾਰਤ ਦੀ ਡੇਢ ਮਹੀਨੇ ਲਈ 1995 ਵਿਚ ਅਪਣੀ ਸੁਪਤਨੀ ਸਹਿਤ ਸਮਾਂ ਤੇ ਧਨ ਖਰਚ ਕੇ ਨਾ ਸਿਰਫ ਯਾਤਰਾ ਕੀਤੀ ਹੈ ਸਗੋਂ ਇਸ ਸਫਰ ਦੌਰਾਨ ਪ੍ਰਾਪਤ ਕੀਤੇ ਅਨੁਭਵ ਨੂੰ ਕਲਮਬੰਦ ਕਰਕੇ ਪੁਸਤਕ 'ਦਖਣੀ ਭਾਰਤ ਦੀ ਯਾਤਰਾ' (2002) ਦੇ ਰੂਪ ਵਿਚ ਪੰਜਾਬੀ ਪਾਠਕਾਂ ਦੇ ਸਨਮੁਖ ਲਿਆਂਦਾ ਹੈ। 103 ਪੰਨਿਆਂ ਦੀ ਇਸ ਪੁਸਤਕ ਨੇ 19 ਲੇਖਾਂ ਵਿਚ, ਤ੍ਰਿਸਲਾ ਤੇ ਤ੍ਰਿਪਤੀ, ਮਦਰਾਸ ਜਾਂ ਚੇਨਾਈ, ਕਾਂਚੀਪੁਰਮ ਤੇ ਮਹਾਂਬਲੀਪੁਰਮ, ਪਾਂਡੀਚਰੀ ਤੇ ਚਿਦਾਂਬਰਮ, ਤੰਜੋਰ ਤੇ ਤ੍ਰਿਚੀ, ਰਾਮੇਸ਼ਵਰਮ, ਮਦੁਰੈ, ਕੰਨਿਆਕੁਮਾਰੀ, ਤ੍ਰਿਵੇਂਦਰਮ ਜਾਂ ਤ੍ਰਿਵੰਲਾਪੁਰਮ, ਕਯੋਲੋਚ ਅੱਲੈਪੀ, ਬੈਂਕਵਾਟਰ ਕੋਚੀ, ਬੰਗਲੌਰ, ਮੈਸੂਰ, ਸਗਵਨ, ਬੇਲਗੋਲਾ, ਹੇਲਿਬਿਫ,ਊਟੀਤੇ ਕੁਲੂਰ, ਗੋਆ, ਹੈਦਰਾਬਾਦ, ਬਿਦਰ, ਨਾਂਦੇੜ ਦੀਆਂ ਮਹੱਤਵਪੂਰਣ ਥਾਵਾਂ, ਉਥੋਂ ਦੇ ਲੋਕਾਂ ਦੀ ਧਾਰਮਿਕ ਭਾਵਨਾ, ਸਭਿਅਤਾ, ਸੰਸਕ੍ਰਿਤੀ ਤੇ ਉਥੋਂ ਦੇ ਕੁਦਰਤੀ ਸੁਹਾਵਣੇ ਨਜ਼ਾਰਿਆਂ ਦਾ ਵਰਣਨ ਕੀਤਾ ਹੈ।

ਡਾ. ਮਹਿਤਾ ਨੇ ਇਸ ਯਾਤਰਾ ਦੌਰਾਨ ਦੱਖਣੀ ਭਾਰਤ ਦੇ ਪ੍ਰਾਚੀਨ ਮੰਦਰਾਂ, ਸ਼ਾਸਤ੍ਰੀ ਸੰਗੀਤ, ਰਾਗਾਂ, ਨ੍ਰਿਤ ਅਨੇਕਤਾ ਦੇ ਪ੍ਰਾਚੀਨ ਵਿਰਸੇ, ਸਮੁੰਦਰੀ ਤੱਟਾਂ, ਕੁਦਰਤ ਦੀਆਂ ਰੰਗੀਨੀਆਂ, ਪੁਰਾਣੀ ਦ੍ਰਾਵੜੀ ਸਭਿਅਤਾ ਅਤੇ ਸੰਸਕ੍ਰਿਤੀ, ਲੋਕਾਂ ਦੇ ਰਹਿਣ ਸਹਿਣ, ਉਥੋਂ ਦੇ ਲੋਕਾਂ ਦੀਆਂ ਜੀਵਨ ਕੀਮਤਾਂ ਅਤੇ ਉਥੋਂ ਦੀਆਂ ਵੱਖ ਵੱਖ ਸੰਸਥਾਵਾਂ ਬਾਰੇ ਵਿਸਥਾਰ ਨਾਲ ਗਿਆਤ ਪੁਆਈ ਹੈ। ਉਨ੍ਹਾਂ ਲੋਕਾਂ ਲਈ ਜੋ ਦੱਖਣ ਤੋਂ ਦੂਰ ਹਨ ਅਤੇ ਦੱਖਣੀ ਭਾਰਤ ਬਾਰੇ ਬਹੁਤਾ ਨਹੀਂ ਜਾਣਦੇ, ਲੇਖਕ ਨੇ ਇਸ ਰਚਨਾ ਵਿਚ ਬੜੇ ਸੁੰਦਰ ਰੂਪ ਵਿਚ ਅਜਿਹੇ ਢੰਗ ਨਾਲ ਜਾਣਕਾਰੀ ਦਿੱਤੀ ਹੈ ਕਿ ਘਰ ਬੈਠਿਆਂ ਹੀ ਪਾਠਕ ਭਾਰਤ ਦੀ ਇਸ ਧਰਤੀ ਦੇ ਵੱਖ ਵੱਖ ਪੱਖਾਂ ਨਾਲ ਪਰਿਚਿਤ ਹੋ ਜਾਂਦਾ ਹੈ। ਇਹ ਸਾਰੀ ਜਾਣਕਾਰੀ ਦੇਣ ਵੇਲੇ ਲੇਖਕ ਨੇ ਉਹੀ ਕੁਝ ਨਹੀਂ ਲਿਖਿਆ ਜੋ ਉਸ ਉਥੇ ਵੇਖਿਆ, ਸਗੋਂ ਉਥੋਂ ਬਾਰੇ ਜੋ ਵੀ ਮਹੱਤਵਪੂਰਣ ਸਾਧਨ ਸਨ ਜਾ ਪੁਸਤਕਾਂ, ਉਨ੍ਹਾਂ ਤੋਂ ਗਿਆਨ ਪ੍ਰਾਪਤ ਕਰਕੇ ਇਸ ਨੂੰ ਆਪਣੇ ਅਨੁਭਵ ਵਿਚ ਇਸ ਢੰਗ ਨਾਲ ਸਮੋਇਆ ਹੈ ਕਿ ਇਸ ਸਭ ਕੁਝ ਨੇ ਸਵਾਦਲੇ ਤੇ ਗਿਆਨ ਭਰਪੂਰ ਨਿਬੰਧਾਂ ਦਾ ਰੂਪ ਧਾਰਨ ਕਰ ਲਿਆ ਹੈ।

ਉਂਜ ਤਾਂ ਕਿਸੇ ਵੀ ਸਾਹਿਤ ਰੂਪ ਉਤੇ ਕਲਮ ਅਜ਼ਮਾਉਣੀ ਸਰਲ ਨਹੀਂ ਪਰ ਸਫਰਨਾਮਾ ਲਿਖਣ ਲਈ ਤਾਂ ਹੋਰ ਵੀ ਇਕ ਵਿਸ਼ੇਸ਼ ਤਕਨੀਕ ਦੀ ਲੋੜ ਹੁੰਦੀ ਹੈ ਕਿਉਂਕਿ ਇਸ ਲਈ ਅਚਨਚੇਤ ਹੀ ਕਿਸੇ ਚੀਜ਼ ਜਾਂ ਥਾਂ ਨੂੰ ਵੇਖ ਕੇ ਆਪਣੀ ਰਾਇ ਬਣਾਉਣੀ ਪੈਂਦੀ ਹੈ ਅਤੇ ਨਾਲ ਹੀ

ਇਸ ਸੰਬੰਧੀ ਲਿਖਿਤ ਅਤੇ ਮੌਖਿਕ ਪਰੰਪਰਾਵਾਂ ਨੂੰ ਵੀ ਵਿਚਰਨਾ ਪੈਂਦਾ ਹੈ। ਇਸ ਲਈ ਜਿਥੇ ਸਫਰਨਾਮਾ ਲੇਖਕ ਤੀਬਰ ਅਨੁਭਵ ਦੀ ਲੋੜ ਮਹਿਸੂਸ ਕਰਦਾ ਹੈ ਉਥੇ ਸਫਰਨਾਮਾ ਲੇਖਕ ਦੀ ਵਿਸ਼ਾਲ ਵਿਦਵਤਾ ਅਤੇ ਜਾਣਕਾਰੀ ਵੀ ਆਪਣਾ ਪੂਰਾ ਰੋਲ ਅਦਾ ਕਰਦੀ ਹੈ। ਇਸ ਦੇ ਨਾਲ ਹੀ ਸਫਰਨਾਮੇ ਦੀ ਇਹੋ ਵਿਸ਼ੇਸ਼ਤਾ ਹੁੰਦੀ ਹੈ ਕਿ ਲੇਖਕ ਪਾਠਕਾਂ ਨੂੰ ਅਣਜਾਣੀਆਂ ਥਾਵਾਂ ਤੇ ਲੈ ਜਾ ਕੇ ਉਨ੍ਹਾਂ ਨੂੰ ਉਥੋਂ ਦਾ ਸਹੀ ਬੋਧ ਕਰਾਉਂਦਾ ਹੈ। ਇਸ ਤਰ੍ਹਾਂ ਸਫਰਨਾਮਾ ਇਕ ਅਜਿਹਾ ਸਾਹਿਤਕ ਰੂਪ ਹੈ ਜਿਸ ਦੇ ਅਧਿਐਨ ਤੋਂ ਲੇਖਕ ਨੇ ਅਨੁਭਵ ਦੇ ਨਾਲ ਨਾਲ ਸਫਰ ਕੀਤੇ ਇਲਾਕੇ ਸੰਬੰਧੀ ਆਵਸ਼ੱਕ ਜਾਣਕਾਰੀ ਵੀ ਪ੍ਰਾਪਤ ਹੋ ਜਾਂਦੀ ਹੈ। ਸਮੁੱਚੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਸਫਰਨਾਮੇ ਵਿਚ ਜੀਵਨੀ, ਯਾਦਾਂ, ਨਿਬੰਧ ਅਤੇ ਹੋਰ ਕਈ ਸਾਹਿਤਿਕ ਰੂਪਾਂ ਦੇ ਮਿਲੇ ਜੁਲੇ ਦਰਸ਼ਨ ਹੋ ਜਾਂਦੇ ਹਨ।

ਡਾ. ਮਹਿਤਾ ਨੇ ਇਸ ਸਫਰਨਾਮੇ ਵਿਚ ਜੋ ਕੁਝ ਚਿਤਰਿਆ ਹੈ ਉਸ ਤੋਂ ਦੱਖਣੀ ਭਾਰਤ ਦੀਆਂ ਵੱਖ ਵੱਖ ਥਾਵਾਂ ਦੀ ਸਮੁੱਚੇ ਰੂਪ ਵਿਚ ਪੂਰਨ ਜਾਣਕਾਰੀ ਮਿਲਦੀ ਹੈ। ਇਸ ਸਫਰਨਾਮੇ ਵਿਚ ਪ੍ਰਖਤਗੀ ਹੈ ਕਿਉਂਕਿ ਉਸ ਨੇ ਜੋ ਕੁਝ ਵੀ ਵੇਖਿਆ ਉਸ ਬਾਰੇ ਅਨੁਭਵ ਅਤੇ ਅਧਿਐਨ ਦਾ ਸੁਮੇਲ ਕਰ ਦਿਤਾ ਹੈ। ਇਸ ਤਰ੍ਹਾਂ ਪਾਠਕਾਂ ਦਾ ਸੰਵਾਦ ਦੱਖਣੀ ਭਾਰਤ ਨਾਲ ਜੁੜ ਜਾਂਦਾ ਹੈ। ਵੈਸੇ ਤਾਂ ਇਕ ਸਾਹਿਤਕ ਰਚਨਾ ਵਿਚ ਜੀਵਨ ਦੀ ਕੋਈ ਨਾ ਕੋਈ ਝਾਕੀ ਮੌਜੂਦ ਰਹਿੰਦੀ ਹੈ ਪਰ ਸਫਰਨਾਮੇ ਵਿਚ ਜੀਵਨ ਆਪਣੇ ਗਤੀਮਾਨ ਰੂਪ ਵਿਚ ਚਲਦਾ ਦਿਸ ਪੈਂਦਾ ਹੈ। ਇਸ ਲਈ ਸਫਰਨਾਮੇ ਅਤੇ ਜੀਵਨ ਵਿਚ ਕਿਸੇ ਪ੍ਰਕਾਰ ਦਾ ਕੋਈ ਭੇਦ ਨਹੀਂ ਰਹਿੰਦਾ। ਇਸ ਸਫਰਨਾਮੇ ਵਿਚ ਦੱਖਣੀ ਭਾਰਤ ਬਾਰੇ ਜਿਨਾਂ ਕੁਝ ਕਿਹਾ ਹੈ ਉਹ ਨਿੱਕੇ ਨਿੱਕੇ ਵੇਰਵੇ ਨਾਲ ਕਿਹਾ ਗਿਆ ਹੈ ਕਿ ਅਕਲ ਚਕ੍ਰਿਤ ਰਹਿ ਜਾਂਦੀ ਹੈ। ਇਸ ਸਭ ਕੁਝ ਲੇਖਕ ਦੀ ਅਸਾਧਾਰਣ ਪ੍ਰਤੱਖਣ ਅਤੇ ਅਤਿ ਵਧੀਆ ਚੇਤਾ ਸ਼ਕਤੀ ਦੀ ਕਰਾਮਾਤ ਕਿਹਾ ਜਾ ਸਕਦਾ ਹੈ। ਲੇਖਕ ਨੂੰ ਪਾਠਕਾਂ ਨੂੰ ਬਿਆਨ ਕੀਤੀ ਗਈ ਵਸਤੂ ਦੇ ਧੁਰ ਅੰਦਰ ਤਕ ਲਿਜਾਣ ਅਤੇ ਇਨ੍ਹਾਂ ਦੀ ਪਾਠਕ ਨਾਲ ਭਰਪੂਰ ਸਾਂਝ ਪਛਾਣ ਵਿਚ ਕੋਈ ਕਸਰ ਨਹੀਂ ਛੱਡੀ।

ਇਹ ਸਫਰਨਾਮਾ ਇਤਿਹਾਸਿਕ ਕਾਲ ਕ੍ਰਮ ਵਿਚ ਅੱਗੇ ਵਧਦਾ ਬੀਤੀਆਂ ਘਟਨਾਵਾਂ ਤੇ ਆਪਣੇ ਸਾਹਮਣੇ ਆਈਆਂ ਥਾਵਾਂ, ਇਮਾਰਤਾਂ ਤੇ ਵਸਤਾਂ ਦਾ ਇਸ ਤਰ੍ਹਾਂ ਯਥਾਰਥਕ ਚਿਤਰ ਖਿੱਚਦਾ ਚਲਾ ਜਾਂਦਾ ਹੈ ਕਿ ਪਾਠਕ ਲੇਖਕ ਦੇ ਨਾਲ ਉਸ ਦੀ ਉਂਗਲੀ ਫੜ ਕੇ ਚਲਦਾ ਤੇ ਹਰੇਕ ਚੀਜ਼ ਨੂੰ ਸਮੂਰਤ ਵੇਖਦਾ ਹੈ। ਇਹ ਪੁਸਤਕ ਪੜ੍ਹਦਿਆਂ ਸਚਮੁਚ ਪਾਠਕ ਵੀ ਦੱਖਣ ਦੀ ਯਾਤਰਾ ਕਰਨ ਲੱਗ ਪੈਂਦਾ ਹੈ। ਲੇਖਕ ਦਾ ਕਥਨ ਹੈ ਕਿ ਦੱਖਣੀ ਭਾਰਤ ਦੀ ਧਰਤੀ ਤੇ ਚੱਪੇ ਚੱਪੇ ਤੇ ਬਣੇ ਮੰਦਰ ਦੱਖਣੀ ਲੋਕਾਂ ਦੀ ਧਾਰਮਿਕ ਸ਼ਰਧਾ ਭਾਵਨਾ ਦੇ ਪ੍ਰਤੀਕ ਤਾਂ ਹਨ ਹੀ ਪਰ ਨਾਲ ਹੀ ਇਹ ਦਰਾਵੜ ਵਾਸਤੂ ਕਲਾ ਦੇ ਬੇਜੋੜ ਨਮੂਨੇ ਹਨ। ਵਿਸ਼ਵ ਭਰ ਤੋਂ ਲੋਕੀ ਦੱਖਣੀ ਭਾਰਤ ਦੀ ਕਲਾ ਨੂੰ ਵੇਖਣ ਤੇ ਇਸ ਦਾ ਅਧਿਐਨ ਕਰਨ ਲਈ ਆਉਂਦੇ ਹਨ। ਉਥੋਂ ਦੇ ਸ਼ਹਿਰਾਂ ਵਿਚ ਪਿੱਤਲ, ਤਾਂਬੇ, ਕਾਂਸੇ, ਸ਼ੀਸ਼ੇ, ਸੰਗਮਰਮਰ, ਕੰਜੂਰ, ਲਕੜ ਤੇ ਲੇਖ ਦੀਆਂ ਕਲਾ-ਕਿਰਤੀਆਂ, ਮੂਰਤੀਆਂ, ਪੇਂਟਿੰਗਜ਼ ਆਦਿ ਉਥੋਂ ਦੇ ਮੰਦਰਾਂ, ਅਜਾਇਬ ਘਰਾਂ ਦੇ ਮਹਿਲਾਂ ਦੀ ਸ਼ੋਭਾ ਵਧਾਉਂਦੀਆਂ ਹਨ। ਦੱਖਣੀ ਭਾਰਤ ਦੇ ਵਾਸੀਆਂ ਨੇ ਸਵਾਮੀ ਵਿਵੇਕਾਨੰਦ, ਸ੍ਰੀ ਅਰਵਿੰਦੂ, ਸੰਤ ਵਲੂਵਰ, ਕਵੀ ਸੁਬਰਾਮਨੀਅਮ ਭਾਰਤੀ ਆਦਿ ਵਰਗੇ ਮਹਾਂਪੁਰਸ਼ਾਂ ਤੇ ਮਹਾਨ ਸਾਹਿਤਕਾਰਾਂ ਦੀਆਂ ਯਾਦਾਂ ਨੂੰ ਬੜੇ ਮਾਣ-ਸਤਿਕਾਰ

ਨਾਲ ਪ੍ਰੇਰਣਾ ਸ੍ਰੋਤ ਵਜੋਂ ਸਾਂਭ ਕੇ ਰੱਖਿਆ ਹੋਇਆ ਹੈ। ਸਮੁੰਦਰਾਂ ਨਾਲ ਘਿਰੇ ਦੱਖਣੀ ਭਾਰਤ ਦੇ ਸ਼ਹਿਰਾਂ ਦੇ ਕਿਨਾਰਿਆਂ ਦੇ ਸਮੁੰਦਰੀ ਬੀਚ ਸੰਸਾਰ-ਪ੍ਰਸਿੱਧਤਾ ਰੱਖਣ ਵਾਲੇ ਹਨ। ਉਥੋਂ ਦੇ ਚਾਹ ਦੇ ਬਾਗਾਂ, ਨਹਿਰਾਂ, ਦਰਿਆਵਾਂ, ਹਰਿਆਵਲ, ਸਾਲ ਭਰ ਸਮਤਾਅ ਵਾਲਾ ਮੌਸਮ ਤੇ ਲੋਕਾਂ ਦੇ ਅਨੋਖੇ ਰਹਿਣ-ਸਹਿਣ ਦਾ ਇਕ ਮਨਮੋਹਣਾ ਪ੍ਰਭਾਵ ਪੈਂਦਾ ਹੈ।

ਲੇਖਕ ਨੇ ਇਸ ਸ਼ਾਹਨਾਮੇ ਵਿਚ ਦੱਖਣੀ ਭਾਰਤ ਦੀ ਵਿਰਾਸਤ ਦੇ ਬੇਲੋੜੇ ਵਿਸਥਾਰ ਵਿਚ ਜਾਣ ਦੇ ਦੋਸ਼ ਦੀ ਪ੍ਰਵਾਹ ਨਾ ਕਰਦਿਆਂ, ਉਸ ਦਾ ਭਰਵਾਂ ਵਰਣਨ ਕੀਤਾ ਹੈ। ਉਸ ਨੇ ਤ੍ਰਿਸਲਾ ਤੇ ਤ੍ਰਿਪਤੀ, ਕਾਂਚੀਪੁਰਮ ਤੇ ਮਹਾਂਬਲੀਪੁਰਮ, ਤੰਜੋਰ ਤੇ ਤ੍ਰਿਚੀ ਆਦਿ ਜੋ ਵੀ ਸ਼ਹਿਰ ਵੇਖੇ, ਉਨ੍ਹਾਂ ਦੇ ਇਤਿਹਾਸਕ ਮਹੱਤਵ ਵਾਲੇ ਹੋਰ ਸਥਾਨ ਵੇਖੇ, ਉਨ੍ਹਾਂ ਦੀ ਯਾਤਰਾ ਦੇ ਮਨੋਦ੍ਰਿਸ਼ਾਂ ਅਤੇ ਮਨੋਭਾਵਾਂ ਨੂੰ ਬੜੇ ਕਲਾਤਮਿਕ ਢੰਗ ਨਾਲ ਉਲੀਕਿਆ ਹੈ। 'ਕੰਨਿਆ ਕੁਮਾਰੀ', 'ਤ੍ਰਿਵੰਥਾਪੁਰਮ', 'ਰਾਮੇਸ਼ਵਰਮ', 'ਮੀਨਾਕਸ਼ੀ' ਆਦਿ ਦੇ ਸੰਸਾਰ-ਪ੍ਰਸਿੱਧ ਮੰਦਰਾਂ ਵਿਚ ਜੋ ਲਿਬਾਸ ਪਾ ਕੇ ਇਨ੍ਹਾਂ ਮੰਦਰਾਂ ਅੰਦਰ ਪ੍ਰਵੇਸ਼ ਕਰਨਾ ਪਿਆ, ਉਸ ਦਾ ਵਰਣਨ ਕੀਤਾ ਹੈ। ਬੰਗਲੌਰ ਦੇ 'ਨੰਦੀ ਮੰਦਰ' ਵਿਚ ਨੰਦੀ ਦੀ ਮੂਰਤੀ ਤੋਂ ਨਾਲ ਦੇ ਕਮਰੇ ਵਿਚ ਗਣੇਸ਼ ਜੀ ਦੀ ਮੂਰਤੀ ਨੂੰ ਸ਼ਰਧਾਲੂਆਂ ਵੱਲੋਂ ਪੂਜਾ-ਅਰਚਨਾ ਕਰਨ ਲਈ ਸਾਰੀ ਮੂਰਤੀ ਨੂੰ ਮੱਖਣ ਦੇ ਲੇਪ ਅਤੇ ਰੰਗ-ਬਰੰਗੇ ਫੁੱਲਾਂ ਨਾਲ ਸ਼ਿੰਗਾਰਨ ਦੀ ਜੋ ਰੀਤੀ ਹੈ, ਉਸ ਸਾਰੇ ਦ੍ਰਿਸ਼ ਨੂੰ ਸਾਕਾਰ ਕਰਕੇ ਦਰਸਾਇਆ ਹੈ। 'ਮਹਾਂਬਲੀਪੁਰਮ' ਦੇ ਗਾਇਤ੍ਰੀ ਮੰਡ ਜਾਂ ਮਾਲਾਪੁਰਮ ਦੀਆਂ ਦੀਆਂ ਚਟਾਨਾਂ ਉਤੇ ਖੁਦੀਆਂ ਬੇਜੋੜ ਸ਼ਿਲਪ ਕਲਾਂ ਦੀਆਂ ਮੂਰਤੀਆਂ, ਪੰਚਰਥਮ ਸਥਾਨ ਦੀ ਮਨ-ਮੋਹਕ ਕਲਾ, ਓਰੋਵਿਲ ਦੇ ਮੈਤਰੀ ਮੰਦਰ ਦੀ ਅਨੋਖੀ ਇਮਾਰਤੀ ਕਲਾ, ਤੰਜੋਰ ਦੇ ਬ੍ਰਿਹਾਦੀਸ਼ਵਰਾ ਮੰਦਰ ਦੇ ਚੌਦਾਂ ਮੰਜ਼ਲੇ ਵਿਮਾਨ, ਰਾਮੇਸ਼ਵਰਮ ਦੇ ਰਾਮ ਤੀਰਥਨ ਦੇ ਸਰੋਵਰ ਵਿਚ ਸ੍ਰੀ ਰਾਮ ਚੰਦਰ ਜੀ ਵੱਲੋਂ ਲੰਕਾ-ਪੁਲ ਦੇ ਅਵਿਸ਼ੇਸ਼ ਵਜੋਂ ਸੰਭਾਲਿਆ ਤਰਦਾ ਪੱਥਰ ਜਿਸ ਉਤੇ ਰਾਮ ਖੁਦਿਆ ਹੋਇਆ ਹੈ, ਸਰਾਵਨ ਬੇਲਗੋਲ, ਬੈਲੂਰ ਤੇ ਹੇਲਿਬਿੰਕ ਦੀ ਨਗਨ ਗੋਮਤੇਸ਼ਵਰਾ ਦੀ ਮੂਰਤੀ, ਚੈਨਾ ਕੇਸ਼ਵ ਮੰਦਰ ਦੀਆਂ ਦੀਵਾਰਾਂ ਦੀ ਸਜਾਵਟ ਤੇ ਕਲਾਕਾਰੀ ਦਾ ਜਿਸ ਪ੍ਰਬੀਨਤਾ ਨਾਲ ਲੇਖਕ ਨੇ ਬਿਆਨ ਕੀਤਾ ਹੈ, ਉਹ ਸਲਾਹੁਣਯੋਗ ਹੈ। ਲੇਖਕ ਨੇ 'ਮਦੁਰੈ' ਦੇ ਸੰਗ੍ਰਹਾਲਯ ਵਿਚ ਨਥੂਰਾਮ ਗੋਡਸੇ ਦੇ ਉਸ ਪਿਸਤੌਲ, ਜਿਸ ਤੋਂ ਉਸ ਨੇ ਗਾਂਧੀ ਜੀ ਨੂੰ ਗੋਲੀ ਨਾਲ ਮਾਰਿਆ ਸੀ, ਹੈਦਰਾਬਾਦ ਦੇ ਸਾਲਾਰ-ਜੰਗ ਸੰਗ੍ਰਹਾਲਯ ਵਿਚ ਵੇਲਡ ਰੀਬੈਕਾ' ਦੀ ਨਾਯਾਬ ਕਲਾ-ਕ੍ਰਿਤੀ ਤੇ 'ਬਰੈਕਿਟ ਕਲਾਕ' ਜਿਸ ਵਿਚੋਂ ਹਰ ਘੰਟੇ ਬਾਅਦ ਇਸ ਦੇ ਇਕ ਨਿੱਕੇ ਜਿਹੇ ਕੈਬਿਨ ਵਿਚੋਂ ਸਿਪਾਹੀ ਦਾ ਬੁੱਤ ਨਿਕਲ ਕੇ ਘੰਟੀਆਂ ਮਾਰ ਕੇ ਸਮਾਂ ਦੱਸਦਾ ਹੈ, ਗੋਆ ਦੀ ਰਿਵਰ ਕਰੂਜ਼ਿੰਗ, ਕੰਨਿਆ ਕੁਮਾਰੀ ਦੇ ਸੂਰਜ ਉਦੈ ਤੇ ਅਸਤ ਹੋਣ ਦੇ ਦ੍ਰਿਸ਼ਾਂ, ਬ੍ਰਿੰਦਾਬਨ ਦੇ ਹੈਂਗਿੰਗ ਗਾਰਡਨਜ਼ ਦੇ ਮੁਗਧ ਕਰ ਲੈਣ ਵਾਲੇ ਪਾਣੀ ਦੇ ਫੁਆਰਿਆਂ ਆਦਿ ਬਾਰੇ ਕਮਾਲ ਵਾਕਫ਼ੀ ਦਿੱਤੀ ਹੈ। ਇਥੇ ਯਤਨ ਨਿਰਾ ਬਿਆਨ ਕਰਨ ਦਾ ਨਹੀਂ, ਡੂੰਘਾਈ ਤਕ ਉਤਰ ਕੇ ਪ੍ਰਭਾਵ ਨੂੰ ਉਜਾਗਰ ਕਰਨਾ ਹੈ। ਲੇਖਕ ਦਾ ਲਿਖਣ ਢੰਗ ਇੰਨਾ ਸਰਲ, ਸਾਦਾਂ, ਨਾਟਕੀ ਤੇ ਖਿੱਚ ਭਰਿਆ ਹੈ, ਇਹ ਸੁਹਜ ਰਸ ਦੇਣ ਵਿਚ ਗਲਪ ਨੂੰ ਵੀ ਪਛਾਣ ਜਾਣ ਵਾਲਾ ਹੈ।

ਇਹ ਸਫ਼ਰਨਾਮਾ ਯਾਤਰਾ ਦੌਰਾਨ ਪ੍ਰਾਪਤ ਕੀਤੇ ਤਜਰਬਿਆਂ ਦਾ ਤੱਥਮਈ ਤੇ ਬੌਧਿਕ ਪੱਧਰ ਦਾ ਗਿਆਨ ਦਿੰਦਾ ਹੈ ਅਤੇ ਨਾਲ ਹੀ ਸਾਰੀ ਯਾਤਰਾ ਦਾ ਅਖੰਡ ਚਰਿੱਤਰ ਵੀ ਪੇਸ਼ ਕਰਦਾ ਹੈ। ਇਸ ਸਫ਼ਰਨਾਮੇ ਵਿਚ ਸੰਖੇਪਤਾ ਹੈ, ਵੰਨ-ਸੁਵੰਨਤਾ, ਰੌਚਿਕਤਾ ਹੈ, ਯਾਤਰਾ ਦੀ ਨਿਰੰਤਰਤਾ

ਹੈ ਅਤੇ ਸਭ ਤੋਂ ਵੱਧ ਇਕਸਾਰਤਾ ਹੈ। ਇਹ ਦੱਖਣੀ ਭਾਰਤ ਦੇ ਵਿਭਿੰਨ ਸਥਾਨਾਂ ਦੇ ਲੋਕਾਂ ਧਾਰਮਿਕ ਵਿਸ਼ਵਾਸ਼ਾਂ, ਜੀਵਨ ਮੁੱਲਾਂ, ਉਨ੍ਹਾਂ ਦੇ ਚਰਿੱਤਰ ਦੀਆਂ ਵਿਲੱਖਣਤਾਵਾਂ ਅਤੇ ਨਾਵਾਂ-ਥਾਵਾਂ ਦਾ ਇਕ ਪ੍ਰਮਾਣਿਕ ਦਸਤਾਵੇਜ਼ ਹੈ। ਬੇਸ਼ਕ ਇਹ ਸਫ਼ਰਨਾਮਾ ਡਾਇਰੀ ਜਾਂ ਗਾਈਡ ਦਾ ਪ੍ਰਭਾਵ ਸਿਰਜਦਾ ਹੋਇਆ ਸਫ਼ਰੀ ਵੇਰਵਿਆਂ ਨੂੰ ਪੇਸ਼ ਕਰਕੇ ਸੂਚਨਾਵਾਂ ਦੀ ਸੂਚੀ ਵੀ ਪੇਸ਼ ਕਰੀ ਜਾਂਦਾ ਹੈ, ਪ੍ਰੰਤੂ ਇਹ ਰਚਨਾ ਆਪਣੇ ਸਾਹਿਤਿਕਤ ਗੁਣਾਂ, ਵਿਸ਼ਾਗਤ ਵਿਲੱਖਣਤਾਵਾਂ ਅਤੇ ਵਿਧਾ ਵਿਸ਼ੇਸ਼ ਦੀਆਂ ਬੁਨਿਆਦੀ ਰੀਤੀਆਂ ਦੀ ਪਾਲਣਾ ਕਰਨ ਕਾਰਨ ਸਫ਼ਲ ਰਚਨਾਵਾਂ ਵਿਚ ਗਿਣੀ ਜਾ ਸਕਦੀ ਹੈ।

ਡਾ. ਮਹਿਤਾ ਦੀ ਆਪਣੀ ਨਿਵੇਕਲੀ ਗੱਦ ਸ਼ੈਲੀ ਹੈ। ਉਸ ਕੋਲ ਆਪਣੀ ਗੱਲ ਕਹਿਣ ਦਾ ਇਕ ਅੰਦਾਜ਼ ਹੈ। ਇਸ ਲਈ ਉਸ ਨੇ ਇਸ ਸਫ਼ਰਨਾਮੇ ਦੀ ਸਾਹਿਤਿਕਤਾ ਦੇ ਨਾਲ-ਨਾਲ ਇਸ ਨੂੰ ਹਰ ਪੱਖੋਂ ਪੂਰਨ ਕਰਨ ਦਾ ਯਤਨ ਕੀਤਾ ਹੈ। ਉਸ ਦੀ ਚਿਤ੍ਰਣ ਸ਼ਕਤੀ ਬੜੇ ਕਮਾਲ ਦੀ ਹੈ। ਮੈਨੂੰ ਇਹ ਕਹਿਣ ਵਿਚ ਕੋਈ ਸੰਕੋਚ ਨਹੀਂ ਕਿ ਉਸ ਦਾ ਆਪਣੀ ਭਾਸ਼ਾ ਉਪਰ ਵਸੀਕਾਰ ਹੈ ਤੇ ਉਸ ਨੂੰ ਸਰਲ, ਸਿੱਧੇ ਤੇ ਨਿਰਛਲ ਜਿਹੇ ਰੂਪ ਵਿਚ ਵਰਤ ਸਕਣਾ, ਉਸ ਦੀ ਲੇਖਣੀ ਦਾ ਮੀਰੀ ਗੁਣ ਹੈ। ਇਸ ਤਰ੍ਹਾਂ ਇਹ ਸਫ਼ਰਨਾਮਾ ਜਿਥੇ ਪੰਜਾਬੀ ਦੀ ਇਕ ਸਫ਼ਲ ਸਾਹਿਤਿਕ ਰਚਨਾ ਹੈ, ਉੱਥੇ ਪਾਠਕ ਦੇ ਗਿਆਨ ਵਿਚ ਵੀ ਬਹੁਤ ਵਾਧਾ ਕਰਦੀ ਹੈ, ਜਿਹੜੀ ਸਿਲੇਬਸ ਦੀ ਪੁਸਤਕ ਰਾਹੀਂ ਨਹੀਂ ਮਿਲਦਾ। ਇਹ ਪੁਸਤਕ ਪੜ੍ਹ ਕੇ ਦੱਖਣੀ ਭਾਰਤ ਦੀ ਸੈਰ ਕਰਨ ਲਈ ਉਤਸੁਕਤਾ ਪੈਦਾ ਹੁੰਦੀ ਹੈ ਅਤੇ ਇਹ ਇਕ ਵਧੀਆ ਗਾਈਡ ਦਾ ਵੀ ਕੰਮ ਕਰਦੀ ਹੈ।

ਕੁਲ ਮਿਲਾਕੇ ਡਾ. ਮਹਿਤਾ ਦਾ ਇਹ ਸਫ਼ਰਨਾਮਾ ਪੰਜਾਬੀ ਗੱਦ-ਖੇਤਰ ਵਿਚ ਇਕ ਮਾਨ ਭਰਿਆ ਵਾਧਾ ਕਿਹਾ ਜਾ ਸਕਦਾ ਹੈ। ਪੰਜਾਬੀ ਸਾਹਿਤ ਵਿਚ ਇਸ ਸਫ਼ਰਨਾਮੇ ਦਾ ਸਵਾਗਤ ਹੈ।

1677 - ਐਲ ਟੀ 3, ਸੈਕਟਰ 3
ਤਲਵਾੜਾ ਟਾਊਨਸ਼ਿਪ (144216)

# ਡਾ. ਗੁਰਚਰਨ ਸਿੰਘ ਮਹਿਤਾ ਲਿਖਿਤ

1. 'ਜਪੁਜੀ ਸਾਹਿਬ : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ'
2. 'ਜਾਪੁ ਸਾਹਿਬ : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ'
3. 'ਸਵੈਯੇ ॥ਪਾ. ੧੦॥: ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ'
4. 'ਪਾ.੧੦ ॥ਕਬਿਯੋਬਾਚ ਬੇਨਤੀ॥ਚੌਪਈ: ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ'
5. 'ਆਸਾ ਕੀ ਵਾਰ : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ'
6. 'ਅਕਾਲ ਉਸਤਤਿ : ਚੋਣਵਾਂ ਪਾਠ ਤੇ ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ'
7. 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ : ਇਕ ਅਦੁੱਤੀ ਧਰਮ ਗ੍ਰੰਥ'
8. 'ਦਸਮ ਗ੍ਰੰਥ ਦਾ ਮਹੱਤਵ'

**1. 'ਜਪੁਜੀ ਸਾਹਿਬ ; ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ' (2004)**

ਡਾ. ਗੁਰਚਰਨ ਸਿੰਘ ਮਹਿਤਾ ਦੀ ਪੁਸਤਕ 'ਜਪੁਜੀ ਸਾਹਿਬ : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ' ਇਕ ਨਿਵੇਕਲੀ ਤਰ੍ਹਾਂ ਦੀ ਪੁਸਤਕ ਹੈ, ਜਿਸ ਵਿਚ ਲੇਖਕ ਨੇ 'ਜਪੁਜੀ' ਬਾਣੀ ਦੀ ਸਰਲ ਵਿਆਖਿਆ ਦੇ ਨਾਲ ਇਸ ਪਾਵਨ ਬਾਣੀ ਦੇ ਵਿਚਾਰ ਦਰਸ਼ਨ ਅਤੇ ਕਲਾ ਨੂੰ ਪੂਰੀ ਤਰ੍ਹਾਂ ਵਿਚਾਰਿਆ ਹੈ।'ਜਪੁਜੀ' ਸਾਹਿਬ ਬਾਰੇ ਹੁਣ ਤੱਕ ਪੰਜਾਬੀ, ਹਿੰਦੀ, ਅੰਗ੍ਰੇਜ਼ੀ, ਸੰਸਕ੍ਰਿਤ, ਉਰਦੂ, ਫ਼ਾਰਸੀ, ਬੰਗਾਲੀ, ਮਰਾਠੀ ਆਦਿ ਬੋਲੀਆਂ ਵਿਚ ਟੀਕੇ, ਅਨੁਵਾਦ, ਸ਼ਬਦਾਰਥ ਅਤੇ ਹੋਰ ਕਈ ਪ੍ਰਕਾਰ ਦੀਆਂ ਪੁਸਤਕਾਂ ਲਿਖੀਆਂ ਮਿਲਦੀਆਂ ਹਨ।ਲੇਖਕ ਦਾ ਕਥਨ ਹੈ ਕਿ ਇਸ ਬਾਣੀ ਦੇ ਵਿਚਾਰ ਇਤਨੇ ਡੂੰਘੇ, ਗੰਭੀਰ ਤੇ ਸੂਖਮ ਹਨ ਅਤੇ ਇਸ ਬਾਣੀ ਦੀ ਸ਼ੈਲੀ ਇਤਨੀ ਗਠਵੀਂ ਤੇ ਸੰਕੋਚੀ ਹੈ ਕਿ ਇਸ ਬਾਣੀ ਬਾਰੇ ਇਤਨਾ ਕੰਮ ਹੋਣ ਦੇ ਬਾਵਜੂਦ ਹੋਰ ਸਪੱਸ਼ਟਤਾ ਕਰ ਸਕਣ ਵਾਲੇ ਕੰਮ ਦੀ ਲੋੜ ਨੂੰ ਮਹਿਸੂਸ ਕਰਦਿਆਂ, ਇਹ ਇਕ ਨਿਮਾਣਾ ਜਿਹਾ ਯਤਨ ਕੀਤਾ ਗਿਆ ਹੈ।

ਲੇਖਕ ਨੇ ਇਸ ਪੁਸਤਕ ਦੇ ਪਹਿਲੇ ਭਾਗ ਵਿਚ 'ਜਪੁਜੀ' ਸਾਹਿਬ ਦੇ ਮੂਲ ਪਾਠ ਦੀ ਸਰਲ ਵਿਆਖਿਆ ਵਿਚ ਹਰ ਤੁਕ ਵਿਚ ਵਰਤੇ ਗਏ ਕਠਿਨ ਸ਼ਬਦਾਂ, ਸੰਕੇਤਾਂ, ਮਿਥਿਹਾਸਕ ਹਾਵਲਿਆਂ ਆਦਿ ਦੀ ਜਾਣਕਾਰੀ ਦਿੰਦਿਆਂ ਹਰ ਪਉੜੀ ਦੇ ਭਾਵਾਂ ਨੂੰ ਗੁਰਮਤਿ ਅਨੁਸਾਰ ਸਮਝਾਉਂਦਿਆਂ ਸਾਰੀ ਬਾਣੀ ਦੀ ਸ਼੍ਰਿਖਲਾਬੱਧ ਰੂਪ ਵਿਚ ਵਿਆਖਿਆ ਪ੍ਰਸਤੁਤ ਕੀਤੀ ਹੈ।ਲੇਖਕ ਨੇ ਆਪਣੀ ਵਿਆਖਿਆ ਵਿਚ ਜਿਥੇ-ਕਿਥੇ ਵੀ ਇਸ ਬਾਣੀ ਦੇ ਗੁਹਜ-ਭਾਵਾਂ ਦੇ ਭਿੰਨ-ਭਿੰਨ ਅਰਥ ਹੁੰਦੇ ਆਏ ਹਨ, ਦਾ ਤਰਕ-ਮਈ ਢੰਗ ਨਾਲ ਨਿਸਤਾਰਾ ਕਰਕੇ ਗੁਰਮਤਿ ਦੀ ਪ੍ਰਮਾਣਿਕ ਪਰੰਪਰਾ ਅਨੁਸਾਰ ਹੀ ਗੱਲ ਨੂੰ ਸਮਝਾਇਆ ਹੈ।ਇਹ ਵਿਆਖਿਆ ਸਾਰੀਆਂ ਪਉੜੀਆਂ ਵਿਚਲੀ ਵਿਚਾਰ-ਸੰਗਲੀ ਨੂੰ ਅੱਗੇ ਤੋਰਦੀ ਹੋਈ, ਬੇਲੋੜੇ ਵਿਸਥਾਰ ਤੋਂ ਬਚਦਿਆਂ, ਭਾਵਾਂ ਦਾ ਸਰਲ ਭਾਸ਼ਾ ਵਿਚ ਗਿਆਨ ਦਿੰਦੀ ਹੈ ਅਤੇ ਕਿਧਰੇ ਵੀ ਅਕਾਊ ਨਹੀਂ ਬਣਦੀ।ਇਸ ਵਿਆਖਿਆ ਤੋਂ ਜਪੁਜੀ

ਬਾਣੀ ਦਾ ਸਾਰਾ ਪਾਠ ਭਲੀ-ਭਾਂਤ ਸਮਝ ਵਿਚ ਆ ਜਾਂਦਾ ਹੈ।

ਇਸ ਪੁਸਤਕ ਦੇ ਦੂਜੇ ਭਾਗ ਵਿਚ ਡਾ. ਮਹਿਤਾ ਨੇ ਇਸ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤੱਤ ਸਾਰ ਮੰਨਦਿਆਂ ਇਸ ਬਾਣੀ ਨੂੰ ਸਿੱਖ ਸਿਧਾਂਤ ਦਾ ਧੁਰਾ ਕਿਹਾ ਹੈ ਕਿਉਂਕਿ ਇਸ ਬਾਣੀ ਵਿਚ ਸਿੱਖੀ ਦਾ ਉਦੇਸ਼ ਤੇ ਸੰਦੇਸ਼, ਸਿੱਖਿਆ ਤੇ ਸਿਧਾਂਤ ਸਭ ਨੂੰ ਆਪਣੇ ਸੰਪੂਰਨ ਤੇ ਸਰਬ-ਪੱਖੀ ਰੂਪ ਵਿਚ ਸਮੋਇਆ ਹੋਇਆ ਹੈ। ਉਸ ਨੇ 'ਜਪੁਜੀ' ਦੇ ਨਾਮ-ਕਰਣ, ਰਚਨਾ ਕਾਲ ਅਤੇ ਸਥਾਨ ਬਾਰੇ ਪੁਰਾਤਨ ਸਰੋਤਾਂ ਦੀ ਘੋਖਵੀਂ ਜਾਣਕਾਰੀ ਦੇਣ ਤੋਂ ਬਾਅਦ ਇਸ ਬਾਣੀ ਦੇ ਕੇਂਦਰੀ ਵਿਸ਼ੇ ਬਾਰੇ ਕਿਹਾ ਹੈ, 'ਜਪੁਜੀ ਦਾ ਕੇਂਦਰੀ ਵਿਸ਼ਾ ਸੱਚ-ਸਰੂਪ ਅਕਾਲ ਪੁਰਖ ਦਾ ਵਰਣਨ ਅਤੇ ਵਿਆਖਿਆ ਕਰਕੇ, ਉਸ ਦੀ ਅਨਿੰਨ ਭਗਤੀ ਤੇ ਸਿਫ਼ਤ ਸਾਲਾਹ ਗਾ ਕੇ ਸਚਿਆਰ ਭਾਵ ਸੰਪੂਰਣ ਮਨੁੱਖ ਬਣਨ ਦਾ ਰਾਹ ਦਸਣਾ ਹੈ। ਇਸ ਬਾਣੀ ਵਿਚ 'ਸਚੁ' ਤੇ 'ਸਚੁ ਸਰੂਪ' ਨਿਰੰਕਾਰ ਦੀ ਵਡਿਆਈ ਨੂੰ ਪ੍ਰਗਟਾਉਂਦਿਆਂ ਮਨੁੱਖ ਨੂੰ ਆਪੇ ਦੀ ਪਛਾਣ ਦਾ ਇਕ ਅਮਲੀ ਰਾਹ ਦਰਸਾਇਆ ਗਿਆ ਹੈ' (ਪੰ. 46)। ਇਸ ਦੇ ਨਾਲ ਹੀ ਲੇਖਕ ਨੇ ਜਪੁਜੀ ਦੀਆਂ ਸਾਰੀਆਂ ਪਉੜੀਆਂ ਵਿਚ ਦਿਤੀ ਗਈ ਵਿਚਾਰ ਸੰਗਲੀ ਨੂੰ 30 ਹਿੱਸਿਆਂ ਵਿਚ ਵੰਡ ਕੇ ਵਿਚਾਰਨ ਤੋਂ ਉਪਰੰਤ ਇਹ ਦੱਸਿਆ ਹੈ ਕਿ ਇਸ ਬਾਣੀ ਵਿਚ ਪਰੋਏ ਵਿਚਾਰਾਂ ਤੇ ਭਾਵਾਂ ਨੂੰ ਐਸੀ ਤਰਤੀਬ ਵਿਚ ਉਸਾਰਿਆ ਗਿਆ ਹੈ ਕਿ ਮਨੁੱਖੀ ਜੀਵਨ ਦਾ ਉਦੇਸ਼ ਤੇ ਉਸ ਦੀ ਪ੍ਰਾਪਤੀ ਦੀ ਸਾਧਨਾ ਦਾ ਗਿਆਨ ਭਲੀ-ਭਾਂਤ ਮਨੁੱਖੀ ਸਮਝ ਵਿਚ ਆ ਜਾਵੇ।' ਇਸ ਤੋਂ ਇਲਾਵਾ 'ਜਪੁਜੀ' ਦੇ ਵਿਚਾਰ-ਦਰਸ਼ਨ ਨੂੰ ਵਿਸ਼ਵਾਰਥੀ ਵਿਸ਼ਵ-ਦਰਸ਼ਨ ਦੇ ਖੇਤਰ ਵਿਚ ਇਕ ਅਮੋਲਕ ਦੇਣ ਮੰਨਦਿਆਂ ਇਸ ਬਾਣੀ ਨੂੰ ਸਿੱਖ ਦਰਸ਼ਨ ਦੀ ਪੂਰਨ ਰੂਪ-ਰੇਖਾ ਦੇ ਸਰੋਤ ਮੰਨ ਕੇ ਇਸ ਦੀ ਚਰਚਾ ਕੀਤੀ ਹੈ। ਇਸ ਵਿਚਾਰ-ਚਰਚਾ ਵਿਚ ਅਕਾਲ ਪੁਰਖ, ਸ੍ਰਿਸ਼ਟੀ ਰਚਨਾ, ਮਨੁੱਖ ਜਾਤੀ, ਮਨੁੱਖ ਨੇ ਸਚਿਆਰਾ ਬਣਨ ਦੇ ਆਦਰਸ਼ ਦੀ ਪ੍ਰਾਪਤੀ ਦੇ ਸਾਧਨਾਂ ਵਿਚ ਅਪਣਾਏ ਜਾਂਦੇ ਨਿਰਾਰਥਕ ਸਾਧਨਾ : ਤੀਰਥ ਇਸ਼ਨਾਨ, ਮੋਨਧਾਰੀ ਤੇ ਧਿਆਨਧਾਰੀ ਹੋਣ, ਵਰਤ, ਰੋਜ਼ੇ, ਵਿਅਰਥ ਵਿਤੰਡਾਵਾਦ ਦੇ ਤਿਆਗ ਅਤੇ ਸਾਰਥਕ ਸਾਧਨਾਂ : ਨਾਮ ਸਿਮਰਨ ਤੇ ਜਪ, ਹੁਕਮ ਤੇ ਰਜ਼ਾ ਮੰਨਣਾ, ਨਾਮ ਮਾਰਗ ਦੇ ਪੰਜ-ਪੜਾਅ, ਧਰਮ ਮਾਰਗ ਤੇ ਸਦਾਚਾਰ, ਗੁਰਸਿੱਖ, ਪੰਚ ਆਦਿ ਗੁਰਮਤਿ ਸੰਕਲਪ ਜੋ ਇਸ ਬਾਣੀ ਵਿਚ ਪਰੁਚੇ ਹੋਏ ਹਨ, ਦਾ ਵਿਸ਼ਲੇਸ਼ਣ ਕਰਕੇ ਪੇਸ਼ ਕੀਤਾ ਹੈ। ਡਾ. ਮਹਿਤਾ ਦੀ ਇਹ ਧਾਰਨਾ ਭਾਵ-ਪੂਰਤ ਹੈ ਕਿ 'ਜਪੁਜੀ ਦੇ ਅਮਰ ਸੰਦੇਸ਼ ਤੇ ਉਪਦੇਸ਼ ਤੇ ਸਭਿਆਚਾਰਕ ਇਨਕਲਾਬ ਲਿਆਉਣ ਵਾਸਤੇ, ਲੋਕਾਂ ਦੀ ਮਨੋਬਿਰਤੀ ਬਦਲ ਦੇਣ ਦੀ ਸਦੀਵ ਕਾਲ ਵਾਸਤੇ ਪ੍ਰਾਸੰਗਿਕ ਹੈ' (ਪੰਨਾ 78)।

ਇਸ ਪੁਸਤਕ ਦੇ ਤੀਜੇ ਭਾਗ ਵਿਚ ਡਾ. ਮਹਿਤਾ ਨੇ 'ਜਪੁਜੀ' ਦੀ ਅਦੁੱਤੀ ਕਲਾ ਦੇ ਵਿਵੇਚਨ ਵਿਚ ਦੱਸਿਆ ਹੈ ਕਿ ਇਸ ਬਾਣੀ ਵਿਚ ਦਰਸ਼ਨ, ਅਨੁਭਵ ਤੇ ਸ਼ਬਦ ਦਾ ਸੰਜੋਗ, ਸੰਖੇਪਤਾ, ਦਰਸ਼ਨ ਤੇ ਦਲੀਲ ਦਾ ਸੰਗਮ, ਨਾਟਕੀ ਤੇ ਪ੍ਰਸ਼ਨੋਤ੍ਰੀ ਜੁਗਤਿ, ਵਿਭਿੰਨ ਕਾਵਿ ਰੂਪਾਂ ਦੇ ਓਤ-ਪੋਤ ਹੋ ਜਾਣ, ਸੂਤ੍ਰਿਕ-ਭਾਵਾਤਮਕ-ਸੁਹਜਾਤਮਿਕ ਸ਼ੈਲੀਆਂ ਦਾ ਸੰਗਮ, ਵਿਗਿਆਨਕ ਤੇ ਕਲਾਤਮਿਕ ਵਿਉਂਤ, ਬੌਧਿਕ-ਰਹੱਸਵਾਦੀ-ਰੂਹਾਨੀ ਵਿਚਾਰਾਂ ਦੀ ਰਾਗਮਈ ਤੇ ਰਸੀਲੀ ਪੇਸ਼ਕਾਰੀ, ਛੰਦ-ਪ੍ਰਬੰਧ ਦੇ ਮੌਲਿਕ ਪ੍ਰਯੋਗ, ਅਲੰਕਾਰਾਂ ਦੀ ਉਪਯੁਕਤ ਵਰਤੋਂ, ਅਮੋਲਕ ਸ਼ਬਦ-ਭੰਡਾਰ ਦੀ ਪੰਜਾਬੀ ਬੋਲੀ ਦੀ ਸਮੱਰਥਾ ਨੂੰ ਉਜਾਗਰ ਕਰ ਦੇਣ ਵਰਗੇ ਗੁਣਾਂ ਨੇ ਇਸ ਬਾਣੀ ਨੂੰ ਕਲਾਤਮਿਕ ਤੌਰ ਤੇ ਵੀ ਇਕ ਸ੍ਰੇਸ਼ਟ ਤੇ ਅਨੂਪਮ ਕਲਾ-ਕ੍ਰਿਤ ਬਣਾ ਦਿੱਤਾ ਹੈ। ਇਸ ਬਾਣੀ ਵਿਚਲੀਆਂ ਬਾਕੀਆਂ ਤੁਕਾਂ ਤਾਂ ਮੁਹਾਵਰਿਆਂ ਵਾਂਗ ਮੂੰਹ-ਚੜ੍ਹ ਜਾਣ ਦੀ ਸਮਰੱਥਾ ਰੱਖਣ ਵਾਲੀਆਂ ਹਨ।

ਅਖੀਰ ਵਿਚ 'ਜਪੁਜੀ' ਵਿਸ਼ਿਅਕ ਪੁਸਤਕਾਂ ਦੀ ਸਹਾਇਕ ਪੁਸਤਕ ਸੂਚੀ ਵੀ ਦਿੱਤੀ ਹੋਈ ਹੈ, ਜੋ ਗੁਰਬਾਣੀ ਪ੍ਰੇਮੀਆਂ ਅਤੇ ਵਿਦਵਾਨਾਂ ਵਾਸਤੇ ਲਾਭਦਾਇਕ ਹੈ।

ਛੋਟੀ ਜਿਹੀ 90 ਪੰਨਿਆਂ ਦੀ ਇਹ ਪੁਸਤਕ ਡਾ. ਮਹਿਤਾ ਦੇ ਗੰਭੀਰ ਅਧਿਐਨ ਤੇ ਸਾਹਿਤ ਸਾਧਨਾ ਦਾ ਪ੍ਰਤੀਫਲ ਹੈ। ਉਸ ਨੇ 'ਜਪੁਜੀ' ਦੀ ਪ੍ਰਮਾਣਿਕ ਵਿਆਖਿਆ ਨੂੰ ਸਰਲ ਤੇ ਸਪਸ਼ਟ ਰੂਪ ਵਿਚ ਵਿਖਿਆਉਣ ਦੇ ਨਾਲ ਇਸ ਬਾਣੀ ਦੇ ਵਿਚਾਰ ਦਰਸ਼ਨ ਅਤੇ ਸਾਹਿਤਿਕ ਤੇ ਕਲਾਤਮਿਕ ਪੱਖਾਂ ਦਾ ਸੰਪੂਰਣ ਅਧਿਐਨ ਪ੍ਰਸਤੁਤ ਕਰ ਦਿੱਤਾ ਹੈ। ਇਹ ਪੁਸਤਕ ਗੁਰਮਤਿ ਸਾਹਿਤ ਅਧਿਐਨ ਦੇ ਭੰਡਾਰ ਵਿਚ ਇਕ ਵਡਮੁੱਲਾ ਢੋਆ ਹੈ।

**2. 'ਜਾਪੁ ਸਾਹਿਬ : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ' (2005)**

ਡਾ. ਗੁਰਚਰਨ ਸਿੰਘ ਮਹਿਤਾ ਨੇ ਪੁਸਤਕ 'ਜਾਪੁ ਸਾਹਿਬ : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ' ਵਿਚ ਜਾਪੁ-ਸਾਹਿਬ' ਬਾਣੀ ਦੇ ਸਿੱਖੀ ਅੰਦਰ ਨਿਤਨੇਮ ਤੇ 'ਅੰਮ੍ਰਿਤ' ਦੀ ਬਾਣੀ ਹੋਣ ਕਰਕੇ ਇਸ ਦੇ ਵਿਸ਼ੇਸ਼ ਮਹੱਤਵ ਨੂੰ ਸਮਝਦਿਆਂ ਇਸ ਬਾਣੀ ਨੂੰ ਸਮਝਣ ਉਪਰੰਤ ਇਸ ਦੀ ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ ਬਾਰੇ ਵਿਚਾਰ ਪੇਸ਼ ਕੀਤੇ ਹਨ। ਲੇਖਕ ਨੇ ਇਸ ਪੁਸਤਕ ਦੀ ਆਰੰਭਿਕ ਬੇਨਤੀ ਵਿਚ ਕਿਹਾ ਹੈ ਕਿ 'ਜਾਪੁ ਸਾਹਿਬ ਬਾਣੀ ਦੇ ਪਾਠ ਵਾਸਤੇ ਜਿਤਨੀ ਸਿੱਖੀ ਵਿਚ ਹਦਾਇਤ ਹੈ, ਉਤਨਾ ਧਿਆਨ ਇਸ ਵੱਲ ਨਹੀਂ ਦਿੱਤਾ ਜਾਂਦਾ, ਕਿਉਂਕਿ ਇਹ ਬਾਣੀ ਕੁਝ ਕਠਿਨ ਹੈ।' ਇਸ ਦਾ ਕਾਰਨ ਇਸ ਬਾਣੀ ਵਿਚ ਬ੍ਰਜੀ, ਸੰਸਕ੍ਰਿਤ, ਅਰਬੀ ਤੇ ਫ਼ਾਰਸੀ ਦੇ ਸ਼ਬਦਾਂ ਦੀ ਵਰਤੋਂ ਅਤੇ ਇਸ ਦੇ ਨਾਲ ਭਾਸ਼ਾ ਵਿਗਿਆਨ ਅਤੇ ਵਿਆਕਰਣ ਦੇ ਖੇਤਰ ਵਿਚ ਨਵੇਂ ਤਜਰਬੇ ਕਰਦਿਆਂ ਆਰਬੀ-ਫ਼ਾਰਸੀ ਦੇ ਅਗੇਤਰਾਂ ਨਾਲ ਸੰਸਕ੍ਰਿਤ ਦੇ ਪਿਛੇਤਰ ਲਾ ਕੇ ਤੇ ਕਿਤੇ ਸੰਸਕ੍ਰਿਤ ਦੇ ਅਗੇਤਰਾਂ ਨਾਲ ਅਰਬੀ-ਫਾਰਸੀ ਦੇ ਪਿਛੇਤਰ ਨਵੇਂ ਸਿਰਜੇ ਸ਼ਬਦਾਂ ਅਤੇ ਸਮਾਸਾਂ ਦਾ ਵਰਤਿਆ ਜਾਣਾ ਹੈ। ਫਿਰ ਇਸ ਦੇ ਨਾਲ ਓਪਰੀ ਨਜ਼ਰੀ ਇਸ ਬਾਣੀ ਦੇ ਪਾਠ ਨਾਲ ਇਵੇਂ ਜਾਪਦਾ ਹੈ ਕਿ ਜਿਵੇਂ ਇਸ ਬਾਣੀ ਵਿਚ ਵਿਚਾਰਾਂ ਦੀ ਕੋਈ ਇਕ ਸਾਰ ਮਿਲਣੀ ਲੜੀ ਵੀ ਨਹੀਂ। ਇਸ ਤਰ੍ਹਾਂ ਕਈ ਪਾਠਕ ਤੇ ਪ੍ਰੇਮੀ ਇਸ ਬਾਣੀ ਦੇ ਸੰਦੇਸ਼ ਨੂੰ ਸਮਝਣ ਵਿਚ ਔਖਿਆਈ ਮਹਿਸੂਸ ਕਰਦੇ ਹਨ ਜਦ ਕਿ ਇਸ ਬਾਣੀ ਵਿਚ ਸੰਪੂਰਣ ਜੀਵਨ ਦੇ ਆਦਰਸ਼ਾਂ ਤੇ ਗੁਣਾਂ ਦਾ ਪੂਰਾ ਗਿਆਨ ਦਿੱਤਾ ਗਿਆ ਹੈ।

ਵਿਦਵਾਨ ਲੇਖਕ ਨੇ ਇਸ ਪੁਸਤਕ ਵਿਚ ਪਹਿਲੇ 'ਜਾਪੁ ਸਾਹਿਬ' ਦੇ ਮੂਲ ਪਾਠ ਦੀ ਵਿਆਖਿਆ ਬੜੇ ਸਰਲ ਤੇ ਆਸਾਨੀ ਨਾਲ ਸਮਝ ਵਿਚ ਆਉਣ ਵਾਲੇ ਢੰਗ ਨਾਲ ਕੀਤੀ ਹੈ। ਫਿਰ 'ਜਾਪੁ ਸਾਹਿਬ' ਦੇ ਵਿਚਾਰ ਦਰਸ਼ਨ ਨੂੰ 1- ਜਾਪੁ ਸਾਹਿਬ ਦਾ ਮਹੱਤਵ, 2- ਜਾਪੁ ਸਾਹਿਬ ਦੀ ਜੁਗਤਿ, 3- 'ਜਾਪੁ ਸਾਹਿਬ' : ਜਪੁਜੀ ਦੇ ਮੂਲ ਮੰਦਰ ਦੀ ਵਿਆਖਿਆ', 4- 'ਜਾਪੁ ਸਾਹਿਬ' ਤੇ ਗੁਰਮਤਿ, 5- 'ਜਾਪੁ ਸਾਹਿਬ' ਦੀ ਧਾਰਮਿਕ ਜੁਗਤਿ, 6- 'ਜਾਪੁ ਸਾਹਿਬ' ਦੀ ਕਲਾਤਮਿਕ ਵਿਸ਼ੇਸ਼ਤਾ ਤੇ ਸਾਰ ਦੇ ਸਿਰਲੇਖਾਂ ਹੇਠ ਵੰਡ ਕੇ ਵਿਚਾਰਿਆ ਹੈ। ਲੇਖਕ ਨੇ ਠੀਕ ਲਿਖਿਆ ਹੈ ਕਿ ਜਾਪੁ ਸਾਹਿਬ ਵਿਚ ਅਕਾਲ ਪੁਰਖ ਦਾ ਸੰਕਲਪ, ਸੰਸਾਰ ਦੀ ਪ੍ਰਕਿਰਤੀ, ਕੁਦਰਤ ਦੀ ਅਨੰਤਤਾ ਤੇ ਅਕਾਲ ਪੁਰਖ ਨਾਲ ਸੰਬੰਧ, ਅਕਾਲ ਪੁਰਖ ਦੇ ਨਾਮ ਦੀ ਮਹਿਮਾ, ਨਾਮ ਦਾ ਸ੍ਰਵਣ ਤੇ ਮਨਨ ਦੇ ਮਹੱਤਵ ਦੇ ਨਾਲ ਸਾਧਕ ਦੇ ਲੱਛਣਾਂ ਅਤੇ ਉੱਚ-ਜੀਵਨ ਦੇ ਮੁੱਲਾਂ ਦਾ ਪੂਰਾ ਗਿਆਨ ਮਿਲਦਾ ਹੈ। 'ਜਾਪੁ ਸਾਹਿਬ' ਦੇ ਪਹਿਲੇ ਛਪੈ ਵਿਚ ਹੀ ਦੱਸਿਆ ਗਿਆ ਹੈ ਕਿ ਅਕਾਲ ਪੁਰਖ ਦਾ ਵਜੂਦ ਹੀ ਐਸਾ ਹੈ, ਜਿਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ, ਪਰ ਉਸ ਦੇ ਕਾਰਜਾਂ ਨੂੰ ਵੇਖ ਕੇ ਇਸ ਦਾ

ਕੁਝ-ਕੁਝ ਵਰਣਨ ਹੋ ਸਕਦਾ ਹੈ। ਇਸ ਮੰਤਵ ਲਈ ਲੇਖਕ ਨੇ 'ਜਾਪੁ ਸਾਹਿਬ' ਵਿਚ ਵਰਤੇ ਅਕਾਲ ਪੁਰਖ ਦੇ ਸਰਬ ਅਤੇ ਕਰਮ ਨਾਵਾਂ ਵਾਲੇ ਵਿਸ਼ੇਸ਼ਣਾਂ ਜਾਂ ਗੁਣਾਂ ਅਤੇ ਸਾਧਾਰਣ ਬੁੱਧੀ ਤੇ ਸੁਮਤਿ ਵਾਲੇ ਮਨੁੱਖਾਂ ਨੇ ਇਨ੍ਹਾਂ ਨਾਵਾਂ ਨੂੰ ਕ੍ਰਮਵਾਰ ਕਹਿਣ ਤੇ ਵਰਣਨ ਕਰਨ ਵਾਲੇ ਵਿਸ਼ੇਸ਼ਣਾ ਜਾਂ ਗੁਣਾਂ ਦੀ 18 ਨੁਕਤਿਆਂ ਵਿਚ ਵੰਡ ਕੇ ਵਿਸਤ੍ਰਿਤ ਚਰਚਾ ਕੀਤੀ ਹੈ, ਜੋ ਕਾਬਿਲ-ਇ-ਤਾਰੀਫ਼ ਹੈ। ਇਸ ਦੇ ਨਾਲ ਹੀ ਲੇਖਕ ਨੇ ਦੱਸਿਆ ਹੈ ਕਿ ਜਾਪੁ ਸਾਹਿਬ ਵਿਚ ਜਪੁਜੀ ਸਾਹਿਬ ਦੇ ਮੂਲ-ਮੰਤਰ ਦੀ ਵਿਆਖਿਆ ਅਤੇ ਪੁਨਰ-ਸਥਾਪਨਾ ਇਕ ਵੱਖਰੀ ਰਚਨਾ ਸ਼ੈਲੀ ਰਾਹੀ ਹੋ ਕੇ ਸਾਹਮਣੇ ਆਉਂਦੀ ਹੈ।ਉਸ ਨੇ ਇਹ ਧਾਰਣਾ ਉਭਾਰ ਕੇ ਪ੍ਰਗਟ ਕੀਤੀ ਹੈ ਕਿ ਗੁਰੂ ਨਾਨਕ ਦੇਵ ਜੀ ਦਸਵੇਂ ਗੁਰੂ ਦੇਵ ਦੀ ਵਿਚਾਰਧਾਰਾ ਵਿਚ ਕੋਈ ਅੰਤਰ ਨਹੀਂ, ਦੋਹਾਂ ਦੀ ਵਿਚਾਰਧਾਰਾ ਵਿਚ ਇਕ ਸਾਂਝ ਤੇ ਪੂਰਨ ਏਕਤਾ ਹੈ।ਅਗਲੇ ਭਾਗ 'ਜਾਪੁ ਸਾਹਿਬ ਅਤੇ ਗੁਰਮਤਿ' ਵਿਚ ਲੇਖਕ ਨੇ ਗੁਰਮਤਿ ਦੇ ਆਧਾਰ ਤੇ ਸਪਸ਼ਟ ਕੀਤਾ ਹੈ ਕਿ ਗੁਰਮਤਿ ਦੇ ਮੂਲ ਸਿਧਾਂਤਾਂ, ਧਾਰਮਿਕ ਆਚਰਣ ਅਤੇ ਜੀਵਨ ਜੁਗਤੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਇਸ ਬਾਣੀ ਵਿਚ ਦਰਸਾਏ ਮੁੱਲਾਂ ਵਿਚ ਪੂਰੀ ਏਕਤਾ ਹੈ।ਇਸ ਵਿਸ਼ਲੇਸ਼ਣ ਵਿਚ ਦੱਸਿਆ ਹੈ ਕਿ ਜਾਪੁ ਸਾਹਿਬ ਅੰਦਰ ਵਹਿੰਦੀ ਗੁਰਮਤਿ ਦੀ ਧਾਰਾ ਇਸ ਤੱਥ ਲੂੰ ਸਹਿਜੇ ਹੀ ਉਭਾਰਦੀ ਹੈ ਕਿ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤੱਕ ਇਕੋ ਅਕਾਲ ਪੁਰਖ ਦੀ ਜੋਤ ਦਾ ਵਰਤਾਰਾ ਹੈ।ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਤੋਂ ਵੱਖਰੀ ਨਹੀਂ, ਜਿਵੇਂ ਕਿ ਕਈ ਭੁੱਲੜ ਵਿਦਵਾਨ ਤੇ ਫਿਰਕਾਦਾਰਾਨਾ ਸੋਚ ਵਾਲੇ ਸਮਝਦੇ ਹਨ।ਇਸ ਭਾਗ ਵਿਚ ਜਾਪੁ ਸਾਹਿਬ ਨੂੰ ਗੁਰਮਤਿ ਦੀ ਰੋਸ਼ਨੀ ਵਿਚ ਭਰਵੀਂ ਤਰ੍ਹਾਂ ਵਿਚਾਰਿਆ ਗਿਆ ਹੈ। ਇਹੀ ਭਾਗ ਲੇਖਕ ਦੀ ਵਿਸ਼ੇਸ਼ ਪ੍ਰਾਪਤੀ ਅਤੇ ਡੂੰਘੇ ਤੁਲਨਾਤਮਿਕ ਅਧਿਐਨ ਨੂੰ ਪ੍ਰਗਟ ਕਰਨ ਵਾਲਾ ਹੈ। ਛੋਟੀ ਜਿਹੀ ਪੁਸਤਕ ਵਿਚ ਸੂਤ੍ਰਾਤਮਕ ਸ਼ੈਲੀ ਵਿਚ 'ਜਾਪੁ ਸਾਹਿਬ' ਦੇ ਡੂੰਘੇ ਸੰਦੇਸ਼ ਦੀ ਵਿਆਖਿਆ ਕਰ ਲੈਣ ਦਾ ਕਾਰਜ ਨਿਸ਼ਚੈ ਹੀ ਪ੍ਰਸੰਸਾਯੋਗ ਹੈ।

ਅੰਤਲੇ ਭਾਗ 'ਜਾਪੁ ਸਾਹਿਬ' ਦੀ ਕਲਾਤਮਿਕ ਵਿਸ਼ੇਸ਼ਤਾ ਵਿਚ ਇਸ ਬਾਣੀ ਅੰਦਰ ਬੀਰ-ਰਸ ਉਪਜਾਉਣ ਦੀਆਂ ਜੁਗਤਾਂ ਦਾ ਵਰਣਨ ਕਰਦਿਆਂ ਇਸ ਬਾਣੀ ਦੀ ਛੰਦ ਯੋਜਨਾ, ਵਿਭਿੰਨ ਸ਼ੈਲੀਆਂ ਦੇ ਪ੍ਰਯੋਗ, ਕਾਵਿ-ਸੁੰਦਰਤਾ, ਬਿੰਬ ਯੋਜਨਾ, ਸੰਗੀਤਾਤਮਕਤਾ, ਲੈਯ-ਬੱਧ ਅਵਯੋਜ ਤੇ ਉਪਸਰਗਾਂ ਦੇ ਪ੍ਰਯੋਗ, ਵਿਭਿੰਨ ਭਾਸ਼ਾਈ ਸ਼ਬਦਾਂ ਦੀ ਸਕੁਸ਼ਲ ਵਰਤੋਂ ਅਤੇ ਨਵੇਂ ਸਮਾਜ ਸਿਰਜਣ ਦੀ ਸਮੱਰਥਾ ਬਾਰੇ ਕਾਫੀ ਜਾਣਕਾਰੀ ਦਿੱਤੀ ਹੈ।

ਡਾ. ਮਹਿਤਾ ਸਿੱਖ ਧਰਮ ਦੇ ਪਿਛੋਕੜ ਨਾਲ ਡੂੰਘੀ ਤਰ੍ਹਾਂ ਜੁੜਿਆ ਹੋਇਆ ਹੈ।ਉਹ ਸਿੱਖ ਧਰਮ ਦੀ ਇਤਿਹਾਸਕ ਗਤੀ ਤੇ ਇਸ ਦੀ ਨਿਰੰਤਰ ਚਾਲ ਨੂੰ ਸਮਝਦਾ ਹੈ।ਇਸੇ ਕਰਕੇ ਉਹ ਤੱਤਕਾਲੀਨ ਪ੍ਰਸੰਗ ਵਿਚ ਜਾਪੁ ਸਾਹਿਬ ਦੀ ਰਚਨਾ ਦੀ ਵਿਆਖਿਆ ਕਰਨ ਵਿਚ ਸਫ਼ਲ ਹੋਇਆ ਹੈ।ਉਸ ਸਮੇਂ ਦੀ ਸਥਿਤੀ ਭਗਤੀ ਅਤੇ ਸ਼ਕਤੀ ਦੇ ਸਾਂਝੇ ਫ਼ਲਸਫੇ ਦੀ ਮੰਗ ਕਰਦੀ ਸੀ ਤਾਂ ਕਿ ਮੁਗਲੀਆ ਜੱਬਰ ਦਾ ਟਾਕਰਾ ਕੀਤਾ ਜਾ ਸਕੇ।ਲੇਖਕ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਬਾਣੀ ਦੀ ਰਚਨਾ ਰਾਹੀਂ ਖ਼ਾਲਸਾਈ ਜੀਵਨ ਸਿਧਾਂਤਾਂ ਨੂੰ ਪ੍ਰਗਟ ਕੀਤਾ ਅਤੇ ਉਸ ਜਾਗ੍ਰਤੀ ਤੇ ਚੇਤਨਾਂ ਨੂੰ ਉਭਾਰ ਕੇ ਹੋਰ ਵੀ ਪ੍ਰਚੰਡ ਕਰ ਦਿੱਤਾ, ਜਿਹੜੀ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੇ ਬਲੀਦਾਨਾਂ ਤੇ ਗੁਰਮਤਿ ਦੇ ਪ੍ਰਭਾਵ ਕਾਰਨ ਉਤਪੰਨ ਹੋਈ ਸੀ।

ਕੁਲ ਮਿਲਾ ਕੇ ਡਾ. ਮਹਿਤਾ ਦਾ ਇਹ ਕੰਮ ਬੜਾ ਸਫ਼ਲ ਤੇ ਸ਼ਲਾਘਾਯੋਗ ਹੈ। ਮੇਰੀ

ਕਾਮਨਾ ਹੈ ਕਿ ਉਹ ਗੁਰਬਾਣੀ ਦੇ ਗੁਹਜ-ਭਾਵਾਂ ਨੂੰ ਕੁਲ ਮਨੁੱਖਤਾ ਤੱਕ ਪਹੁੰਚਾਉਂਦਾ ਰਹੇ ਤੇ ਇਸੇ ਤਰ੍ਹਾਂ ਗੁਰਮਤਿ ਦੇ ਫ਼ਲਸਫ਼ੇ ਨੂੰ ਨਿਤ ਨਵੇਂ ਤੇ ਆਧੁਨਿਕ ਸਮੇਂ ਦੇ ਹਾਣੀ ਦੇ ਰੂਪ ਵਿਚ ਪੇਸ਼ ਕਰ ਸਕੇ।

**3. 'ਸਵੱਯੇ ॥ ਪਾ: ੧੦ ॥ : ਵਿਆਖਿਆ ਤੇ ਵਿਚਾਰ ਦਰਸ਼ਨ' (2003)**

'ਸਵੱਯੇ ॥ਪਾ: ੧੦ : ਵਿਆਖਿਆ ਤੇ ਵਿਚਾਰ ਦਰਸ਼ਨ' ਡਾ. ਗੁਰਚਰਨ ਸਿੰਘ ਮਹਿਤਾ ਦੀ ਅੰਮ੍ਰਿਤ ਤੇ ਨਿਤਨੇਮ ਬਾਣੀ ਸਵੈਯੇ ਪਾਤਸ਼ਾਹੀ ੧੦ ਨਾਲ ਸੰਬੰਧਿਤ ਇਕ ਮੁਲਵਾਨ ਕਾਰਜ ਹੈ। ਲੇਖਕ ਨੇ ਇਸ ਰਚਨਾ ਨੂੰ ਗੁਰਮਤਿ ਸਾਹਿਤ ਦੀ ਇਕ ਵਿਸ਼ੇਸ਼ ਪ੍ਰਾਪਤੀ ਸਿੱਧ ਕੀਤਾ ਹੈ। ਗੁਰਮਤਿ ਸਾਹਿਤ ਮੱਧ ਕਾਲ ਦੀ ਕਲਾਸਿਕ ਪੰਜਾਬੀ ਕਾਵਿਧਾਰਾ ਹੈ, ਜੋ ਮਨੁੱਖ ਦੇ ਸਰਵ-ਪੱਖੀ ਵਿਕਾਸ ਨਾਲ ਸੰਬੰਧਿਤ ਹੈ। ਗੁਰਮਤਿ ਸਾਹਿਤ ਦੇ ਰਚਨਾਕਾਰਾਂ ਨੇ ਮਾਨਵ ਦੇ ਪੁਨਰ-ਨਿਰਮਾਣ ਨੂੰ ਆਪਣਾ ਸਾਹਿਤਿਕ ਉਦੇਸ਼ ਮਿਥਿਆ ਸੀ ਤਾਂ ਕਿ ਉਹ ਮਾਨਵੀ ਹਕੀਕਤ ਤੋਂ ਜਾਣੂੰ ਹੋ ਕੇ ਆਪਣੀ ਸਮਰੱਥਾ ਪ੍ਰਤਿ ਸੁਚੇਤ ਹੋ ਸਕੇ ਤੇ ਅਰਥੋਂ ਟੁੱਟੀਆਂ ਕਰਮਕਾਂਡੀ ਰੀਤੀਆਂ, ਬਦੇਸ਼ੀ ਗੁਲਾਮੀ ਤੇ ਆਪਣੇ ਆਪ ਦੇ ਬੰਧਨਾਂ ਤੋਂ ਮੁਕਤ ਹੋਣ ਲਈ ਆਪੇ ਦੀ ਕੁਰਬਾਨੀ ਦੇਣ ਦਾ ਜਜ਼ਬਾ ਉਤਪੰਨ ਕਰ ਸਕੇ। ਗੁਰਮਤਿ ਸਾਹਿਤ ਦੇ ਪਹਿਲੇ ਨੌਂ ਸਿੱਖ ਗੁਰੂ-ਸਾਹਿਬਾਨਾਂ ਦੁਆਰਾ ਪੰਜਾਬ ਵਾਸੀਆਂ ਦੀ ਸੁਰਤ, ਮਤ, ਮਨ ਤੇ ਬੁੱਧ ਘੜੀ ਗਈ ਤੇ ਉਹ ਗੁਰਮੁਖ ਪੰਥ ਵਿਚ ਤਬਦੀਲ ਹੋ ਗਏ। ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਗੁਰਮੁਖ-ਪੰਥ ਖਾਲਸਾ ਪੰਥ ਵਿਚ ਬਦਲ ਗਿਆ ਜਿਸ ਨੇ ਬਦੇਸ਼ੀ ਗੁਲਾਮੀ ਖ਼ਤਮ ਕਰਕੇ ਪੰਜਾਬ ਵਿਚ ਸੁਤੰਤਰਤਾ ਲਿਆਂਦੀ।

ਡਾ. ਮਹਿਤਾ ਨੇ ਸਵੱਯੇ ਪਾਤਸ਼ਾਹੀ ਦਸਵੀਂ ਬਾਣੀ ਦੀ ਸਿਰਜਣਾ ਦੇ ਮਨੋਰਥ ਨੂੰ ਗੁਰਸਿੱਖੀ ਦੀ ਵਿਕਾਸ-ਪਰੰਪਰਾ ਨਾਲ ਜੋੜਿਆ ਹੈ ਅਤੇ ਇਸ ਨੂੰ ਸਿੱਖਾਂ ਦੇ ਖਾਲਸਾ-ਰੂਪ ਵਿਚ ਪਲਟਾਉਣ ਦੇ ਆਰੰਭਿਕ ਕਾਰਜ ਵਜੋਂ ਦੇਖਿਆ ਹੈ। ਲੇਖਕ ਅਨੁਸਾਰ ਇਸ ਬਾਣੀ ਵਿਚ ਗੁਰਮਤਿ ਦੇ ਪ੍ਰਮਾਣਿਕ ਸਿਧਾਂਤਾਂ ਦੀ ਵਿਆਖਿਆ ਕੀਤੀ ਗਈ ਹੈ। ਜਿਥੇ ਇਸ ਰਚਨਾ ਵਿਚ ਵੱਖ-ਵੱਖ ਧਰਮਾਂ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ, ਉਥੇ ਨਾਲ ਹੀ ਧਾਰਮਿਕ ਕਰਮ ਕਾਂਡਾਂ ਨੂੰ ਪ੍ਰਭੂ-ਪ੍ਰਾਪਤੀ ਦੇ ਮਨੋਰਥ ਪ੍ਰਤਿ ਨਿਰਾਰਥਕ ਦਸਦਿਆਂ ਹੋਇਆਂ, ਅਕਾਲ ਪੁਰਖ ਨਾਲ ਅਭੇਦਤਾ ਲਈ ਪ੍ਰਭੂ ਦੇ ਪ੍ਰੇਮ-ਮਾਰਗ ਨੂੰ ਪ੍ਰਮਾਣਿਕ ਮੰਨਿਆ ਗਿਆ ਹੈ।

ਡਾ. ਮਹਿਤਾ ਕੋਲ ਗੁਰਬਾਣੀ ਦਾ ਅਥਾਹ ਗਿਆਨ ਹੈ ਜਿਸ ਦੀ ਵਰਤੋਂ ਨਾਲ ਉਹ 'ਸਵੈਯੇ ਪਾਤਸ਼ਾਹੀ ੧੦' ਵਿਚਲੇ ਵਿਚਾਰਾਂ, ਆਦਰਸ਼ਾਂ ਦੀ ਪੁਸ਼ਟੀ ਵਜੋਂ ਗੁਰਬਾਣੀ ਦੇ ਫੁਰਮਾਨ ਪੇਸ਼ ਕਰਦਾ ਹੈ। ਇਸ ਤਰ੍ਹਾਂ ਕਰਨ ਨਾਲ ਜਿਥੇ ਗੁਰਬਾਣੀ ਦੇ ਸਿਧਾਂਤ ਸਪੱਸ਼ਟ ਹੁੰਦੇ ਹਨ ਉਥੇ ਨਾਲ ਹੀ ਗੁਰੂ ਨਾਨਕ ਦੇਵ ਜੀ ਤੇ ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ ਦੀ ਨਿਰੰਤਰਤਾ, ਏਕਤਾ ਤੇ ਇਕਾਗਰਤਾ ਦਾ ਗਿਆਨ ਹੁੰਦਾ ਹੈ।

ਲੇਖਕ ਅਨੁਸਾਰ ਜੀਵਨ ਦਾ ਇਕੋ ਇਕ ਮਨੋਰਥ ਅਕਾਲ ਪੁਰਖ ਨਾਲ ਪਿਆਰ ਪੈਦਾ ਕਰਨਾ ਹੈ ਤੇ ਇਹ ਨਾਮ ਸਿਮਰਨ ਦੇ ਸਾਧਨ ਰਾਹੀਂ ਸੰਭਵ ਹੈ। ਪ੍ਰਭੂ ਪ੍ਰੇਮ ਤੇ ਭਗਤੀ ਨਾਲ ਅਕਾਲ ਪੁਰਖ ਦੇ ਗੁਣ, ਵਿਅਕਤੀ ਦੇ ਅਨੁਭਵ ਵਿਚ ਜਾਗ੍ਰਿਤ ਹੋ ਕੇ ਸ਼ਕਤੀ ਦਾ ਰੂਪ ਧਾਰਦੇ ਹਨ। ਇਹ ਸ਼ਕਤੀ ਸਿੱਖੀ ਦਾ ਆਸਰਾ ਹੈ। ਲੇਖਕ ਨੇ ਇਸ ਬਾਣੀ ਦੇ ਆਧਾਰ ਤੇ ਪ੍ਰਭੂ-ਪ੍ਰੀਤ ਦੀ ਪ੍ਰਕਿਰਤੀ ਤੇ ਸੁਭਾਉ, ਪ੍ਰਭੂ-ਪ੍ਰੇਮੀ ਦਾ ਸੰਸਾਰ ਪ੍ਰਤੀ ਨੇਕੀ ਦਾ ਵਿਕਾਸ-ਮੁਖੀ ਵਿਲੱਖਣ ਦ੍ਰਿਸ਼ਟੀਕੋਣ, ਪ੍ਰਭੂ ਦਾ ਬਿਰਦ ਅਥਵਾ ਕਰਤੱਵ, ਵਿਅਕਤੀ ਦੁਆਰਾ ਦਿੱਵ-ਚੇਤਨਾ ਦੀ ਪਛਾਣ ਤੇ ਦੈਵੀ ਸਭਿਆਚਾਰ ਦੀ ਸਥਾਪਤੀ ਲਈ ਪਰਉਪਕਾਰ ਤੇ ਕੁਰਬਾਨੀ ਆਦਿ ਵਿਸ਼ਿਆਂ ਵੱਲ ਸੰਕੇਤ ਕੀਤੇ ਹਨ।

ਲੇਖਕ ਅਨੁਸਾਰ ਮਾਨਵੀ ਜੀਵਨ ਦਾ ਪ੍ਰਯੋਜਨ ਮਾਨਵੀ ਕਦਰਾਂ ਕੀਮਤਾਂ ਦੇ ਰਾਜ ਦੀ ਸਥਾਪਤੀ ਹੈ ਤਾਂ ਕਿ ਸੰਸਾਰ ਵਿਚ ਨੇਕ ਤੇ ਭਲੇ ਲੋਕ ਪ੍ਰਸੰਨ ਜੀਵਨ ਜੀਅ ਸਕਣ। ਇਸ ਕਾਰਜ ਦੀ ਸਿੱਧੀ ਲਈ ਲੋਕ-ਦੋਖੀਆਂ ਦਾ ਵਿਰੋਧ ਵੀ ਜ਼ਰੂਰੀ ਹੈ ਤੇ ਉਨ੍ਹਾਂ ਦੇ ਵਿਨਾਸ਼ ਲਈ ਸੰਘਰਸ਼ ਕਰਨਾ ਵੀ ਲਾਜ਼ਮੀ ਹੈ ਤਾਂ ਕਿ ਮਨੁੱਖੀ ਵਿਕਾਸ ਨਿਸ਼ਚਿਤ ਹੋ ਸਕੇ। ਇਸ ਉਦੇਸ਼ ਦੀ ਪੂਰਤੀ ਲਈ ਗੁਰੂ ਗੋਬਿੰਦ ਸਿੰਘ ਜੀ ਨੇ, ਗੁਰੂ ਨਾਨਕ ਦੇਵ ਦੁਆਰਾ ਚਲਾਈ ਮਨੁੱਖੀ ਨਵ-ਨਿਰਮਾਣ ਦੀ ਲਹਿਰ ਨੂੰ ਖਾਲਸਾ ਪੰਥ ਵਿਚ ਵਿਕਸਿਤ ਕੀਤਾ ਤਾਂ ਕਿ ਲੋਕ ਗੁਲਾਮੀ ਤੇ ਧਾਰਮਿਕ ਜਬਰ ਦਾ ਅਪਮਾਨਿਤ ਜੀਵਨ ਤਿਆਗ ਕੇ, ਅਣਖ ਤੇ ਗੌਰਵ ਵਾਲਾ ਨਿਰਭੈ ਜੀਵਨ ਜੀ ਸਕਣ। ਲੇਖਕ ਅਨੁਸਾਰ ਨਿਰਭੈਤਾ ਦੀ ਵਿਸ਼ੇਸ਼ਤਾ ਹੀ ਸਿੱਖੀ ਦੀ ਬੁਨਿਆਦ ਹੈ ਜੋ ਹਰ ਪ੍ਰਕਾਰ ਦੀ ਸੁਤੰਤਰਤਾ ਦੀ ਜ਼ਾਮਨ ਹੈ ਤੇ ਜੋ ਅਕਾਲ ਪੁਰਖ ਦੀ ਵੱਡੀ ਦਾਤ ਹੈ, ਜਿਸ ਦੀ ਪ੍ਰਾਪਤੀ ਲਈ ਬੁਲੰਦ ਹੌਸਲੇ ਦੀ ਜ਼ਰੂਰਤ ਹੈ।

ਲੇਖਕ ਅਨੁਸਾਰ ਇਸ ਬਾਣੀ ਵਿਚ ਵਰਤੇ ਗਏ ਸਵੱਈਏ ਛੰਦ ਦੀ ਅਰੁੱਕ ਚਾਲ ਤੇ ਤੀਬਰ ਵੇਗ ਦੀਆਂ ਵਿਸ਼ੇਸ਼ਤਾਵਾਂ, ਇਸ ਰਚਨਾ ਨੂੰ ਕਲਾਤਮਿਕ ਤੌਰ ਤੇ ਵਿਚਿੱਤਰ ਬਣਾਉਂਦੀਆਂ ਹਨ। ਇਸ ਬਾਣੀ ਦੀ ਸ਼ੈਲੀ ਦਾ ਹੋਰ ਮੁੱਖ ਗੁਣ ਓਜ ਤੇ ਬਲ ਹੈ, ਜੋ ਇਸ ਬਾਣੀ ਦੇ ਰਚਨਹਾਰੇ ਦੇ ਅਕਾਲ ਪੁਰਖ ਨਾਲ ਅਭੇਦ ਹੋਣ ਦਾ ਚਿੰਨ ਹੈ।

ਲੇਖਕ ਅਨੁਸਾਰ ਇਹ ਬਾਣੀ ਮਨੁੱਖੀ ਅਗਿਆਨ ਵਿਰੁੱਧ ਧਰਮ ਯੁਧ ਛੇੜਦੀ ਹੈ ਤੇ ਉਨ੍ਹਾਂ ਗੁਣਾਂ ਵੱਲ ਸੰਕੇਤ ਕਰਦੀ ਹੈ ਜਿਨ੍ਹਾਂ ਨੂੰ ਗ੍ਰਹਿਣ ਕਰਕੇ ਮਨੁੱਖ, ਮਨੁੱਖੀ ਜੀਵਨ ਦੀ ਸੰਪੂਰਨਤਾ ਵੱਲ ਵੱਧ ਸਕਦਾ ਹੈ। ਇਹ ਮਨੁੱਖ ਦੇ ਅਗਿਆਨ, ਅਰਥੋਂ ਟੁੱਟੇ ਕਰਮ ਕਾਂਡ ਤੇ ਹੰਕਾਰ ਦੇ ਮਾਨਵ ਵਿਰੋਧੀ ਅੰਸ਼ ਨੂੰ ਨਕਾਰਣ ਵਿਚ ਸਹਾਇਤਾ ਕਰਦੀ ਹੈ ਤੇ ਗੁਰਮਤਿ ਦੀ ਕ੍ਰਿਆਸ਼ੀਲ ਜੀਵਨ ਜੁਗਤ ਅਪਨਾਉਣ ਲਈ ਪ੍ਰੇਰਦੀ ਹੈ ਤਾਂ ਕਿ ਮਨੁੱਖ ਮਨੁੱਖੀ ਜੀਵਨ ਦੀ ਸਫਲਤਾ ਦਾ ਲਕਸ਼ ਪ੍ਰਾਪਤ ਕਰ ਸਕੇ।

ਇਵੇਂ ਡਾ. ਮਹਿਤਾ ਨੇ ਇਸ ਨਿੱਕੀ ਜਿਹੀ ਪੁਸਤਕ ਸਵੱਯੇ ਪਾਤਸ਼ਾਹੀ ੧੦ ਦੀ ਵਿਆਖਿਆ ਅਤੇ ਇਸ ਬਾਣੀ ਦੇ ਵਿਚਾਰ ਦਰਸ਼ਨ ਦਾ ਵਿਸ਼ੇਲੇਸ਼ਣ ਕਰਕੇ ਆਪਣੀ ਤਰ੍ਹਾਂ ਦੀ ਵਿਲੱਖਣ ਸੇਵਾ ਕੀਤੀ ਹੈ।

**4. ਪਾ. ੧੦ ॥ ਕਬਿਯੋ ਬਾਚ ਬੇਨਤੀ ॥ ਚੌਪਈ : ਵਿਆਖਿਆ ਤੇ ਵਿਚਾਰ ਦਰਸ਼ਨ (2004)**

ਡਾ. ਗੁਰਚਰਨ ਸਿੰਘ ਮਹਿਤਾ ਨੇ ਉਪਰੋਕਤ ਪੁਸਤਕ ਦੀ ਭੂਮਿਕਾ ਵਿਚ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ ਇਸ ਬਾਣੀ ਦਾ ਸਿੱਖੀ ਵਿਚ ਵਿਸ਼ੇਸ਼ ਮਹੱਤਵ ਹੈ, ਕਿਉਂਕਿ ਇਹ ਬਾਣੀ ਸਿੱਖੀ ਨਿਤਨੇਮ ਦੀ ਬਾਣੀ ਰਹਿਰਾਸ ਸਾਹਿਬ ਦਾ ਅੰਗ ਹੈ ਅਤੇ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਵੇਲੇ ਜਿਨ੍ਹਾਂ ਪੰਜ ਬਾਣੀਆਂ ਦਾ ਪਾਠ ਕੀਤਾ ਜਾਂਦਾ ਹੈ ਉਹਨਾਂ ਵਿਚ ਵੀ ਸ਼ਾਮਲ ਹੈ। ਲੇਖਕ ਨੇ ਇਹ ਧਾਰਣਾ ਪ੍ਰਗਟ ਕੀਤੀ ਹੈ ਕਿ ਸਿੱਖੀ ਦੇ ਸੰਚਾਲਕ ਗੁਰੂ ਨਾਨਕ ਦੇਵ ਜੀ ਅਤੇ ਨਾਨਕ ਜੋਤਿ ਦੇ ਹੋਰ ਗੁਰੂ ਰੂਪਾਂ ਨੇ ਮਨੁੱਖਤਾ ਅਤੇ ਵਿਸ਼ੇਸ਼ ਕਰਕੇ ਦੇਸ਼ ਵਾਸੀਆ ਨੂੰ ਇਕ ਪਰਮਾਤਮਾ ਦਾ ਵਿਸ਼ਵਾਸ ਦ੍ਰਿੜ ਕਰਾਕੇ ਨਾਮ ਭਗਤੀ ਦੇ ਲੜ ਲਾਇਆ ਅਤੇ ਇਸ ਨਾਮ ਭਗਤੀ ਨੂੰ ਅਜਿਹਾ ਬਣਾਇਆ ਜੋ ਮਨੁੱਖ ਨੂੰ ਸੱਚਾ ਸੁੱਚਾ, ਗੈਰਤ ਤੇ ਅਣਖ, ਮਾਣ ਤੇ ਸਤਿਕਾਰ ਵਾਲਾ ਜੀਵਨ ਜੀਣ ਦੇ ਸਮਰਥ ਬਣਾ ਸਕੇ। ਗੁਰੂ ਗੋਬਿੰਦ ਸਿੰਘ ਜੀ ਨਾਨਕ ਜੋਤਿ ਦੀ ਦਸਵੀਂ ਪਰ ਮਹਾਨ ਤੇ ਵਿਚਿੱਤਰ ਕੜੀ ਸਨ। ਆਪ ਜੀ ਨੇ ਨਾਨਕ ਜੋਤਿ ਦੇ ਉਦੇਸ਼ਾਂ ਦੀ ਪੂਰਤੀ ਲਈ ਉਸਤੁਤਜਨਕ

ਹੰਭਲਾ ਮਾਰਦਿਆਂ ਸਿੱਖੀ ਨੂੰ ਖਾਲਸਾ ਰੂਪ ਬਖ਼ਸ਼ ਨੇ ਇਹ ਦ੍ਰਿੜ ਕਰਾ ਦਿਤਾ ਕਿ ਪਰਮ ਪੁਰਖ ਅਕਾਲ ਪੁਰਖ ਨੂੰ ਪਹਿਚਾਨਣਾ ਅਤੇ ਆਪਾ ਉਸ ਪ੍ਰਤਿ ਸਮਰਪਿਤ ਕਰਨਾ ਹੀ ਪਰਮ ਧਰਮ ਹੈ। ਅਕਾਲ ਪੁਰਖ ਵਿਚ ਪੂਰਨ ਵਿਸ਼ਵਾਸ਼ ਤੇ ਭਰੋਸੇ ਵਾਲੀ ਅਰਦਾਸ ਤੇ ਜੋਦੜੀ ਮਨੁੱਖ ਵਿਚ ਚੜ੍ਹਦੀਕਲਾ ਦੀ ਭਾਵਨਾ ਜਗਾਉਂਦੀ ਹੈ ਅਤੇ ਨਿਰਾਸ਼ਾ ਤੋਂ ਰਹਿਤ ਕਰਕੇ ਜੀਵਨ ਦੇ ਸੰਘਰਸ਼ ਵਿਚ ਵਿਚਰਦਿਆਂ ਅਤੇ ਜੂਝਦਿਆਂ ਖਾਲਸੇ ਨੂੰ ਚੜ੍ਹਦੀਕਲਾ ਦਾ ਸੰਦੇਸ਼ ਦਿੰਦੀ ਹੈ। ਖਾਲਸਈ ਜੀਵਨ ਦੀ ਚੜ੍ਹਦੀਕਲਾ ਵਾਲੀ ਭਾਵਨਾ ਦੇ ਆਦਰਸ਼ ਨੂੰ ਇਸ ਬਾਣੀ ਵਿਚ ਪ੍ਰਗਟ ਕੀਤਾ ਗਿਆ ਹੈ।

ਲੇਖਕ ਨੇ ਇਸ ਪੁਸਤਕ ਦੇ ਪਹਿਲੇ ਭਾਗ ਵਿਚ ਸਰਲ ਅਤੇ ਸਪਸ਼ਟ ਢੰਗ ਨਾਲ ਇਸ ਬਾਣੀ ਦੇ ਮੂਲ ਪਾਠ ਦੀ ਵਿਆਖਿਆ ਪੇਸ਼ ਕੀਤੀ ਹੈ ਤਾਂ ਜੋ ਪਾਠਕ ਇਸ ਬਾਣੀ ਨੂੰ ਸਮਝ ਕੇ ਦੂਜੇ ਭਾਗ ਵਿਚਲੇ ਇਸ ਬਾਣੀ ਦੇ ਵਿਚਾਰ ਦਰਸ਼ਨ ਦਾ ਗਿਆਨ ਗ੍ਰਹਿਣ ਕਰ ਸਕਣ। ਇਸ ਬਾਣੀ ਦੇ ਵਿਚਾਰ ਦਰਸ਼ਨ ਨੂੰ ਵਿਚਰਨ ਲਈ ਲੇਖਕ ਨੇ ਇਹ ਬਾਣੀ ਜਿਸ ਸਮੇਂ ਦੀ ਰਚਨਾ ਹੈ ਉਸ ਸਮੇਂ ਦੇ ਪਿਛੋਕੜ ਤੇ ਝਾਤ ਮਾਰਦਿਆਂ ਲਿਖਿਆ ਹੈ ਕਿ ਉਸ ਸਮੇਂ ਜਦ ਮੁਗਲ ਸਾਮਰਾਜ ਹਰ ਤਰ੍ਹਾਂ ਦੇਸ਼ ਦੇ ਲੋਕਾਂ ਦਾ ਧਰਮ ਖੀਣ ਕਰਨ ਅਤੇ ਇਸਲਾਮ ਨੂੰ ਥੋਪਣ ਤੇ ਤੁਲਿਆ ਹੋਇਆ ਸੀ ਉਦੋਂ ਧਾਰਮਿਕ ਜ਼ੁਲਮ ਦੀਆਂ ਚਨੌਤੀਆਂ ਦੇ ਟਾਕਰੇ ਲਈ ਦੇਸ਼ ਵਾਸੀਆਂ ਨੂੰ ਆਪਣੀ ਅਧੋਗਤੀ, ਬੇਸ਼ਰਮੀ ਤੇ ਬੇਧਰਮੀ ਵਾਲੀ ਅਵਸਥਾ ਤੋਂ ਚੇਤੰਨ ਕਰਕੇ ਹਲੂਣਾ ਦੇਣ ਵਾਸਤੇ ਇਸ ਬਾਣੀ ਦੁਆਰਾ ਇਕ ਵੱਡਾ ਮਨੋ ਵਿਗਿਆਨਕ ਉਪਰਾਲਾ ਕੀਤਾ ਗਿਆ ਕਿ ਲੋਕੀ ਅਕਾਲ ਪੁਰਖ ਵਿਚ ਪੂਰਨ ਵਿਸ਼ਵਾਸ਼ ਤੇ ਟੇਕ ਦੇ ਸਾਹਰੇ ਸੰਤ ਸਿਪਾਹੀ ਵਾਲੇ ਜੀਵਨ ਸਿੱਧਾਂਤਾਂ ਨੂੰ ਸਮਝ ਕੇ ਹਰ ਤਰ੍ਹਾਂ ਦੇ ਟਾਕਰੇ ਲਈ ਚੜ੍ਹਦੀਆਂ ਕਲਾ ਦੀ ਭਾਵਨਾ ਵਿਚ ਦ੍ਰਿੜ ਹੋ ਸਕਣ।

ਇਸ ਬਾਣੀ ਦੇ ਪੰਜੀ ਚੌਪਈ ਛੰਦਾਂ ਦਾ ਵਿਸ਼ਲੇਸ਼ਣ ਕਰਦਿਆਂ ਲੇਖਕ ਨੇ ਇਸ ਬਾਣੀ ਦੇ ਆਧਾਰ ਨੂੰ ਪਰਖਦਿਆਂ ਕਿਹਾ ਹੈ ਕਿ ਗੁਰਬਾਣੀ ਵਿਚ ਦੀਨ ਦੀ ਓਟ ਅਕਾਲ ਪੁਰਖ ਨੂੰ ਹੀ ਮੰਨਿਆ ਗਿਆ ਹੈ ਅਤੇ ਦੀਨ ਵਲੋਂ ਸੱਚੇ ਹਿਰਦੇ ਨਾਲ ਸ੍ਰਿਸ਼ਟੀ ਦੇ ਮਾਲਕ ਪਰਮ ਪਿਤਾ ਅਕਾਲ ਪੁਰਖ ਦੇ ਦਰ ਤੇ ਕੀਤੀ ਅਰਦਾਸ ਤੇ ਜੋਦੜੀ ਹੀ ਹਰ ਸੰਕਟ ਤੋਂ ਉਭਾਰਨ ਵਾਲੀ ਹੋਣੀ ਹੈ। ਗੁਰਬਾਣੀ ਵਿਚ ਫ਼ੁਰਮਾਨ ਹੈ :

ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ ਦੀਨਾ ਨਾਥ ਸੁਨਹੁ ਅਰਦਾਸਿ ॥
ਕਰੁ ਗਹਿ ਲੇਹੁ ਨਾਨਕ ਕੇ ਸੁਆਮੀ ਜੀਉ ਪਿੰਡ ਸਭੁ ਤੁਮਰੀ ਰਾਸਿ ॥

(ਗਉੜੀ ਮ. ੫, ਪੰਨਾ 204)

ਐਸੇ ਬਚਨਾਂ ਨੂੰ ਆਧਾਰ ਬਣਾ ਕੇ ਇਸ ਬਾਣੀ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਸ਼ੁਰੂ ਤੋਂ ਲੈ ਕੇ ਆਖੀਰ ਤਕ ਅਕਾਲ ਪੁਰਖ ਦੀ ਅਰਾਧਨਾ ਕਰਦਿਆਂ ਉਸ 'ਦੀਨ ਬੰਧ ਦੁਸਟਨ ਕੇ ਹੰਤਾ' ਜੋ ਸਭ ਗੁਰੂਆਂ, ਅਵਤਾਰਾਂ, ਦੇਵਤਿਆਂ, ਦੈਂਤਾਂ ਦਾ ਰਚਣਹਾਰ ਹੈ ਤੇ ਪੂਰਨ ਇਨਸਾਫ ਕਰਨ ਵਾਲਾ ਹੈ, ਦੇ ਗੁਣਾਂ ਨੂੰ ਗਾਇਆ ਹੈ। ਉਸ ਸਰਬ ਸ਼ਕਤੀਮਾਨ ਤੇ ਬਲਸ਼ਾਲੀ ਹੋਣ ਦੇ ਗੁਣਾਂ ਨੂੰ ਚਿਤਰਦਿਆਂ ਅਕਾਲ ਪੁਰਖ ਨੂੰ ਅਸਿਧੁਜ, ਖੜਗਕੇਤੁ, ਕਾਲ ਆਦਿ ਲੋਹ ਸਰੂਪ ਨਾਵਾਂ ਨਾਲ ਧਿਆਉਂਦੀਆਂ ਉਸ ਪਾਸੋਂ ਹਰ ਪ੍ਰਕਾਰ ਦੀ ਰੱਖਿਆ ਦੀ ਯਾਚਨਾ ਕੀਤੀ ਹੈ। ਇਹ ਬਾਣੀ ਬੀਰ ਰਸ ਨੂੰ ਹੁਲਾਰੇ ਵਿਚ ਲਿਆਉਂਦਿਆਂ ਸਦਾ ਅਕਾਲ ਪੁਰਖ ਦੀ ਓਟ ਵਿਚ ਰਹਿੰਦਿਆਂ ਅਰਦਾਸ ਦੇ ਸਹਾਰੇ ਚੜ੍ਹਦੀਕਲਾ ਤੇ ਉਤਸ਼ਾਹ ਵਿਚ ਰਹਿਣ ਵਾਲੇ ਜੀਵਨ ਦਾ ਸਬਕ ਸਿਖਾਉਣ ਵਾਲੀ ਹੈ। ਇਹ ਬਾਣੀ ਕਰਮਕਾਂਡੀ ਭਰਮਾਂ ਤੋਂ ਹਟਾ ਕੇ ਸ਼ੁਭ ਕਰਮਨ ਲਈ ਉਤਸਾਹਿਤ ਕਰਦੀ ਹੈ।

ਡਾ. ਮਹਿਤਾ ਨੇ ਇਸ ਛੋਟੇ ਜਿਹੇ ਆਕਾਰ ਵਾਲੀ ਪੁਸਤਕ ਵਿਚ ਇਸ ਬਾਣੀ ਦੇ ਸਭ ਪਹਿਲੂਆਂ ਨੂੰ ਇਕ ਨਵੇਂ ਦ੍ਰਿਸ਼ਟੀਕੋਣ ਤੋਂ ਵਿਚਾਰਨ ਦਾ ਜੋ ਉਪਰਾਲਾ ਕੀਤਾ ਹੈ ਉਹ ਪ੍ਰਸੰਸਾਯੋਗ ਹੈ। ਉਸ ਦੀ ਅੰਤਿਮ ਟਿਪਣੀ ਬੜੀ ਭਾਵਪੂਰਤ ਹੈ ਕਿ ਇਸ ਬਾਣੀ ਦਾ ਅਨੋਖਾ ਬਲ ਇਸ ਦੇ ਵਿਸ਼ਵਾਸ ਪੈਦਾ ਕਰਨ ਦੀ ਸ਼ਕਤੀ ਵਿਚ ਹੈ। ਇਹ ਬਾਣੀ ਪਾਠ ਕਰਨ ਵਾਲੇ ਦੇ ਜੀਵਨ ਨੂੰ ਜੀਵਨ ਦੇ ਉਤਮ ਉਦੇਸ਼ਾਂ ਤੇ ਅਰਦਾਸਾਂ ਦੀ ਸਿੱਖਿਆ ਦਿੰਦੀ ਜੀਵਨ ਵਿਚ ਪਲਟਾ ਲਿਆ ਕੇ ਉਤਸ਼ਾਹ ਤੇ ਨਵਾਂ ਸਾਹਸ ਬਖਸ਼ਣ ਵਾਲੀ ਹੈ ਅਤੇ ਸੰਤ ਸਿਪਾਹੀ ਦੇ ਗੁਣਾਂ ਨੂੰ ਦ੍ਰਿੜ ਕਰਾਉਣ ਦੇ ਸਮਰਥ ਹੈ।

**5 'ਆਸਾ ਦੀ ਵਾਰ' : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ (2006)**

ਡਾ. ਗੁਰਚਰਨ ਸਿੰਘ ਮਹਿਤਾ ਨੇ ਪੁਸਤਕ ਆਸਾ ਦੀ ਵਾਰ : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ ਦੇ 107 ਪੰਨਿਆਂ ਵਿਚ ਆਸਾ ਦੀ ਵਾਰ ਬਾਣੀ ਦੀ ਵਿਆਖਿਆ ਪੇਸ਼ ਕਰਨ ਦੇ ਨਾਲ ਹੀ ਇਸ ਬਾਣੀ ਦੇ ਵਿਚਾਰ ਦਰਸ਼ਨ ਅਤੇ ਕਲਾ ਦਾ ਅਧਿਐਨ ਵੀ ਪੇਸ਼ ਕੀਤਾ ਹੈ। ਲੇਖਕ ਨੇ ਇਸ ਪੁਸਤਕ ਦੇ ਪਹਿਲੇ ਭਾਗ ਵਿਚ ਇਸ ਬਾਣੀ ਦੇ ਮੂਲ ਪਾਠ ਦੀ ਸਰਲ ਤੇ ਸਿੱਧੀ ਵਿਆਖਿਆ ਕੀਤੀ ਹੈ ਤਾਂ ਜੋ ਪਾਠਕ ਇਸ ਬਾਣੀ ਬਾਰੇ ਜਾਣਕਾਰੀ ਪ੍ਰਾਪਤ ਕਰ ਸਕਣ। ਇਸ ਬਾਣੀ ਦੇ ਔਖੇ ਸ਼ਬਦਾਂ ਅਤੇ ਹੋਰ ਸੰਕੇਤਾਂ ਤੇ ਹਵਾਲਿਆਂ ਦਾ ਵੀ ਨਾਲੋਂ ਨਾਲ ਸਪਸ਼ਟੀਕਰਣ ਕੀਤਾ ਗਿਆ ਮਿਲਦਾ ਹੈ। ਆਮ ਤੌਰ ਤੇ ਇਸ ਬਾਣੀ ਦੇ ਟੀਕਿਆਂ ਵਿਚ ਵਿਆਖਿਆ ਇਤਨੀ ਵਿਸਤ੍ਰਿਤ ਹੋ ਜਾਂਦੀ ਹੈ ਕਿ ਉਹ ਇਸ ਬਾਣੀ ਦੀ ਸੰਗਲੀ ਬਧ ਤੇ ਲਗਾਤਾਰਤਾ ਵਾਲੀ ਵਿਆਖਿਆ ਦੇ ਰਾਹ ਵਿਚ ਰੁਕਾਵਟ ਬਣ ਜਾਂਦੀ ਹੈ। ਲੇਖਕ ਦੇ ਕਥਨ ਅਨੁਸਾਰ ਉਸ ਦਾ ਯਤਨ ਇਸ ਬਾਣੀ ਦੀ ਵਿਆਖਿਆ ਵਿਚ ਲਗਾਤਾਰਤਾ ਲਿਆ ਕੇ ਪਾਠਕਾਂ ਨੂੰ ਇਸ ਬਾਣੀ ਭਾਵਾਂ ਤੋਂ ਜਾਣੂੰ ਕਰਵਾਉਣਾ ਹੈ। ਇਸ ਯਤਨ ਵਿਚ ਉਹ ਸਫਲ ਹੋਇਆ ਹੈ।

ਇਸ ਪੁਸਤਕ ਦੇ ਦੂਜੇ ਭਾਗ ਵਿਚ ਲੇਖਕ ਨੇ 'ਆਸਾ ਦੀ ਵਾਰ' ਦੇ ਵਿਚਾਰ ਦਰਸ਼ਨ ਬਾਰੇ ਜਾਣਕਾਰੀ ਦੇਣ ਤੋਂ ਪਹਿਲੇ ਇਸ ਬਾਣੀ ਦੇ ਮਹੱਤਵ ਦਾ ਪਰਿਚਯ ਦਿੰਦਿਆਂ ਲਿਖਿਆ ਹੈ ਸਿੱਖੀ ਤੇ ਨਿਤਨੇਮ ਵਿਚ ਜਿਥੇ ਪੰਜ ਬਾਣੀਆਂ ਦੇ ਪਾਠ ਲਈ ਹਦਾਇਤ ਹੈ ਉਥੇ ਨਾਲ ਹੀ ਆਸਾ ਦੇ ਵਾਰ ਦੇ ਕੀਰਤਨ ਦਾ ਵੀ ਖਾਸ ਮਹੱਤਵ ਗਿਣਿਆ ਹੈ। ਲੇਖਕ ਨੇ ਪ੍ਰਿੰ. ਸਾਹਿਬ ਸਿੰਘ ਜੀ ਦੇ ਹਵਾਲੇ ਨਾਲ ਦੱਸਿਆ ਹੈ ਕਿ ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 463 ਤੋਂ ਲੈ ਕੇ 475 ਤਕ ਦਰਜ ਹੈ ਪਰ ਕੀਰਤਨੀ ਆਸਾ ਦੀ ਵਾਰ ਜਿਸ ਦਾ ਹੁਣ ਕੀਰਤਨ ਕੀਤਾ ਜਾਂਦਾ ਹੈ, ਦੀ ਹਰੇਕ ਪਉੜੀ ਦੇ ਸਲੋਕਾਂ ਤੋਂ ਪਹਿਲਾਂ ਵਾਰੋ ਵਾਰੀ ਛੰਦ ਜੋ ਆਸਾ ਮ : ੪, ਛੰਦ ਘਰ ੪ ਦੇ ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਦਾ ਵੀ ਕੀਰਤਨ ਕੀਤਾ ਜਾਂਦਾ ਹੈ। ਇਹ ਪਰੰਪਰਾ ਗੁਰੂ ਅਰਜਨ ਦੇਵ ਜੀ ਵੇਲੇ ਸ਼ੁਰੂ ਹੋਈ ਸੀ। ਡਾ. ਮਹਿਤਾ ਨੇ ਇਸ ਬਾਣੀ ਦਾ ਨਾਂ ਆਸਾ ਕੀ ਵਾਰ ਲਿਖਿਆ ਹੈ ਜਦਕਿ ਆਮ ਤੌਰ ਤੇ ਇਸ ਬਾਣੀ ਨੂੰ ਆਸਾ ਦੀ ਵਾਰ ਕਿਹਾ ਜਾਂਦਾ ਹੈ। ਉਸਨੇ ਇਹ ਦਲੀਲ ਦਿੱਤੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ 22 ਵਾਰਾਂ ਦਰਜ ਹਨ ਅਤੇ ਸਭ ਵਾਰਾਂ ਨਾਲ 'ਕੀ' ਸ਼ਬਦ ਦੀ ਵਰਤੋਂ ਹੀ ਮਿਲਦੀ ਹੈ। 'ਦੀ' ਕਿਤੇ ਵਰਤਿਆ ਨਹੀਂ ਮਿਲਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਤਕਰੇ ਵਿਚ ਵੀ ਆਸਾ ਕੀ ਵਾਰ ਲਿਖਿਆ ਹੋਇਆ ਹੈ। ਲੇਖਕ ਨੇ ਇਸ ਬਾਣੀ ਦੇ ਰਚਨਾ ਕਾਲ ਤੇ ਸਥਾਨ ਬਾਰੇ ਪੁਰਾਤਨ ਜਨਮਸਾਖੀ ਤੇ ਭਾਈ ਮਨੀ ਸਿੰਘ ਜੀ ਦੇ 'ਆਸਾ ਕੀ ਵਾਰ' ਦੇ ਟੀਕੇ ਦੇ ਆਧਾਰ ਤੇ ਇਸ ਬਾਰੇ ਭਰੋਸੇਯੋਗ ਚਰਚਾ ਕੀਤੀ ਹੈ। ਇਸ ਬਾਣੀ ਨੂੰ, ਜੋ 'ਟੁੰਡੇ ਅਸਰਾਜੇ ਕੀ ਧੁਨੀ' ਤੇ ਗਾਉਣ ਬਾਰੇ ਲਿਖਿਆ ਹੈ, ਵਿਚਾਰਦਿਆਂ ਲੇਖਕ ਨੇ ਟੁੰਡੇ ਅੰਸਰਾਜੇ ਦੀ ਕਥਾ ਬਿਆਨ ਕਰਦੇ

ਟੁੰਡੇ ਅਸਰਾਜੇ ਦੀ ਧੁਨੀ ਦੀ ਪੰਜ ਤੁਕੀ ਪਉੜੀ ਦਾ ਨਮੂਨਾ ਵੀ ਦਿੱਤਾ ਤਾਂ ਜੋ ਇਨ੍ਹਾਂ ਦੋਹਾਂ ਵਾਰਾਂ ਦੀ ਧੁਨੀ ਦੇ ਮੇਲ ਨੂੰ ਜਾਣ ਸਕੀਏ।

ਲੇਖਕ ਨੇ ਆਸਾ ਕੀ ਵਾਰ ਦੀ ਵਿਚਾਰ ਸੰਗਲੀ ਨੂੰ 30 ਹਿੱਸਿਆਂ ਵਿਚ ਵੰਡ ਕੇ ਵਿਚਾਰਨ ਦਾ ਉਦਮ ਕੀਤਾ ਹੈ ਅਤੇ ਆਖੀਰ ਵਿਚ ਇਹ ਟਿੱਪਣੀ ਕੀਤੀ ਹੈ ਕਿ ਆਸਾ ਕੀ ਵਾਰ ਦੀ ਵਿਚਾਰ ਸੰਗਲੀ ਵਿਚ ਪਰੁੱਚੇ ਵਿਚਾਰਾਂ ਤੇ ਭਾਵਾਂ ਨੂੰ ਐਸੀ ਤਰਤੀਬ ਵਿਚ ਉਸਾਰਿਆ ਗਿਆ ਹੈ ਕਿ ਮਨੁੱਖ ਨੂੰ ਆਪਣੇ ਜੀਵਨ ਵਿਚ ਆਦਮੀ ਤੋਂ ਦੇਵਤਾ ਬਣਨ ਦਾ ਉਦੇਸ਼ ਅਤੇ ਇਸ ਦੀ ਪ੍ਰਾਪਤੀ ਦੀ ਜੁਗਤਿ ਦਾ ਗਿਆਨ ਸਮਝ ਵਿਚ ਆ ਜਾਵੇ। ਇਹ ਬਾਣੀ ਮਨੁੱਖ ਨੂੰ ਸਹੀ ਜੀਵਨ ਜਾਚ ਦਰਸਾ ਕੇ ਸੱਚੇ ਗੁਰੂ ਦੀ ਉਪਮਾ ਕਰਦੀ, ਅਕਾਲ ਪੁਰਖ ਦੀ ਸਰਬ ਸਮਰਥਤਾ ਤੇ ਸਰਬ ਸ਼ਕਤੀਮਾਨਤਾ ਦੇ ਗੁਣਾਂ ਨੂੰ ਦਰਸਾ ਕੇ ਉਸ ਦੇ ਨਿਰਗੁਣ ਤੇ ਸਰਗੁਣ ਰੂਪ ਦੀ ਜਾਣਕਾਰੀ, ਸ੍ਰਿਸ਼ਟੀ ਦੀ ਰਚਨਾ, ਕਾਦਰ ਤੇ ਕੁਦਰਤ ਦੇ ਸੁਮੇਲ, ਮਨੁੱਖ ਦੀਆਂ ਸਮੱਸਿਆਵਾਂ, ਸੱਚ ਤੇ ਝੂਠ ਦਾ ਨਿਰਣੈ, ਜਪਾਂ ਤਪਾਂ ਤੇ ਤੀਰਥਾਂ ਦੇ ਗਮਣ ਹੋਰ ਪੂਜਾ ਪਾਠ ਤੇ ਬਾਹਰਲੇ ਦਿਖਾਵੇ, ਭੇਖਧਾਰੀ ਜੀਵਨ ਨੂੰ ਵਹਿਮਾਂ-ਭਰਮਾਂ ਤੋਂ ਛੁਟਕਾਰਾ ਦਵਾ ਕੇ ਗ੍ਰਿਹਸਤੀ ਜੀਵਨ ਵਿਚ ਰਹਿ ਕੇ, ਗੁਰੂ ਤੇ ਗੁਰ ਸ਼ਬਦ ਦੇ ਆਸ਼ੇ ਤੇ ਚੱਲਦਿਆਂ ਸਚਿ ਨੂੰ ਜੀਵਨ ਦਾ ਆਧਾਰ ਤੇ ਗੁਰੂ ਕਿਰਪਾ ਸਦਕਾ ਸ਼ੁਭ ਕਰਮਾਂ ਦੁਆਰਾ ਕਿਸੇ ਜੀਵਨ ਵਿਚ ਵੀ ਸਹਿਜ ਅਵਸਥਾ ਪ੍ਰਾਪਤ ਕਰਕੇ ਮੁਕਤੀ ਦਾ ਰਾਹ ਦਰਸਾ ਦਿੰਦੀ ਹੈ।(ਪੰ. 66)

ਡਾ. ਮਹਿਤਾ ਨੇ 'ਆਸਾ ਦੀ ਵਾਰ' ਦੇ ਵਿਚਾਰ ਦਰਸ਼ਨ ਦੇ ਪਿਛੋਕੜ ਵਿਚ ਰਾਜਸੀ,ਧਾਰਮਿਕ, ਸਾਮਾਜਿਕ ਤੇ ਸਭਿਆਚਾਰਕ ਜੋ ਤਸਵੀਰ ਇਸ ਬਾਣੀ ਤੋਂ ਉਘੜਦੀ ਹੈ, ਦਾ ਵਿਸ਼ਲੇਸ਼ਣ ਕਰਕੇ ਇਸ ਬਾਣੀ ਦੇ ਵਿਚਾਰ ਦਰਸ਼ਨ ਵਿਚ ਜੀਵਨ ਸਿੱਖਿਆ ਦੇ ਵਿਚਾਰਾਂ ਦੀ ਲੜੀ ਦਾ ਵਿਗਿਆਨਕ ਢੰਗ ਨਾਲ ਮੁਲ ਪਾਇਆ ਹੈ। ਉਸਨੇ ਇਸ ਚਰਚਾ ਵਿਚ ਅਕਾਲ ਪੁਰਖ ਸ੍ਰਿਸ਼ਟੀ, ਜੀਵ ਆਤਮਾ, ਆਤਮਾ ਅਤੇ ਸਰੀਰ, ਮਨ ਅਤੇ ਪੰਜ ਵਿਕਾਰਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਜੀਵ ਆਤਮਾ ਅਤੇ ਬੁੱਧੀ, ਗੁਰੂ, ਗੁਰੂ-ਦੁਆਰਾ ਦਰਸਾਈ ਧਾਰਮਿਕ ਨੈਤਿਕਤਾ, ਵਹਿਮਾਂ ਭਰਮਾਂ ਤੋਂ ਦੂਰ ਰਹਿਣਾ, ਨਾਮ ਸਿਮਰਨ, ਸਤਿ, ਸੰਤੋਖ, ਅਨੰਦ, ਭਾਣਾ ਮੰਨਣਾ, ਸੰਗਤ ਤੇ ਵਿਕਅਤੀਗਤ ਨੈਤਿਕਤਾ ਦੇ ਗੁਣਾਂ ਵਿਚ ਨਿਮਰਤਾ, ਦਾਨ ਪੁੰਨ, ਸੇਵਾ, ਜਤ-ਸਤ, ਨੇਕ ਕਿਰਤ ਅਤੇ ਸਮਾਜਿਕ ਨੈਤਿਕਤਾ ਵਿਚ ਵਿਅਕਤੀ ਤੇ ਸਮਾਜ ਵਿਚਲੇ ਸੰਬੰਧ, ਸੁੱਚ ਜਾਤ ਪਾਤ ਤੋਂ ਮੁਕਤ ਹੋਣਾ, ਸੂਤਕ ਤੇ ਵਹਿਮਾਂ ਦਾ ਤਿਆਗ, ਇਸਤ੍ਰੀ ਜਾਤੀ ਦੇ ਆਦਰ, ਮਨੁੱਖ ਦੀ ਆਜ਼ਾਦ ਹਸਤੀ ਤੇ ਬੀਰ ਭਾਵਨਾ ਦੀ ਸਿਲਸਿਲੇ ਵਾਰ ਰੂਪ ਵਿਚ ਜਾਣਕਾਰੀ ਦਿੱਤੀ ਹੈ। ਲੇਖਕ ਦਾ ਇਸ ਬਾਣੀ ਬਾਰੇ ਕਥਨ ਹੈ ਕਿ ਇਹ ਬਾਣੀ ਇਹ ਸਿੱਖਿਆ ਦਰਸਾਉਂਦੀ ਹੈ ਕਿ ਪਹਿਲਾ ਧਰਮ ਯੁੱਧ ਜਿਗਿਆਸੂ ਵਿਸ਼ੇ ਵਿਕਾਰਾਂ ਨਾਲ ਲੜੇ ਤੇ ਦੂਜਾ ਧਰਮ ਯੁੱਧ ਜਿਗਿਆਸੂ ਸਮਾਜ ਵਿਚ ਧਰਮ ਚਲਾਵਨ ਸੰਤ ਉਭਾਰਨ ਤੇ ਦੁਸਟ ਸਭਨ ਕਉ ਮੂਲ ਉਪਾਰਨ ਲਈ ਲੜੇ। ਇਕ ਅਕਾਲ ਪੁਰਖ ਦੇ ਦ੍ਰਿੜ੍ਹ ਵਿਸ਼ਵਾਸ਼ ਤੇ ਪ੍ਰੀਤ ਸਦਕਾ ਸੱਚਾ ਸੁੱਚਾ ਆਚਰਣ ਹੀ ਇਖਲਾਕੀ ਸ਼ਕਤੀ ਪੈਦਾ ਕਰਦਾ ਹੈ। ਇਵੇਂ ਇਹ ਬਾਣੀ ਗੁਰਮਤਿ ਦੇ ਮੂਲ ਸਿਧਾਂਤ ਸੰਤ ਸਿਪਾਹੀ ਦੇ ਆਸ਼ੇ ਨੂੰ ਹੀ ਰੂਪਮਾਨ ਕਰਦੀ ਹੈ।

ਇਸ ਪੁਸਤਕ ਦੇ ਤੀਜੇ ਭਾਗ ਵਿਚ ਡਾ 'ਮਹਿਤਾ ਨੇ ਆਸਾ ਦੀ ਵਾਰ' ਦੀ ਕਾਵਿ ਕਲਾ ਬਾਰੇ ਵਿਚਾਰ ਕਰਦਿਆਂ ਇਸ ਬਾਣੀ ਦੇ ਵਾਰ ਰੂਪਾਕਾਰ, ਛੰਦ ਯੋਜਨਾ, ਸੰਗੀਤ ਯੋਜਨਾ, ਰਸਾਂ ਅਲੰਕਾਰਾਂ, ਪ੍ਰਤੀਕਾਂ ਅਤੇ ਇਸ ਦੀ ਭਾਸ਼ਾ ਦੀਆਂ ਵਿਸ਼ੇਸ਼ਤਾਈਆਂ ਨੂੰ ਪਰਖਿਆ ਹੈ। ਲੇਖਕ ਦਾ

ਇਹ ਨਿਰਣਾ ਕਾਫੀ ਤਰਕਸ਼ੀਲ ਹੈ ਕਿ ਇਸ ਬਾਣੀ ਅੰਦਰ ਭਾਸ਼ਾਵਾਂ ਦੀ ਵਿਵਿਧਤਾ ਹੈ ਪਰ ਇਸ ਦੇ ਬਾਵਜੂਦ ਇਹ ਪੰਡਤਾਊ ਜਾਂ ਔਖੀ ਨਹੀਂ। ਇਹ ਬਾਣੀ ਛੇਤੀ ਸਮਝ ਵਿਚ ਆ ਜਾਣ ਵਾਲੀ ਹੈ। ਇਸ ਵਾਰ ਦੀ ਭਾਸ਼ਾ ਇਤਨੀ ਸਰਲ ਹੈ ਕਿ ਇਹ ਪਾਠ ਕਰਨ ਵਾਲੇ ਨੂੰ ਜਲਦੀ ਕੰਠ ਹੋ ਜਾਂਦੀ ਹੈ। ਇਸ ਵਾਰ ਅੰਦਰ ਐਸੀ ਸ਼ਕਤੀ ਹੈ ਕਿ ਇਸ ਦੇ ਭਾਵ ਅਰਥ ਜੀਵ ਅੰਦਰ ਸਹਿਜੇ ਹੀ ਘਰ ਕਰ ਜਾਂਦੇ ਹਨ। ਇਹ ਬਾਣੀ ਕਾਵਿ ਕਲਾ ਦੇ ਪੱਖੋਂ ਇਕ ਮਹਾਨ ਰਚਨਾ ਹੈ।(ਪੰ.97)

ਇਸ ਪੁਸਤਕ ਦੇ ਚੌਥੇ ਭਾਗ ਵਿਚ ਲੇਖਕ ਨੇ ਕੀਰਤਨੀ 'ਆਸਾ ਦੀ ਵਾਰ' ਵਿਚ ਹਰੇਕ ਪਉੜੀ ਦੇ ਸ਼ਲੋਕ ਤੋਂ ਪਹਿਲਾਂ ਆਸਾ ਮਹਲਾ ੪ ਛੰਦ ਘਰੁ ੪ ਦੇ ਛਕੇ ਛੰਦਾਂ ਨੂੰ ਗਾਇਨ ਕਰਨ ਦੀ ਮਰਿਆਦਾ ਨੂੰ ਸਾਹਮਣੇ ਰੱਖਦਿਆਂ ਗੁਰਬਾਣੀ ਪ੍ਰੇਮੀਆਂ ਤੇ ਪਾਠਕਾਂ ਦੀ ਸਹੂਲਤ ਲਈ ਇਨ੍ਹਾਂ ਦੀ ਵਿਆਖਿਆ ਪੇਸ਼ ਕਰਕੇ ਵੀ ਇਕ ਸਲਾਹੁਣਯੋਗ ਕਾਰਜ ਕੀਤਾ ਹੈ।

ਕੁਲ ਮਿਲਾ ਕੇ ਇਹ ਪੁਸਤਕ 'ਆਸਾ ਦੀ ਵਾਰ' ਦੇ ਬਹੁ ਪੱਖੀ ਅਧਿਐਨ ਬਾਰੇ ਇਕ ਪ੍ਰਮਾਣਿਤ ਪੁਸਤਕ ਕਹੀ ਜਾ ਸਕਦੀ ਹੈ। ਹੁਣ ਤਕ ਇਸ ਬਾਣੀ ਦੇ ਟੀਕੇ ਅਤੇ ਸਾਹਿਤਕ ਗੁਣਾਂ ਨੂੰ ਵਿਚਾਰਨ ਵਾਲੀਆਂ ਪੁਸਤਕਾਂ ਤਾਂ ਉਪਲਬਧ ਹਨ, ਪਰ ਇਹ ਆਪਣੀ ਤਰ੍ਹਾਂ ਦੀ ਪਹਿਲੀ ਪੁਸਤਕ ਹੈ ਜਿਸ ਵਿਚ ਇਸ ਬਾਣੀ ਦੀ ਵਿਆਖਿਆ ਦੇ ਨਾਲ ਇਸ ਦੇ ਵਿਚਾਰ ਦਰਸ਼ਨ ਅਤੇ ਕਲਾਤਮਿਕ ਗੁਣਾਂ ਬਾਰੇ ਇਕੋ ਥਾਂ ਸਮੱਗਰ ਰੂਪ ਵਿਚ ਜਾਣਕਾਰੀ ਪ੍ਰਾਪਤ ਹੋ ਜਾਂਦੀ ਹੈ।

**6 'ਅਕਾਲ ਉਸਤਤਿ' : ਚੋਣਵਾਂ ਪਾਠ ਤੇ ਵਿਆਖਿਆ ਅਤੇ ਵਿਚਾਰ ਦਰਸ਼ਨ (2003)**

'ਅਕਾਲ ਉਸਤਤਿ' : ਚੋਣਵਾਂ ਪਾਠ ਤੇ ਵਿਆਖਿਆ ਅਤੇ ਵਿਚਾਰ ਦਰਸ਼ਨ ਪੁਸਤਕ ਵਿਚ ਡਾ. ਗੁਰਚਰਨ ਸਿੰਘ ਮਹਿਤਾ ਨੇ ਅਕਾਲ ਉਸਤਤਿ ਜੋ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਅਦੁੱਤੀ ਬਾਣੀ ਹੈ, ਸੰਬੰਧੀ ਜਾਣਕਾਰੀ ਪ੍ਰਦਾਨ ਕੀਤੀ ਹੈ ਅਤੇ ਇਸ ਦਾ ਪੁਨਰ ਮੁਲਾਂਕਣ ਕਰਦਿਆਂ ਇਸ ਰਚਨਾ ਨੂੰ ਗੁਰਮਤਿ ਸਾਹਿਤ ਦੀ ਇਕ ਵਿਸ਼ੇਸ਼ ਪ੍ਰਾਪਤੀ ਸਿੱਧ ਕੀਤਾ ਹੈ।

ਵਿਦਵਾਨ ਲੇਖਕ ਨੇ 'ਅਕਾਲ ਉਸਤਤਿ' ਦੇ ਭਾਵਾਂ ਅਤੇ ਅਨੁਭਾਵਾਂ ਨੂੰ ਪਾਠਕ ਤਕ ਪਹੁੰਚਾਉਣ ਲਈ ਆਪਣੇ ਅਧਿਐਨ ਨੂੰ ਦੋ ਭਾਗਾਂ : ਚੋਣਵਾਂ ਪਾਠ ਤੇ ਵਿਆਖਿਆ ਅਤੇ ਵਿਚਾਰ ਦਰਸ਼ਨ ਵਿਚ ਵੰਡਿਆਂ ਹੈ। ਪਹਿਲੇ ਭਾਗ ਵਿਚ ਅਕਾਲ ਉਸਤਤਿ ਦੇ ਚੋਣਵੇਂ ਪਾਠ ਦੀ ਵਿਆਖਿਆ ਕੀਤੀ ਗਈ ਹੈ ਤੇ ਦੂਜੇ ਵਿਚ ਅਕਾਲ ਉਸਤਤਿ ਦੇ ਫਲਸਫੇ ਦੀ ਸਾਰਥਕਤਾ ਨੂੰ ਪ੍ਰਗਟਾਇਆ ਗਿਆ ਹੈ।

ਆਪਣੇ ਅਧਿਐਨ ਨੂੰ ਯੋਜਨਾਬੱਧ ਢੰਗ ਨਾਲ ਪੇਸ਼ ਕਰਨ ਲਈ ਲੇਖਕ ਨੇ ਦੂਜੇ ਭਾਗ ਨੂੰ ਅੱਠ ਸਿਰਲੇਖਾਂ ਵਿਚ ਵੰਡਿਆ ਹੈ ਜਿਵੇਂ : 1. ਅਕਾਲ ਉਸਤਤਿ ਦਾ ਮਹੱਤਵ 2. ਅਕਾਲ ਉਸਤਤਿ ਦਾ ਸਿਰਜਣ ਮਨੋਰਥ 3. ਇਸ਼ਟ ਸਰੂਪ ਅਕਾਲ ਪੁਰਖ ਦਾ ਸੰਕਲਪ 4. ਅਕਾਲ ਪੁਰਖ ਦੀ ਪ੍ਰਾਪਤੀ ਲਈ ਕੀਤੇ ਜਾਂਦੇ ਵਹਿਮਾਂ ਭਰਮਾਂ ਦਾ ਵਿਸ਼ਲੇਸ਼ਣ 5. ਅਕਾਲ ਪੁਰਖ ਦੀ ਪ੍ਰਾਪਤੀ ਦਾ ਸੱਚਾ ਮਾਰਗ – ਕੇਵਲ ਪੂਰਨ ਪ੍ਰੀਤ 6. ਪ੍ਰਭੂ ਪ੍ਰੀਤ ਦੀ ਸਾਧਨਾ ਦਾ ਪ੍ਰਯੋਜਨ 7. ਅਕਾਲ ਉਸਤਤਿ ਦੇ ਵਿਚਾਰ ਦਰਸ਼ਨ ਦਾ ਮਹੱਤਵ 8. ਅਕਾਲ ਉਸਤਤਿ ਅਲੌਕਿਕ ਕਲਾਤਮਿਕ ਵਚਿੱਤਰਤਾ ਦੀ ਚਮਤਕਾਰੀ ਰਚਨਾ। ਇਨ੍ਹਾਂ ਸਿਰਲੇਖਾਂ ਅਧੀਨ ਲੇਖਕ ਨੇ ਸੰਜਮ ਅਥਵਾ ਗੁੱਟ ਸ਼ੈਲੀ ਵਿਚ ਆਪਣੇ ਵਿਚਾਰਾਂ ਨੂੰ ਬਿਆਨ ਕਰਕੇ ਗਾਗਰ ਵਿਚ ਸਾਗਰ ਭਰਨ ਵਾਲੀ ਗੱਲ ਕੀਤੀ ਹੈ।

ਲੇਖਕ ਅਨੁਸਾਰ ਅਕਾਲ ਉਸਤਤਿ ਦੀ ਰਚਨਾ ਬਦੇਸ਼ੀ ਮੁਗਲੀਆਂ ਹਕੂਮਤ ਦੇ ਤੀਬਰ ਪ੍ਰਤਿਕਰਮ ਵਜੋਂ ਹੋਂਦ ਵਿਚ ਆਈ। ਇਸ ਦੀ ਸਿਰਜਨਾ ਦਾ ਮਨੋਰਥ ਸਿੱਖਾਂ ਵਿਚ ਬੀਰ ਰਸੀ

ਭਾਵਨਾ ਦਾ ਸੰਚਾਰ ਕਰਕੇ ਖਾਲਸੇ ਦੇ ਜੀਵਨ ਸਿਧਾਂਤਾਂ ਨੂੰ ਦ੍ਰਿੜ੍ਹ ਕਰਵਾਉਣਾ ਹੈ ਤਾਂ ਕਿ ਨਿਰਭੈ ਮਨੁੱਖਾਂ ਦੀ ਉਸਾਰੀ ਹੋ ਸਕੇ ਤੇ ਉਹ ਭੱਖਦੀ ਜੀਵਨ ਸ਼ੈਲੀ ਰਾਹੀਂ ਮਾਨਵਤਾ ਨੂੰ ਬੰਧਨ ਮੁਕਤ ਕਰ ਸਕਣ। ਇਸ ਕਰਕੇ ਇਸ ਰਚਨਾ ਵਿਚ ਅਕਾਲ ਪੁਰਖ ਨੂੰ ਸਰਬ ਲੋਹ ਦਾ ਸਰੂਪ ਤੇ ਸੱਤਾ ਦਾ ਪ੍ਰਤੀਕ ਮੰਨ ਕੇ ਅਕਾਲ ਪੁਰਖ ਦੀ ਉਸਤਤਿ ਤੇ ਭਗਤੀ ਦੇ ਗੀਤ ਗਾਏ ਗਏ ਹਨ ਤਾਂ ਜੋ ਮਨੁੱਖ ਵਿਚ ਭਗਤੀ ਤੇ ਸ਼ਕਤੀ ਦਾ ਸੰਚਾਰ ਹੋ ਸਕੇ।

ਇਹ ਪੁਸਤਕ ਗੁਰੂ ਗੋਬਿੰਦ ਸਿੰਘ ਜੀ ਬਾਰੇ ਪਾਏ ਜਾਂਦੇ ਭੁਲੇਖਿਆਂ ਦਾ ਨਿਵਾਰਣ ਵੀ ਕਰਦੀ ਹੈ। ਫਿਰਕੂ ਸੋਚ ਵਾਲੇ ਕਈ ਬਿਪਰਵਾਦੀ ਦਸਵੇਂ ਗੁਰੂ ਜੀ ਨੂੰ ਭਵਾਨੀ ਜਾਂ ਦੁਰਗਾ ਦਾ ਪੁਜਾਰੀ ਦਸਦੇ ਹਨ।ਡਾ. ਮਹਿਤਾ ਇਸ ਸ਼ੰਕੇ ਦਾ ਨਿਵਾਰਣ ਕਰਦਾ ਹੋਇਆ ਪੰਨ 73 ਤੇ ਲਿਖਦਾ ਹੈ ਕਿ ਅਕਾਲ ਪੁਰਖ ਭਗਵਤ ਦੀ ਇਹ ਸ਼ਕਤੀ ਭਗਵਤ ਤੋਂ ਕੋਈ ਵੱਖਰੀ ਸੱਤਾ ਨਹੀਂ ਜਿਸਨੂੰ ਕਈ ਭੁਲੇਖੇ ਨਾਲ ਚੰਡੀ ਜਾਂ ਦੁਰਗਾ ਜਾਂ ਭਵਾਨੀ ਦੇ ਰੂਪ ਵਿਚ ਮੰਨਦੇ ਹਨ। ਲੇਖਕ ਨੇ ਅਕਾਲ ਉਸਤਤਿ ਦੇ ਆਰੰਭ ਵਿਚ ਆਏ ਗੁਰੂ ਗੋਬਿੰਦ ਸਿੰਘ ਜੀ ਫੁਰਮਾਨ ਦਾ ਹਵਾਲਾ ਦਿੰਦਿਆਂ ਆਖਿਆ ਹੈ ਕਿ ਭਵਾਨੀ ਜਾਂ ਦੁਰਗਾ ਤਾਂ ਅਕਾਲ ਪੁਰਖ ਦੇ ਚਰਨਾਂ ਦੀ ਦਾਸੀ ਹੈ। ਜਿਵੇਂ :

ਅਨਹਦ ਰੂਪ ਅਨਾਹਦ ਬਾਨੀ ॥ ਚਰਨ ਸਰਨ ਜਿਹ ਬਸਤਿ ਭਵਾਨੀ ॥੫॥

ਪੰਨਾ 76 ਤੇ ਲੇਖਕ ਫਿਰ ਸਪਸ਼ਟ ਕਰਦਾ ਹੈ ਕਿ ਦੇਵੀ ਦੇਵਤੇ ਪਰਮਾਤਮਾ ਦਾ ਬਦਲ ਨਹੀਂ ਹੋ ਸਕਦੇ।ਇਹ ਤਾਂ ਪ੍ਰਭੂ ਦੀ ਲੀਲਾ ਦਾ ਹਿੱਸਾ ਹਨ।ਦੇਵੀ ਦੇਵਤਿਆਂ ਨੂੰ ਇਸ਼ਟ ਕਰਕੇ ਪੂਜਣਾ ਭਰਮ ਕਰਮ ਹੈ।

ਇਸ ਪੁਸਤਕ ਦੀ ਇਕ ਹੋਰ ਪ੍ਰਾਪਤੀ ਅਕਾਲ ਉਸਤਤਿ ਬਾਣੀ ਵਿਚ ਪ੍ਰਗਟਾਏ ਅਕਾਲ ਪੁਰਖ ਦਾ ਵਿਰਾਟ ਦਰਸ਼ਨ ਕਰਾਉਣ ਨਾਲ ਸੰਬੰਧਿਤ ਹੈ। ਉਸਦੇ ਨਿਰਗੁਣ ਤੇ ਸਰਗੁਣ ਸਰੂਪ ਕਰਤਾ, ਭਰਤਾ ਤੇ ਹਰਤਾ ਦਾ ਸੰਕਲਪ, ਦਾਤਾ ਤੇ ਮੰਗਤਾ, ਹਿੰਦੂ ਤੇ ਤੁਰਕ, ਤ੍ਰਿਗੁਣ ਅਤੀਤ ਦੇ ਸਰਗੁਣ ਸਰੂਪ ਦੇ ਵਿਰੋਧਾਭਾਸੀ ਲਛਣ ਵਾਲੇ ਰੂਪਾਂ ਵਿਚ ਉਸ ਦੀ ਸਰਬ ਵਿਆਪਕਤਾ, ਉਸ ਦੇ ਕਿਸੇ ਜਾਤ, ਨਸਲ, ਮਜ਼੍ਹਬ, ਦੇਸ਼ ਆਦਿ ਇਲਾਕਿਆਂ ਦੀ ਹੱਦ ਬੰਦੀ ਤਕ ਮਹਿਦੂਦ ਨਾ ਹੋਣਾ, ਉਸ ਦਾ ਸਰਬ ਨਿਵਾਸੀ ਸਦਾ ਅਲੇਪਾ ਦਾ ਸਰੂਪ, ਉਸ ਦਾ ਬਿਬੇਕੀ ਰੂਪ ਅਤੇ ਬਿਬੇਕ ਬੁੱਧ ਸਦਕਾ ਸੁਖ ਸ਼ਾਂਤੀ ਦੀ ਬਚਨ ਬੱਧਤਾ ਆਦਿ ਦਾ ਵਿਵਰਣ ਪ੍ਰਭਾਵਸ਼ਾਲੀ ਤੇ ਖਿੱਚਮਈ ਹੈ।

ਲੇਖਕ ਨੇ ਦੱਸਿਆ ਹੈ ਕਿ ਅਕਾਲ ਪੁਰਖ ਦੀ ਬਾਣੀ ਅਨੁਸਾਰ ਮੂਰਤੀ ਪੂਜਾ ਭੁਲੇਖੇ ਵਾਲਾ ਕਰਮ ਹੈ। ਸਿਰਫ ਇਕੋ ਇਕ ਅਕਾਲ ਪੁਰਖ ਦੀ ਭਗਤੀ ਦ੍ਰਿੜ੍ਹ ਕਰਨੀ ਚਾਹੀਦੀ ਹੈ। ਹੋਰ ਬ੍ਰਹਮਾਂ, ਬਿਸ਼ਨ, ਸ਼ੰਕਰ, ਪੈਗੰਬਰ, ਸ਼ੇਖ ਪੀਰ, ਕਾਜ਼ੀ ਦਰਵੇਸ਼ ਆਦਿ ਹੋਰ ਮਨੁੱਖਾਂ ਵਾਂਗ ਅਕਾਲ ਪੁਰਖ ਨੇ ਪੈਦਾ ਕੀਤੇ ਹਨ ਤੇ ਉਹ ਆਪ ਹੀ ਇਨ੍ਹਾਂ ਦਾ ਵਿਨਾਸ਼ ਕਰਦਾ ਹੈ। ਅਕਾਲ ਪੁਰਖ ਦੀ ਪ੍ਰਾਪਤੀ ਲਈ ਗਿਆਨ ਮਾਰਗ, ਧਿਆਨ ਮਾਰਗ, ਨਵਿਰਤੀ ਮਾਰਗ, ਧਰਮ ਗ੍ਰੰਥਾਂ ਦੇ ਫੋਕੇ ਪਾਠ-ਪਠਨ, ਅਗਨੀ ਹੋਮ, ਨਿਉਲੀ ਕਰਮ, ਤੀਰਥਾਂ ਦਾ ਭਰਮਣ, ਇਸ਼ਨਾਨ ਦਾਨ ਦੀਆਂ ਕ੍ਰਿਆਵਾਂ ਜੀਵਨ ਅੰਜਾਈ ਗੁਆਉਣ ਦੇ ਸਮਾਨ ਹਨ। ਕਰਮਾਂ ਬਾਰੇ ਅਕਾਲ ਉਸਤਤਿ ਦਾ ਫੈਸਲਾ ਹੈ ਕਿ ਸਾਡੀ ਸਮਾਧੀ ਤੇ ਸਿੱਧੀ ਹੇਚ ਹਨ। ਮਨੁੱਖ ਅਪਣੇ ਕ੍ਰਿਆ ਸਰੂਪ ਤੋਂ ਵੱਖ ਨਹੀਂ ਹੋ ਸਕਦਾ। ਸਾਡੀ ਮੁਕਤੀ ਤਾਂ ਪਰੰਪਰਾ ਦੇ ਬੰਧਨਾਂ ਦਾ ਥਾਂ ਆਪਣੀ ਕ੍ਰਿਆ ਨੂੰ ਦਰੁਸਤ ਕਰਨ ਵਿਚ ਹੈ। ਆਪਣੇ ਬੰਧਨਾਂ ਨੂੰ ਆਪਣੇ ਹੱਥਾਂ ਨਾਲ ਕੱਟਣ ਵਿਚ ਹੈ। ਭਾਵਨਾ ਰਹਿਤ ਪੂਜਾ ਵਿਧੀਆਂ ਪਖੰਡ ਜਾਲ ਹਨ ਜੋ ਮਨੁੱਖ ਜਾਤੀ ਨੂੰ ਹਿੰਦੂ ਤੇ ਮੁਸਲਮਾਨ ਵਿਚ ਵੰਡ ਕੇ ਧਾਰਮਿਕ ਕੱਟੜਤਾ ਪੈਦਾ ਕਰਦੀਆਂ ਹਨ

ਅਤੇ ਦੈਵੀ ਵਿਧਾਨ ਦੀ ਕੇਂਦਰੀ ਸਭਿਆਤਾਵਾਂ ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਬੋ ਦੇ ਵਿਰੁੱਧ ਕਰ ਦਿੰਦੀਆਂ ਹਨ। ਅਕਾਲ ਪੁਰਖ ਦੀ ਪ੍ਰਾਪਤੀ ਦਾ ਅਸਲ ਮਾਰਗ ਨਾਮ ਸਿਮਰਨ ਵਾਲਾ ਪ੍ਰਭੂ-ਪ੍ਰੀਤ ਦਾ ਮਾਰਗ ਹੈ। ਪ੍ਰਭੂ ਪ੍ਰੀਤ ਆਧਾਰਿਤ ਮੰਨ ਲੈਣ ਚਾਹੀਦਾ ਹੈ। ਮਨੁੱਖ ਜਗਦੀਸ਼ ਦਾ ਅੰਸ਼ ਹੈ ਤੇ ਅੰਸ਼ ਜਗਦੀਸ਼ ਨਾਲ ਅਭੇਦ ਹੋਣ ਦੀ ਸਮਰੱਥਾ ਰੱਖਦਾ ਹੈ।

ਲੇਖਕ ਨੇ ਡੂੰਘੇਰੀ ਨੀਝਾਂ ਨਾਲ 'ਅਕਾਲ ਉਸਤਤਿ' ਦਾ ਅਧਿਐਨ ਕਰਦਿਆਂ ਇਸ ਰਚਨਾ ਦੇ ਛੰਦ 200 ਤੋਂ ਲੈ ਕੇ 210 ਤੱਕ ਵਿਚੋਂ ਧਰਮ-ਵਿਗਿਆਨ ਨਾਲ ਸੰਬੰਧਿਤ ਸਾਰੇ ਹੀ ਬਿਬੇਕੀ ਪ੍ਰਸ਼ਨਾਂ ਦਾ ਵਿਸ਼ਲੇਸ਼ਣ ਕੀਤਾ ਹੈ। ਉਸ ਨੇ ਇਹ ਮਤ ਪ੍ਰਗਟ ਕੀਤਾ ਹੈ ਕਿ ਆਤਮਾ ਤੇ ਸ੍ਰਿਸ਼ਟੀ, ਧਰਮ ਤੇ ਕਰਮ, ਜੀਵਨ ਤੇ ਮੌਤ, ਸੁਘੜ ਤੇ ਮੂੜ੍ਹ, ਨਿੰਦਾ ਤੇ ਜਸ, ਪਾਪ ਤੇ ਪੁੰਨ, ਜੋਗ ਤੇ ਭੋਗ, ਰੋਗ ਤੇ ਰਾਗ, ਸ੍ਰਿਸ਼ਟਿ ਤੇ ਭ੍ਰਿਸ਼ਟਿ, ਕਰਮ ਤੇ ਭਰਮ, ਸੁਚੇਤ ਤੇ ਅਚੇਤ, ਗਿਆਨ ਤੇ ਅਗਿਆਨ ਦੇ ਖੇਤਰ ਨਾਲ ਸੰਬੰਧਿਤ ਸਾਰੇ ਪ੍ਰਸ਼ਨਾਂ ਦਾ ਉੱਤਰ ਲੱਭਣ ਵਿਚ ਜਿਗਿਆਸੂ ਲਈ ਜ਼ਰੂਰੀ ਹੈ ਕਿ ਕਿਸੇ ਵਿਚੋਲੇ ਦਾ ਆਸਰਾ ਨਾ ਤੱਕਦੇ ਹੋਏ ਸ਼ਬਦ ਜਾਂ ਬਾਣੀ ਦੀ ਸ਼ਰਨ ਲੈਣੀ ਚਾਹੀਦੀ ਹੈ। ਲੇਖਕ ਹਮੇਸ਼ਾ ਪਾਠਕ ਨੂੰ ਸਾਹਮਣੇ ਰੱਖਦਾ ਹੈ ਤੇ ਆਪ ਵਿਚੋ ਵਿਚੋਲਾ ਬਣ ਕੇ ਇਸ ਬਾਣੀ ਦੇ ਸਾਰ-ਤਤ ਪਾਠਕ ਨੂੰ ਸਮਝਾਉਂਦਾ ਹੈ ਤੇ ਇਸ ਬਾਣੀ ਵਿਚਲੇ ਭਾਵ-ਵਿਸਥਾਰ ਪ੍ਰਤੀ ਸਿੱਟੇ ਕੱਢਦਾ ਹੈ। ਪੰਨਾ 90 'ਤੇ ਉਹ ਲਿਖਦਾ ਹੈ ਸਿੱਟਾ ਇਹ ਕੱਢਿਆ ਹੈ ਕਿ ਅਕਾਲ ਪੁਰਖ ਸਿਫ਼ਤਾਂ ਤੇ ਗੁਣਾਂ ਦਾ ਮੁਜੱਸਮਾ ਹੈ ਅਤੇ ਨਾਲ ਹੀ ਸਿਫ਼ਤਾਂ ਤੇ ਗੁਣਾਂ ਦਾ ਸ੍ਰੋਤ ਹੈ। ਅਕਾਲ ਪੁਰਖ ਦੀ ਪ੍ਰੀਤ ਵਿਚ ਭਿੱਜ ਕੇ ਉਸ ਦੇ ਗੁਣਾਂ ਦਾ ਬਖਾਨ ਹੀ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਉਸ ਦੀ ਉਸਤਤਿ ਤੇ ਸਿਮਰਨ ਕਰਦਿਆਂ ਇਹ ਮਾਨਵ ਸੁਭਾ ਦਾ ਅੰਗ ਬਣ ਜਾਣ।'

'ਅਕਾਲ ਉਸਤਤਿ' ਦੀ ਬਾਣੀ ਵਿਚ, ਫੈਲੇ ਹੋਏ ਪਰਮਾਤਮਾ ਦੇ ਬ੍ਰਹਮੰਡ ਕਾਲ, ਸੰਸਾਰ ਕਾਲ ਤੇ ਮਨੁੱਖਤਾ ਨਾਲ ਸੰਬੰਧਾਂ ਦਾ ਵਰਣਨ ਡਾ. ਮਹਿਤਾ ਨੇ ਬੜਾ ਵਿਸਥਾਰ ਦਿੱਤਾ ਹੈ। ਸੰਸਾਰ ਦੀ ਸਾਜਨਾ ਦਾ ਪ੍ਰਯੋਜਨ, ਪਰਮਾਤਮਾ ਦਾ ਕਰਤੱਵ, ਮਨੁੱਖ ਦੀ ਦਿੱਵ-ਸ਼ਕਤੀ ਦੇ ਦੂਰਦਰਸ਼ੀ ਸਿੱਟਿਆਂ ਬਾਰੇ ਤੇ ਦੈਵੀ ਸਭਿਆਚਾਰ ਦੀ ਉਸਾਰੀ ਵਿਚ ਮਨੁੱਖ ਦੀ ਆਪਣੀ ਦਿੱਵ-ਸ਼ਕਤੀ ਤੇ ਚੇਤਨਾ ਦੀ ਸਾਰਥਕਤਾ ਪ੍ਰਤੀ ਭਰਵੀਂ ਜਾਣਕਾਰੀ ਪੰਨਾ 90 ਤੇ ਦਿੱਤੀ ਗਈ ਹੈ। ਸੇਵਾ ਤੇ ਕੁਰਬਾਨੀ ਦੇ ਧੁਰਿਆਂ ਨਾਲ ਜੁੜ ਕੇ ਦੈਵੀ ਸਭਿਅਤਾ ਦੀ ਉਸਾਰੀ ਹੋ ਸਕਦੀ ਹੈ। ਸੇਵਾ ਤੇ ਕੁਰਬਾਨੀ ਦੀ ਜੀਵਨ ਜਾਚ ਦਾ ਸੋਮਾ ਗੁਰ ਸ਼ਬਦ ਤੇ ਗੁਰ ਸਿਖਿਆ ਹੀ ਹੈ, ਜੋ ਇਕ ਗੁਰਮੁਖ ਦੀ ਆਤਮਾ ਵਿਚ ਸੁਤੰਤਰਤਾ, ਨਿਰਭੈਤਾ, ਦਿੱਵਤਾ ਪ੍ਰਤੀ ਸੁਚੇਤਤਾ ਤੇ ਆਜ਼ਾਦ ਹਸਤੀ ਪ੍ਰਤੀ ਚੇਤੰਨਤਾ ਨੂੰ ਜਾਗਰੂਕ ਕਰ ਦਿੰਦੀ ਹੈ। ਇਹੋ ਜਿਹੀ ਗੁਰਮੁਖ ਆਤਮਾ ਹੀ ਦੈਵੀ-ਸਭਿਆਚਾਰ ਦੀ ਉਸਾਰੀ ਕਰ ਸਕਦੀ ਹੈ।

ਲੇਖਕ ਅਨੁਸਾਰ ਪ੍ਰਭੂ ਪ੍ਰੀਤ ਦਾ ਮੁਖ ਆਦਰਸ਼ ਮਾਨਵੀ ਕਦਰਾਂ ਕੀਮਤਾਂ, ਚੰਗਿਆਈ ਅਤੇ ਨੇਕੀ ਦਾ ਰਾਜ ਸਥਾਪਨ ਕਰਨਾ ਹੈ। ਇਸ ਮਨੋਰਥ ਦੀ ਪ੍ਰਾਪਤੀ ਲਈ ਨੇਕੀ ਦਾ ਵਿਕਾਸ ਅਤੇ ਬਦੀ ਦਾ ਨਾਸ ਤੇ ਆਦਰਸ਼ ਸਾਹਮਣੇ ਰੱਖਣਾ ਜ਼ਰੂਰੀ ਹੈ। ਲੋਕ-ਹਿੱਤੂ ਨਿਜ਼ਾਮ ਦੀ ਸਥਾਪਤੀ ਲਈ ਗੁਰੂ ਗੋਬਿੰਦ ਸਿੰਘ ਨੇ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਮਨੁੱਖੀ ਨਵ-ਨਿਰਮਾਣ ਦੀ ਲਹਿਰ ਨੂੰ ਖਾਲਸਾ ਰੂਪ ਦੀ ਸਿਰਜਨਾ ਕਰਕੇ ਅੰਤਿਮ ਛੋਹਾਂ ਦਿੱਤੀਆਂ ਸਨ ਤੇ ਖਾਲਸਾ ਨਿਰਭੈ ਹੋ ਕੇ ਵੈਰੀਆਂ ਵਿਰੁੱਧ ਡੱਟਿਆ ਸੀ। ਸਭ ਦਾ ਨਿਰਭੈ ਹੋਣਾ ਹੀ ਪਰਮ ਆਦਰਸ਼ ਹੈ, ਜੋ ਹਰ ਪ੍ਰਕਾਰ ਦੀ ਸੁਤੰਤਰਤਾ ਦਾ ਜ਼ਾਮਨ ਹੈ।

ਲੇਖਕ ਮੁਤਾਬਿਕ ਇਸ ਬਾਣੀ ਨੇ ਵਿਸ਼ਵ ਤੇ ਮਾਨਵਤਾ ਦੇ ਕਲਿਆਣ ਲਈ ਰੱਬੀ

ਏਕਤਾ, ਅਨੇਕਤਾ ਵਿਚ ਏਕਤਾ, ਸਰਬਤ ਦੀ ਬਰਾਬਰੀ, ਭਾਈਚਾਰਕ ਸਾਂਝ ਦੀ ਭਾਵਨਾ ਨੂੰ ਗ੍ਰਹਿਣ ਕਰਨ 'ਤੇ ਜ਼ੋਰ ਦਿੱਤਾ ਹੈ। ਇਸ ਬਾਣੀ ਨੇ ਮਾਨਵਤਾ ਦੇ ਆਦਰਸ਼ਾਂ ਨਾਲ ਸੰਜੁਗਤ ਹੋਏ ਖ਼ਾਲਸਾ ਰੂਪ ਦੇ ਕਿਰਦਾਰ ਨੂੰ ਪੇਸ਼ ਕੀਤਾ ਹੈ। ਇਸ ਬਾਣੀ ਵਿਚ ਰੱਬੀ ਧਰਮ ਨੂੰ ਅਪਨਾਉਣ 'ਤੇ ਜ਼ੋਰ ਹੈ ਜਿਸ ਦਾ ਉਦੇਸ਼ ਵੱਖ-ਵੱਖ ਧਰਮਾਂ ਦੀ ਸੁਰੱਖਿਅਤਾ ਹੁੰਦਾ ਹੈ। ਇਸ ਬਾਣੀ ਨੇ ਵਿਸ਼ਵ ਦੀ ਬਹੁ-ਧਰਮੀ ਸਭਿਆਚਾਰਕ ਵੰਨ-ਸੁਵੰਨਤਾ ਨੂੰ ਸਵੀਕਾਰ ਕੀਤਾ ਹੈ ਤੇ ਇਸ ਆਦਰਸ਼ ਨੂੰ ਦ੍ਰਿੜ੍ਹ ਕਰਵਾਉਂਦੀ ਹੈ ਕਿ ਕੋਈ ਧਰਮ ਅੰਤਿਮ ਨਹੀਂ ਤੇ ਨਾ ਕੋਈ ਵੀ ਕੌਮ ਰੱਬ ਵੱਲੋਂ ਵਿਸ਼ੇਸ਼ ਤੌਰ 'ਤੇ ਚੁਣੀ ਹੋਈ ਨਹੀਂ।ਇਹ ਬਾਣੀ ਮਨੁੱਖ ਨੂੰ ਇਹ ਵਿਸ਼ਵਾਸ ਬਣਾਉਣ ਲਈ ਆਖਦੀ ਹੈ ਕਿ ਅਕਾਲ ਪੁਰਖ ਨੇਕੀ ਤੇ ਚੰਗਿਆਈ ਨੂੰ ਪ੍ਰਫੁਲਤ ਕਰਨ ਦੀ ਲੋਚਾ ਰੱਖਦਾ ਹੈ ਅਤੇ ਇਨ੍ਹਾਂ ਸਭ ਖ਼ੂਬੀਆਂ ਵਿਚ ਰੁਕਾਵਟ ਬਣਨ ਵਾਲੀਆਂ ਆਸੁਰੀ ਸ਼ਕਤੀਆਂ ਦਾ ਵਿਨਾਸ਼ ਕਰਦਾ ਹੈ।ਮਨੁੱਖ ਨੂੰ ਚਾਹੀਦਾ ਹੈ ਕਿ ਪ੍ਰਭੂ ਦੀ ਪ੍ਰੀਤ ਦੁਆਰਾ ਅਕਾਲ ਪੁਰਖ ਦੇ ਗੁਣਾਂ ਨੂੰ ਗ੍ਰਹਿਣ ਕਰੇ ਤੇ ਅਕਾਲ ਪੁਰਖ ਨੂੰ ਸਾਥੀ ਬਣਾ ਕੇ, ਸੂਰਮਗਤੀ ਦੀ ਭਾਵਨਾ ਉਤਪੰਨ ਕਰਕੇ ਧਰਮ, ਨੇਕੀ ਤੇ ਚੰਗਿਆਈਆਂ ਦੇ ਰਸਤੇ ਵਿਚ ਰੁਕਾਵਟ ਪਾਉਣ ਵਾਲਿਆਂ ਦਾ ਵਿਨਾਸ਼ ਕਰੇ।

ਡਾ. ਮਹਿਤਾ ਨੇ 'ਅਕਾਲ ਉਸਤਤਿ' ਵਰਗੀ ਬ੍ਰਜੀ, ਫ਼ਾਰਸੀ, ਸੰਸਕ੍ਰਿਤ ਆਦਿ ਬਹੁ-ਭਾਸ਼ਾਈ ਰਚਨਾ ਦੀਆਂ ਕਲਾਤਮਿਕ ਖ਼ੂਬੀਆਂ ਨੂੰ ਬਿਆਨ ਕਰਨ ਦਾ ਜੋ ਵਿਸ਼ੇਸ਼ ਕਾਰਜ ਕੀਤਾ ਹੈ, ਉਹ ਮਹੱਤਵਪੂਰਨ ਹੈ।ਲੇਖਕ ਅਨੁਸਾਰ ਇਸ ਬਾਣੀ ਨੂੰ, ਇਸ ਦੇ ਕਰਤੇ ਦੀ ਵਿਦਵਤਾ, ਵਿਸ਼ਾਲ ਦ੍ਰਿਸ਼ਟੀਕੋਣ, ਉਚ ਆਤਮਿਕ ਪ੍ਰਤਿਭਾ, ਬਲਵਾਨ ਵਿਚਾਰਧਾਰਾ, ਇਲਾਹੀ ਵੇਗ, ਛੰਦਾਂ ਤੇ ਤੋਲ-ਤੁਕਾਂਤ ਦੀ ਵੰਨ-ਸੁਵੰਨਤਾ, ਲਯ ਤੇ ਇਕਾਗਰਤਾ ਦਾ ਪ੍ਰਭਾਵ, ਸਰਗੁਣ ਤੋਂ ਨਿਰਗੁਣ ਵੱਲ ਪਲਟਦੇ ਦ੍ਰਿਸ਼, ਛੰਦ-ਪਰਿਵਰਤਨ, ਸਮੇਂ ਦੇ ਤਿੰਨ ਕਾਲਾਂ-ਭੂਤ, ਵਰਤਮਾਨ ਤੇ ਭਵਿੱਖ ਦਾ ਇਕ ਨੁਕਤੇ ਤੇ ਸਿਮਟਣਾ, ਵਿਅਕਤੀ ਨੂੰ ਆਪੇ ਦੇ ਅੰਤਰੀਵ ਨੂੰ ਸ਼ਕਤੀਸ਼ਾਲੀ ਸਰੂਪ ਦੇਣ ਦੀ ਸਮਰੱਥਾ, ਕੁਰਬਾਨ ਹੋਣ ਦੇ ਚਾਉ ਵਾਲੀ ਪ੍ਰੇਰਣਾ ਆਦਿ ਗੁਣਾਂ ਨੇ ਇਸ ਰਚਨਾ ਨੂੰ ਕਲਾਤਮਿਕ ਵਚਿਤ੍ਰਤਾ ਪ੍ਰਦਾਨ ਕੀਤੀ ਹੈ।

ਗੁਰਮਤਿ ਦਾ ਡੂੰਘੇਰਾ ਗਿਆਨ, ਇਤਿਹਾਸਕ ਸੂਝ ਤੇ ਯੁਗ ਚੇਤਨਾ ਦੇ ਬੋਧ ਦੀਆਂ ਵਿਸ਼ੇਸ਼ਤਾਈਆਂ ਡਾ. ਮਹਿਤਾ ਦੇ 'ਅਕਾਲ ਉਸਤਤਿ' ਦੇ ਆਲੋਚਨਾਤਮਿਕ ਵਿਸ਼ਲੇਸ਼ਣ ਨੂੰ ਪ੍ਰਭਾਵਸ਼ਾਲੀ ਬਣਾਉਂਦੀਆਂ ਹਨ। ਉਸ ਨੂੰ 'ਜਾਪੁ ਸਾਹਿਬ' ਵਿਚ ਆਰੰਭ ਹੋਈ ਗੁਰਮਤਿ ਦੀ ਕ੍ਰਿਆਤਮਿਕ ਵਿਸ਼ੇਸ਼ਤਾ 'ਅਕਾਲ ਉਸਤਤਿ' ਵਿਚ ਗਤੀਸ਼ੀਲ ਹੁੰਦੀ ਨਜ਼ਰ ਪੈਂਦੀ ਹੈ। 'ਅਕਾਲ ਉਸਤਤਿ' ਦੀ ਬਲਵਾਨ ਵਿਚਾਰਧਾਰਾ ਉਸ ਨੂੰ ਮਨੁੱਖੀ ਸ਼ਕਤੀਆਂ ਜਗਾਉਣ ਦੀ ਸਮਰੱਥਾ ਰੱਖਦੀ ਅਨੁਭਵ ਹੁੰਦੀ ਹੈ, ਤੇ ਇਹ ਬਾਣੀ ਭਗਤੀ ਦੁਆਰਾ ਸ਼ਕਤੀ ਨੂੰ ਉਭਾਰਦੀ ਤੇ ਖਾਲਸੇ ਦੇ ਜੀਵਨ-ਆਦਰਸ਼ ਨੂੰ ਰੁਸ਼ਨਾਉਂਦੀ ਪ੍ਰਤੀਤ ਹੁੰਦੀ ਹੈ। ਇਸ ਬਾਣੀ ਦੁਆਰਾ ਦਰਸਾਏ ਜੀਵਨ-ਆਦਰਸ਼ ਮਾਨਵਤਾ ਲਈ ਸਦੀਵੀ ਤੌਰ 'ਤੇ ਪ੍ਰਾਸੰਗਿਕਤਾ ਰੱਖਣ ਵਾਲੇ ਹਨ।

**7-'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ : ਇਕ ਅਦੁੱਤੀ ਧਰਮ ਗ੍ਰੰਥ'**
**(ਪਰਿਚਯ, ਸੰਦੇਸ਼ ਤੇ ਜੀਵਨ ਸਿੱਖਿਆ ਅਤੇ ਸਦੀਵੀ ਪ੍ਰਾਸੰਗਿਕਤਾ) (2004)**

ਡਾ. ਗੁਰਚਰਨ ਸਿੰਘ ਮਹਿਤਾ ਨੇ ਉਪਰੋਕਤ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਉਤਸਵ ਦੇ ਸ਼ੁਭ ਅਵਸਰ ਤੇ ਭੇਟ ਕੀਤੀ ਹੈ, ਜਿਸ ਵਿਚ ਲੇਖਕ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਰਿਚਯ ਦੇਣ ਦੇ ਨਾਲ ਇਸ ਮਹਾਨ ਗ੍ਰੰਥ ਦੇ ਸੰਦੇਸ਼ ਤੇ ਜੀਵਨ ਸਿੱਖਿਆ ਅਤੇ

ਇਸ ਪਾਵਨ ਗ੍ਰੰਥ ਦੀ ਸਦੀਵੀ ਪ੍ਰਾਸੰਗਿਕਤਾ ਨੂੰ ਉਜਾਗਰ ਕਰਨ ਦਾ ਯਤਨ ਕੀਤਾ ਹੈ। ਲੇਖਕ ਨੇ ਇਸ ਪੁਸਤਕ ਦੇ 'ਆਰੰਭਿਕ ਸ਼ਬਦ' ਵਿਚ ਕਿਹਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਬਹੁਤ ਸਾਰੀਆਂ ਭਾਸ਼ਾਵਾਂ ਵਿਚ ਅਨੇਕ ਪੁਸਤਕਾਂ ਮਿਲਦੀਆਂ ਹਨ, ਪਰ ਹੱਥਲੀ ਪੁਸਤਕ ਨੂੰ ਪੇਸ਼ ਕਰਨ ਦਾ ਮੰਤਵ ਇਹੋ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਮਹੱਤਵ ਨੂੰ ਜਾਣ ਕੇ ਅਸੀਂ ਇਸ ਪਾਵਨ ਗ੍ਰੰਥ ਦੀਆਂ ਸਿੱਖਿਆਵਾਂ ਜੀਵਨ ਦੇ ਅਮਲ ਵਿਚ ਲਿਆਉਣ ਲਈ ਯਤਨਸ਼ੀਲ ਹੋ ਸਕੀਏ।

ਡਾ. ਮਹਿਤਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਵਿਚ ਜੋ ਰੂਪ-ਰੇਖਾ ਪ੍ਰਸਤੁਤ ਕੀਤੀ ਹੈ, ਉਸ ਦੇ ਪਹਿਲੇ ਭਾਗ ਵਿਚ ਲੇਖਕ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਿਚਯ ਦਿੰਦਿਆਂ ਸਭ ਧਰਮ ਗ੍ਰੰਥਾਂ ਨਾਲ ਇਸ ਦਾ ਟਾਕਰਾ ਕਰਦਿਆਂ ਕਿਹਾ ਹੈ, ਇਹ ਪਾਵਨ ਗ੍ਰੰਥ ਸਿੱਖ ਮਤ ਦਾ ਪੂਜਯ ਧਰਮ ਗ੍ਰੰਥ ਹੀ ਨਹੀਂ ਬਲਕਿ ਸਿੱਖ ਮਤ ਦੇ ਪੈਰੋਕਾਰਾਂ ਲਈ ਜ਼ਾਹਿਰਾ-ਜ਼ਹੂਰ ਗੁਰੂ ਵੀ ਹੈ ਜੋ ਵਿਸ਼ੇਸ਼ਤਾ ਸੰਸਾਰ ਦੇ ਸਭ ਧਰਮ ਗ੍ਰੰਥਾਂ ਵਿਚੋਂ ਕੇਵਲ ਇਸੇ ਅਦੁੱਤੀ ਇਸ਼ਟ ਗ੍ਰੰਥ ਨੂੰ ਪ੍ਰਾਪਤ ਹੈ।' ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਰਿਚਯ ਅਤੇ ਇਸ ਵਿਚ ਦਰਜ ਬਾਣੀ ਦੇ ਬਾਣੀਕਾਰਾਂ ਦੀ ਜਾਣਕਾਰੀ ਦੇਣ ਤੋਂ ਬਾਅਦ ਇਸ ਗ੍ਰੰਥ ਦੇ ਸੰਕਲਨ, ਪਹਿਲੇ ਪ੍ਰਕਾਸ਼, ਗੁਰੂ-ਪਦ ਪ੍ਰਾਪਤੀ ਸਬੰਧੀ ਪ੍ਰਮਾਣਿਕ ਹਵਾਲਿਆਂ ਦੇ ਆਧਾਰ ਤੇ ਪੂਰੀ ਵਾਕਫ਼ੀ ਦਿੱਤੀ ਗਈ ਹੈ। ਲੇਖਕ ਨੇ ਇਸ ਦੇ ਨਾਲ ਹੀ ਇਹ ਧਾਰਣਾ ਪ੍ਰਗਟ ਕੀਤੀ ਹੈ ਕਿ ਇਸ ਗ੍ਰੰਥ ਦੀ ਮੂਲਕ ਸਿੱਖਿਆ ਆਸਤਿਕ ਭਾਵ ਦੀ ਦ੍ਰਿੜ੍ਹਤਾ ਹੈ ਅਤੇ ਇਸੇ ਨੂੰ ਆਧਾਰ ਬਣਾ ਕੇ ਗੁਰੂ ਅਰਜਨ ਦੇਵ ਜੀ ਨੇ ਗੁਰੂਆਂ ਦੇ ਨਾਲ ਹੀ ਬਿਨਾਂ ਧਾਰਮਿਕ, ਜਾਤੀ ਜਾਂ ਰੰਗ ਦੇ ਭੇਦ ਦੇ ਭਾਰਤ ਦੇ ਹੋਰ ਭਗਤਾਂ ਤੇ ਹੋਰਨਾਂ ਦੀ ਬਾਣੀ ਨੂੰ ਵੀ ਇਸ ਮਹਾਨ ਗ੍ਰੰਥ ਵਿਚ ਸੰਕਲਿਤ ਕੀਤਾ। ਇਸ ਤਰ੍ਹਾਂ ਮਜ਼੍ਹਬ ਦੀ ਤਵਾਰੀਖ ਵਿਚ ਧਰਮ-ਨਿਰਪੇਖਤਾ ਨੂੰ ਅਮਲੀ ਤੌਰ ਤੇ ਦ੍ਰਿੜ੍ਹ ਕਰਾਉਣ ਵਾਲਾ ਇਹ ਪਹਿਲਾ ਗ੍ਰੰਥ ਹੈ। ਲੇਖਕ ਨੇ ਸਾਰੇ ਗੁਰੂ ਸਾਹਿਬਾਨ ਦੀ ਬਾਣੀ ਦਾ 'ਨਾਨਕ' ਨਾਮ ਹੇਠਾਂ ਹੋਣਾ, ਗੁਰਬਾਣੀ ਦਾ ਰਾਗਬੱਧ ਹੋਣ ਵਰਗੀਆਂ ਵਿਸ਼ੇਸ਼ਤਾਈਆਂ ਨੂੰ ਪੂਰੀ ਤਰ੍ਹਾਂ ਦਰਸਾਇਆ ਹੈ। ਉਸ ਅਨੁਸਾਰ ਇਹ ਗ੍ਰੰਥ ਭਾਰਤੀ ਭਾਸ਼ਾਵਾਂ ਦਾ ਲਾਸਾਨੀ ਖਜ਼ਾਨਾ ਹੋਣ ਕਰਕੇ ਕਾਵਿ-ਖੇਤਰ ਦਾ ਅਦੁੱਤੀ ਸ਼ਾਹਕਾਰ ਹੈ।

ਇਸ ਪੁਸਤਕ ਦੇ ਦੂਜੇ ਭਾਗ ਵਿਚ ਡਾ. ਮਹਿਤਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਤੇ ਜੀਵਨ ਸਿਖਿਆ ਨੂੰ ਵਿਚਾਰਨ ਲਈ ਮਧਕਾਲੀਨ ਸਮੇਂ ਦੀ ਰਾਜਨੀਤਿਕ, ਧਾਰਮਿਕ ਤੇ ਸਮਾਜਿਕ ਸਥਿਤੀ, ਲੋਕਾਂ ਦੇ ਵਿਅਕਤੀਗਤ ਤੇ ਧਾਰਮਿਕ ਜੀਵਨ ਦੀ ਅਧੋਗਤੀ, ਜਾਤ-ਪਾਤ ਤੇ ਊਚ-ਨੀਚ ਦੀ ਭਾਵਨਾ, ਇਸਤ੍ਰੀ ਦਾ ਤ੍ਰਿਸਕਾਰ ਆਦਿ ਬਾਰੇ ਇਸ ਗ੍ਰੰਥ ਦੀ ਬਾਣੀ ਵਿਚੋਂ ਜੋ ਸੰਕੇਤ ਮਿਲਦੇ ਹਨ, ਦਾ ਪ੍ਰਮਾਣਾਂ ਸਹਿਤ ਵਿਸਤ੍ਰਿਤ ਉਲੇਖ ਕੀਤਾ ਹੈ। ਲੇਖਕ ਨੇ ਆਪਣਾ ਦ੍ਰਿਸ਼ਟੀਕੋਣ ਪੇਸ਼ ਕਰਦਿਆਂ ਲਿਖਿਆ ਹੈ ਕਿ ਇਸ ਮਹਾਨ ਗ੍ਰੰਥ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਸ ਦੀ ਫ਼ਿਲਾਸਫੀ ਅੰਦਰ ਰੂਹਾਨੀਅਤ ਦੀ ਜਿੰਦ ਦਾ ਫੂਕਿਆ ਜਾਣਾ ਹੈ ਜਿਸ ਕਰਕੇ ਇਸ ਗ੍ਰੰਥ ਦੀ ਬਾਣੀ ਹਰੇਕ ਨੂੰ ਡੂੰਘਾ ਗਿਆਨ ਦੇਣ ਦੇ ਨਾਲ ਆਤਮਿਕ ਹੁਲਾਰੇ ਵੀ ਦਿੰਦੀ ਹੈ।

ਲੇਖਕ ਨੇ ਇਸ ਗ੍ਰੰਥ ਵਿਚ ਦਰਸਾਏ ਮਨੁੱਖੀ ਜੀਵਨ ਦੇ ਮਨੋਰਥ, ਗੁਰਮਤਿ ਅਨੁਸਾਰ ਜੀਵਨ ਲਕਸ਼ ਗੁਰਮੁਖ ਜੀਵਨ ਦੀ ਪ੍ਰਾਪਤੀ, ਗੁਰਮੁਖ ਜੀਵਨ ਆਦਰਸ਼ ਪ੍ਰਾਪਤੀ ਦੇ ਸਾਧਨਾ : ਗਿਆਨ, ਜੋਗ, ਕਰਮ, ਭਗਤੀ, ਨਾਮ ਸਿਮਰਨ, ਨਾਮ ਸਿਮਰਨ ਦੇ ਕੇਂਦਰ ਪਰਮਾਤਮਾ, ਪਰਮਾਤਮਾ ਦੀ ਰਚਨਾ ਸ੍ਰਿਸ਼ਟੀ, ਬੰਦਗੀ, ਅਰਦਾਸ, ਦਾਸ ਭਾਵਨਾ, ਮਿਹਰ, ਨਦਰਿ, ਲਿਵ, ਸੂਝ ਤੇ ਬੂਝ, ਵਿਸਮਾਦ ਦੀ ਅਵਸਥਾ, ਸੱਚ-ਈਮਾਨ ਤੇ ਸ਼ੁਭ ਕਰਮ ਸੇਵਾ ਤੇ ਕੁਰਬਾਨੀ ਦੀ ਭਾਵਨਾ ਦੀ

ਸਿੱਖਿਆ ਦਾ ਪੂਰਾ ਵਿਸ਼ਲੇਸ਼ਣ ਕੀਤਾ ਹੈ। ਡਾ. ਮਹਿਤਾ ਨੇ ਗੁਰੂ ਗ੍ਰੰਥ ਸਾਹਿਬ ਦੀ 'ਭਾਉ ਭਗਤਿ' ਦੀ ਸਿਖਿਆ ਦਾ ਜੋ ਖਾਸ ਗੁਣ ਉਜਾਗਰ ਕੀਤਾ ਹੈ, ਉਹ ਹੈ 'ਭਾਉ ਭਗਤਿ' ਤੇ ਸੇਵਾ ਦੀ ਸੰਯੁਕਤੀ ਅਤੇ ਕੁਰਬਾਨੀ ਦੀ ਭਾਵਨਾ ਜੋ ਗੁਰਮੁਖ ਨੂੰ ਨਿਸ਼ਕ੍ਰਿਅਤਾ ਨਹੀਂ, ਸਗੋਂ ਪੂਰਨ ਤੌਰ 'ਤੇ ਕਿਰਿਆਸ਼ੀਲ ਬਣਾਉਂਦੀ ਹੈ ਅਤੇ 'ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ' ਦੇ ਸੰਦੇਸ਼ ਦੇ ਨਾਲ ਆਪਣੀ ਤੇ ਹੋਰਨਾਂ ਦੀ ਧਾਰਮਿਕ ਆਜ਼ਾਦੀ ਲਈ ਕੁਰਬਾਨੀ ਤੇ ਆਪਾ-ਵਾਰਨ ਦੀ ਸਿਖਿਆ ਦ੍ਰਿੜ ਕਰਾਉਂਦੀ ਹੈ।

ਤੀਜੇ ਭਾਗ ਵਿਚ ਲੇਖਕ ਨੇ ਅਜੋਕੇ ਯੁਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਦੇਸ਼ ਦੀ ਪ੍ਰਾਸੰਗਿਕਤਾ ਨੂੰ ਮੌਜੂਦਾ ਦਸ਼ਾ ਜਿਸ ਵਿਚ ਗੁਲਾਮੀ ਦੀ ਸਮੱਸਿਆ, ਮਨੁੱਖੀ ਅਸਮਾਨਤਾ, ਵਿਸ਼ਵ ਅਸ਼ਾਂਤੀ, ਅਨਿਆਂ, ਵਾਸਤਵਿਕ ਲੋਕ-ਤੰਤਰੀ ਪ੍ਰਾਣਲੀ ਦੀ ਅਣਹੋਂਦ, ਨੈਤਿਕ ਕਦਰਾਂ-ਕੀਮਤਾਂ ਦੇ ਨਿਘਾਰ, ਪੱਛਮੀ ਸਭਿਆਚਾਰ ਤੇ ਉਪਭੋਗਤਾ ਵਸਤੂਆਂ ਦਾ ਥੋਪਣ, ਸਮਾਜਿਕ ਜੀਵਨ ਦੇ ਰਿਸ਼ਤਿਆਂ ਵਿਚ ਤ੍ਰੇੜਾਂ ਤੇ ਪਰਿਵਾਰਕ ਜੀਵਨ ਵਿਚ ਅਪਵਿਤਰਤਾ ਦਾ ਆ ਜਾਣਾ ਆਦਿ ਦੀਆਂ ਸਮੱਸਿਆਵਾਂ ਦੇ ਪ੍ਰਸੰਗ ਵਿਚ ਰੱਖ ਕੇ ਡੂੰਘੀ ਤਰ੍ਹਾਂ ਵਿਚਾਰਿਆ ਹੈ। ਲੇਖਕ ਨੇ ਬਾ-ਦਲੀਲ ਟਿੱਪਣੀ ਦਿੱਤੀ ਹੈ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ ਹੈ ਕਿ ਇਹ ਸਮੂਹ ਮਾਨਵ-ਜਾਤੀ ਦੀਆਂ ਸਮੱਸਿਆਵਾਂ ਦਾ ਹਲ ਪੇਸ਼ ਕਰਨ ਦੇ ਸਮਰੱਥ ਹਨ। ਇਸ ਗ੍ਰੰਥ ਦੇ ਸਿਧਾਂਤ ਸਰਬ-ਸਾਂਝੀ ਮਨੁੱਖਤਾ ਦੇ ਨੀਂਹ-ਪੱਥਰ ਹਨ ਕਿਉਂਕਿ ਇਨ੍ਹਾਂ ਵਿਚ ਧਰਮ, ਜਾਤ, ਵਰਣ, ਦੇਸ਼, ਸਭਿਅਤਾ ਦੇ ਆਧਾਰ ਤੇ ਕੋਈ ਵਿਤਕਰਾ ਨਹੀਂ।' ਇਸ ਤੋਂ ਇਲਾਵਾ ਲੇਖਕ ਨੇ ਅਜੋਕੇ ਯੁੱਗ ਦੀਆਂ ਸਿੱਖੀ ਦੀਆਂ ਸਮੱਸਿਆਵਾਂ ਵਿਚ ਸਿੱਖੀ ਸਰੂਪ ਦੀ ਪਛਾਣ ਦੀ ਕਇਮੀ ਦੇ ਸੰਕਟ, ਸਿੱਖੀ ਵਿਚ ਪੈਦਾ ਹੋ ਰਹੀ ਅਲਹਿਦਗੀ ਤੇ ਧਾਰਮਿਕ ਕੱਟੜਵਾਦ ਦੀ ਭਾਵਨਾ, ਸਿੱਖਾਂ ਵਿਚ ਸ਼ਰਾਬ ਤੇ ਹੋਰ ਨਸ਼ਿਆਂ ਦੀ ਪ੍ਰਵਿਰਤੀ ਦੇ ਵੱਧ ਜਾਣ, ਗੁਰੂ ਡੰਮ ਤੇ ਸੰਤ-ਬਾਬਿਆਂ ਦੀ ਵਿਅਕਤੀ ਪੂਜਾ, ਸਿੱਖ ਸੰਸਥਾਵਾਂ ਦੇ ਪ੍ਰਬੰਧਕੀ ਪਤਨ ਆਦਿ ਬਾਰੇ ਖਾਸ ਤੌਰ 'ਤੇ ਨਿਸ਼ਾਨਦੇਹੀ ਕਰਕੇ ਇਨ੍ਹਾਂ ਦੇ ਸਮਾਧਾਨ ਲਈ ਇਸ ਗ੍ਰੰਥ ਦੀ ਰੌਸ਼ਨੀ ਦੇ ਆਧਾਰ ਤੇ ਮੁਲਵਾਨ ਸੁਝਾਅ ਦਿੱਤੇ ਹਨ।

ਇਸ ਪੁਸਤਕ ਦੇ ਆਖੀਰ ਵਿਚ ਡਾ. ਮਹਿਤਾ ਨੇ ਸਾਰ-ਰੂਪ ਵਿਚ ਇਸ ਮਹਾਨ ਗ੍ਰੰਥ ਬਾਰੇ ਨਿਰਣਾ ਦਿੱਤਾ ਹੈ, 'ਇਸ ਪਾਵਨ ਗ੍ਰੰਥ ਦੀ ਮਨੋਹਰ ਬਾਣੀ ਨੇ ਪਿਛਲੀਆਂ ਪੰਜ ਸਦੀਆਂ ਸੰਸਾਰ ਵਿਚ ਆਤਮਿਕ, ਅਧਿਆਤਮਿਕ, ਸਦਭਾਵਨ, ਸਦਾਚਾਰਕ, ਸਮਾਜਿਕ ਤੇ ਰਾਜਨੀਤਿਕ ਕਦਰਾਂ-ਕੀਮਤਾਂ ਦੇ ਪ੍ਰਚਾਰ-ਪ੍ਰਸਾਰ ਨਾਲ ਪਿਆਰ, ਮਿਲਾਪ ਤੇ ਅਮਨ ਦਾ ਸੰਦੇਸ਼ ਦਿੰਦਿਆਂ ਮਾਨਵ ਜਾਤੀ ਨੂੰ ਸੁੱਖ, ਸ਼ਾਂਤੀ, ਸੁਧਾਰ, ਉਨਤੀ ਤੇ ਵਿਕਾਸ ਵਿਚ ਬੜਾ ਉਸਾਰੂ ਹਿੱਸਾ ਪਾਇਆ ਹੈ। ਇਸ ਮਹਾਨ ਗ੍ਰੰਥ ਦੀ ਬਾਣੀ ਨੇ ਲੱਖਾਂ-ਕ੍ਰੋੜਾਂ ਜੀਉੜਿਆਂ ਨੂੰ ਰੱਬੀ ਰੰਗ ਵਿਚ ਰੰਗ ਕੇ ਅਜਿਹਾ ਰਸ, ਅਨੰਦ ਤੇ ਅਗਵਾਈ ਬਖਸ਼ੀ ਹੈ ਕਿ ਉਹ ਧੰਨ-ਧੰਨ ਹੋ ਕੇ ਗੁਰਬਾਣੀ ਵਿਚ ਜੀਉਂਦੇ, ਗੁਰੂ ਸਿੱਖਿਆ ਕਮਾਉਂਦੇ ਆਪਣਾ ਜੀਵਨ ਸਫਲ ਕਰਨ ਦੇ ਸਮਰੱਥ ਹੋਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਨੇ ਜਿੱਥੇ ਪਹਿਲੇ ਮਾਨਵਤਾ ਨੂੰ ਸੱਚਾ ਸੁੱਚਾ ਤੇ ਸਵੱਛ ਅਮਲੀ ਜੀਵਨ ਦਾ ਰਾਹ ਦੱਸਿਆ ਹੈ, ਉਥੇ ਇਸ ਗ੍ਰੰਥ ਦੀਆਂ ਸਿਖਿਆਵਾਂ ਪਹਿਲੇ ਨਾਲੋਂ ਵੀ ਵਧੇਰੇ ਮਹੱਤਵਪੂਰਣ ਤੇ ਪ੍ਰਾਸੰਗਿਕ ਬਣ ਗਈਆਂ ਹਨ।

ਡਾ. ਮਹਿਤਾ ਨੇ 74 ਪੰਨਿਆਂ ਦੀ ਛੋਟੀ ਜਿਹੀ ਪੁਸਤਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਜੋ ਭਰਪੂਰ ਜਾਣਕਾਰੀ ਦਿੱਤੀ ਹੈ ਉਹ ਸ਼ਲਾਘਾਯੋਗ ਉਪਰਾਲਾ ਹੈ। ਲੇਖਕ ਨੇ ਪ੍ਰਮਾਣਿਕ ਤੇ

ਭਰੋਸੇਯੋਗ ਵਸੀਲਿਆਂ ਦਾ ਅਧਿਐਨ ਕਰਕੇ ਇਸ ਗ੍ਰੰਥ ਬਾਰੇ ਗੁਰਮਤਿ ਅਨੁਸਾਰ ਪ੍ਰਮਾਣਿਕ ਰੂਪ ਵਿਚ ਚਰਚਾ ਕਰਕੇ ਵਿਚਾਰਾਂ ਨੂੰ ਸਰਲ ਰੂਪ ਵਿਚ ਪੇਸ਼ ਕੀਤਾ ਹੈ। ਇਹ ਪੁਸਤਕ ਗੁਰਮਤਿ ਪ੍ਰੇਮੀਆਂ ਤੇ ਡੂੰਘੀ ਖੋਜ ਕਰਨ ਵਾਲਿਆਂ ਦੋਹਾਂ ਲਈ ਲਾਭਦਾਇਕ ਹੈ।

8 'ਦਸਮ ਗ੍ਰੰਥ ਦਾ ਮਹੱਤਵ' (2000)

ਡਾ. ਗੁਰਚਰਨ ਸਿੰਘ ਮਹਿਤਾ ਨੇ ਉਪਰੋਕਤ ਪੁਸਤਕ ਵਿਚ ਇਸ ਵਿਵਾਦਿਤ ਸਿੱਖ ਵਿਰਸੇ ਦੇ ਗ੍ਰੰਥ ਬਾਰੇ ਡੂੰਘੀ ਖੋਜ ਕਰਕੇ ਇਸ ਗ੍ਰੰਥ ਦੇ ਰਚਨਾ ਉਦੇਸ਼ ਅਤੇ ਮਹੱਤਵ ਬਾਰੇ ਜਾਣਕਾਰੀ ਦੇਣ ਦਾ ਕਾਰਜ ਕੀਤਾ ਹੈ ਤਾਂ ਜੋ ਇਸ ਗ੍ਰੰਥ ਬਾਰੇ ਪੈਦਾ ਕੀਤੇ ਗਏ ਸ਼ੰਕਿਆਂ ਦਾ ਨਿਵਾਰਣ ਹੋ ਸਕੇ। ਲੇਖਕ ਨੇ ਇਹ ਧਾਰਣਾ ਪ੍ਰਗਟ ਕੀਤੀ ਹੈ ਕਿ ਸਿੱਖ ਧਰਮ ਅਤੇ ਸਿੱਖ ਸਮਾਜ ਵਿਚ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਅਦ 'ਦਸਮ ਗ੍ਰੰਥ' ਦਾ ਮਹੱਤਵਪੂਰਣ ਸਥਾਨ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਸਾਧਨਾ ਦਾ ਉੱਤਮ ਫਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖੀ ਦਾ ਧਰਮ ਤੇ ਇਸ਼ਟ ਗ੍ਰੰਥ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਗ੍ਰੰਥ ਨੂੰ ਸ਼ਬਦ ਗੁਰੂ ਦੀ ਪਦਵੀ ਪ੍ਰਦਾਨ ਕਰਦਿਆਂ ਗੁਰਗੱਦੀ ਦਿੱਤੀ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਸਿੱਖੀ ਤੇ ਖਾਲਸੇ ਦਾ ਸਦਾ ਲਈ ਜ਼ਾਹਰਾ ਜ਼ਹੂਰ ਗੁਰੂ ਥਾਪਾ ਕੇ ਸਦੀਵ ਕਾਲ ਲਈ ਪ੍ਰੇਰਣਾ ਸ੍ਰੋਤ ਬਣਾ ਦਿੱਤਾ। 'ਦਸਮ ਗ੍ਰੰਥ' ਦੁਆਰਾ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੂਹਾਨੀ ਵਿਸ਼ਵ ਦ੍ਰਿਸ਼ਟੀ ਤੇ ਪਰਮਾਰਥਕ ਜੀਵਨ ਵਿਧੀ ਨੂੰ ਇਤਿਹਾਸ ਵਿਚ ਪ੍ਰਵਾਹਿਤ ਕਰਨ ਦੀ ਚੇਸ਼ਟਾ ਦੀ ਪੂਰਤੀ ਲਈ ਸਿਰਜਿਆ। 'ਸ੍ਰੀ ਗੁਰੂ ਗ੍ਰੰਥ ਸਾਹਿਬ' ਸਿੱਖ ਧਰਮ ਦੇ ਅਕੀਦੇ ਦਾ ਬੁਨਿਆਦੀ ਗ੍ਰੰਥ ਹੈ ਅਤੇ ਗੁਰੂ-ਪਦਵੀ ਇਸ ਪਾਵਨ ਗ੍ਰੰਥ ਨੂੰ ਪ੍ਰਾਪਤ ਹੈ, ਹੋਰ ਕਿਸੇ ਗ੍ਰੰਥ ਨੂੰ ਨਹੀਂ। 'ਦਸਮ ਗ੍ਰੰਥ' ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਬਰਾਬਰ ਰੱਖਣ ਦੀ ਕਈ ਥਾਂ ਜੋ ਪਰੰਪਰਾ ਹੈ, ਉਹ ਅਗਿਆਨਤਾ ਦੇ ਕਾਰਨ ਹੈ।

ਲੇਖਕ ਅਨੁਸਾਰ 'ਦਸਮ ਗ੍ਰੰਥ' ਦਾ ਮਹੱਤਵ ਤਾਂ ਇਹੋ ਹੈ ਕਿ ਇਸ ਸਿੱਖ ਵਿਰਸੇ ਦਾ ਸਰਜਕ ਕਾਵਿ ਸਿੱਖੀ ਦੇ ਬੁਨਿਆਦੀ ਸਿਧਾਂਤਾਂ ਦਾ ਸਪਸ਼ਟੀਕਰਣ ਕਰਕੇ ਮਿਥਿਕ ਰੂਪਾਂਤਰਣ ਰਾਹੀਂ ਸਿੱਖੀ ਕਦਰਾਂ-ਕੀਮਤਾਂ ਨੂੰ ਕ੍ਰਿਆਸ਼ੀਲ ਰੂਪ ਦੇ ਕੇ ਸਿੱਖੀ ਦੇ ਸੰਗਠਨ ਨੂੰ ਵਿਰਸੇ ਨਾਲ ਜੋੜ ਕੇ ਧਾਰਮਿਕ, ਸਭਿਆਚਾਰਕ ਤੇ ਰਾਜਨੀਤਿਕ ਇਨਕਲਾਬ ਲਈ ਰਾਹ ਤਿਆਰ ਕਰਦਾ ਹੈ। ਮੁਗ਼ਲ ਸਾਮੰਤਵਾਦ ਦੇ ਧਾਰਮਿਕ ਹਕੂਮਤੀ ਤਸ਼ੱਦਦ ਦੇ ਟਾਕਰੇ ਲਈ ਗੁਰਬਾਣੀ ਵਿਚ ਜੋ ਗੁਰਮੁਖਿ ਤੇ ਸੰਤ-ਸਿਪਾਹੀ ਦਾ ਸੰਕਲਪ ਦ੍ਰਿੜ੍ਹ ਕਰਵਾਇਆ ਗਿਆ ਹੈ, ਉਸ ਨੂੰ ਅਮਲੀ ਜਾਮਾ ਪਹਿਨਾਉਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਹਥਿਆਰਬੰਦ ਤੇ ਵਿਚਾਰਧਾਰਾਈ ਸੰਘਰਸ਼ ਲਈ ਲੋਕਾਂ ਨੂੰ ਉਭਾਰਨ ਅਤੇ ਉਨ੍ਹਾਂ ਅੰਦਰ ਬੀਰਤਾ ਦੀ ਭਾਵਨਾ ਉਜਾਗਰ ਕਰਨ ਲਈ ਇਸ ਗ੍ਰੰਥ ਦੀ ਸਿਰਜਣਾ ਕਰਵਾਈ।

ਲੇਖਕ ਨੇ ਆਪਣੀ ਖੋਜ-ਵਿਚਾਰ ਦੀ ਯੋਜਨਾ ਵਿਚ 'ਦਸਮ ਗ੍ਰੰਥ' ਦੀਆਂ ਰਚਨਾਵਾਂ ਵਿਚ : 'ਜਾਪੁ ਸਾਹਿਬ', 'ਅਕਾਲ ਉਸਤਤਿ', 'ਬਚਿੱਤਰ ਨਾਟਕ', 'ਚੰਡੀ ਚਰਿਤ੍ਰ ਉਕਤ ਬਿਲਾਸ, ਵਾਰ ਸ੍ਰੀ ਭਗਉਤੀ ਜੀ ਕੀ, 'ਗਿਆਨ ਪ੍ਰਬੋਧ, 'ਚਉਬੀਸ ਅਵਤਾਰ', 'ਸ਼ਸਤ੍ਰਨਾਮ ਮਾਲਾ', 'ਚਰਿਤ੍ਰੋਪਾਖਯਾਨ', 'ਅਸਫੋਟਕ ਛੰਦ', 'ਜ਼ਫ਼ਰਨਾਮਾ' ਤੇ 'ਹਕਾਇਤਾਂ' ਬਾਰੇ ਜਾਣਕਾਰੀ ਦਿੱਤੀ ਹੈ। ਉਸ ਦਾ ਕਹਿਣਾ ਹੈ ਕਿ ਇਨ੍ਹਾਂ ਰਚਨਾਵਾਂ ਵਿਚ ਮੋਟੇ ਤੌਰ 'ਤੇ ਅਕਾਲ ਪੁਰਖ ਦਾ ਸਰੂਪ ਤੇ ਮਹਿਮਾ, ਪ੍ਰਭੂ ਆਰਾਧਨਾ, ਜੀਵਨ ਗਾਥਾ, ਗਿਆਨ ਉਦੈ, ਅਵਤਾਰ ਗਾਥਾ, ਚਰਿਤ੍ਰੋਪਾਖਯਾਨ, ਧਰਮ ਯੁੱਧ ਦਾ ਚਾਉ ਆਦਿ ਸੱਤ ਪ੍ਰਮੁੱਖ ਵਿਸ਼ੇ ਮਿਲਦੇ ਹਨ।

ਲੇਖਕ ਦਾ ਕਥਨ ਹੈ ਕਿ ਇਸ ਗ੍ਰੰਥ ਦਾ ਰਚਨਾ-ਉਦੇਸ਼ ਇਕ ਐਸੇ ਸਦਾਚਾਰ ਦੀ ਜ਼ਹਿਨੀਅਤ ਨੂੰ ਹੋਂਦ ਵਿਚ ਲਿਆਉਣਾ ਹੈ, ਜਿਸ ਵਿਚ ਸੱਚ-ਆਚਾਰ ਦੀ ਆਖਰੀ ਪਰਖ ਕੁਰਬਾਨੀ ਦੀ ਕਸਵੱਟੀ ਹੈ। ਇਸ ਗ੍ਰੰਥ ਦਾ ਸਬਕ ਬਲੀਦਾਨ ਦੀ ਪ੍ਰੇਰਣਾ ਦੇਣ ਦਾ ਸਾਧਨ ਹੈ। ਇਸ ਰਚਨਾ ਉਦੇਸ਼ ਨੂੰ ਗੰਭੀਰਤਾ ਨਾਲ ਵਿਚਾਰਨ ਦੀ ਲੋੜ ਹੈ।

ਲੇਖਕ ਨੇ ਇਸ ਗ੍ਰੰਥ ਦੇ 'ਡੂੰਘੇ ਅਧਿਐਨ ਦੀ ਲੋੜ' ਸਿਰਲੇਖ ਹੇਠ ਖੇਦ ਪ੍ਰਗਟ ਕੀਤਾ ਹੈ ਕਿ ਭਾਰਤੀ ਦਰਸ਼ਨ, ਵਿਚਾਰ-ਪ੍ਰਣਾਲੀ ਤੇ ਸਾਹਿਤ ਦੇ ਇਤਿਹਾਸ ਨੂੰ ਜੋ ਵਿਸ਼ਾਲਤਾ ਤੇ ਗਹਿਰਾਈ ਇਸ ਗ੍ਰੰਥ ਦੁਆਰਾ ਦਿੱਤੀ ਗਈ ਹੈ, ਉਹ ਹਾਲੀ ਜ਼ਿਆਦਾ ਵਿਚਾਰੀ ਹੀ ਨਹੀਂ ਗਈ। ਸਿੱਖ ਧਰਮ ਦੇ ਇਤਿਹਾਸਕ ਤੇ ਧਰਮ ਸ਼ਾਸਤ੍ਰੀ ਪੱਖਾਂ ਦਾ ਕੁਝ ਕੁ ਅਧਿਐਨ ਹੋਇਆ ਹੈ, ਪਰ 'ਦਸਮ ਗ੍ਰੰਥ' ਦੁਆਰਾ ਸਿੱਖ ਦਰਸ਼ਨ ਤੇ ਵਿਚਾਰ-ਪ੍ਰਣਾਲੀ ਦੀ ਸੰਸਕ੍ਰਿਤੀ ਵਿਚ ਜੋ ਕ੍ਰਾਂਤੀਕਾਰੀ ਪਰਿਵਰਤਨ ਆਏ ਹਨ, ਉਨ੍ਹਾਂ ਦੀ ਤਾਂ ਵੱਖਰੀ ਰੂਪ-ਰੇਖਾ ਹੀ ਸਥਾਪਿਤ ਕਰਨ ਦਾ ਯਤਨ ਨਹੀਂ ਹੋਇਆ ਤੇ ਨਾ ਭਾਰਤੀ ਦਰਸ਼ਨ ਤੇ ਵਿਚਾਰ ਪ੍ਰਣਾਲੀ ਨਾਲ ਸੰਬਾਦਕ ਰਿਸ਼ਤਿਆਂ ਨੂੰ ਨਿਤਾਰਨ ਵੱਲ ਧਿਆਨ ਦਿੱਤਾ ਗਿਆ ਹੈ'।

ਇਸ ਤੋਂ ਇਲਾਵਾ ਡਾ. ਮਹਿਤਾ ਨੇ 'ਦਸਮ ਗ੍ਰੰਥ-ਗੁਰੂ ਕ੍ਰਿਤ' ਹੋਣ ਬਾਰੇ ਜੋ ਧਾਰਣਾਵਾਂ ਪ੍ਰਚਲਿਤ ਹਨ, ਦੀ ਜਾਣਕਾਰੀ ਦਿੱਤੀ ਹੈ। ਇਸ ਗ੍ਰੰਥ ਦੇ ਰਚਨਾਕਾਲ, ਰਚਨਾ ਵੇਰਵੇ ਅਤੇ ਸੰਕਲਨ ਬਾਰੇ ਇਤਿਹਾਸਕ ਸ੍ਰੋਤਾਂ ਤੇ ਹੋਰ ਗ੍ਰੰਥਾਂ ਵਿਚੋਂ ਮਿਲਦੀਆਂ ਕਾਵਿ-ਟਿੱਪਣੀਆਂ ਦੇ ਆਧਾਰ 'ਤੇ ਚਰਚਾ ਕੀਤੀ ਹੈ। ਇਸ ਗ੍ਰੰਥ ਦਾ ਭਾਈ ਮਨੀ ਸਿੰਘ ਜੀ ਸ਼ਹੀਦ ਗੁਰ ਦੁਆਰਾ ਜੋ ਨਵ-ਸੰਕਲਨ ਤਿਆਰ ਕੀਤਾ ਗਿਆ ਸੀ, ਉਸ ਦਾ ਪੂਰਨ ਉਲੇਖ ਕੀਤਾ ਹੈ ਅਤੇ 'ਦਸਮ ਗ੍ਰੰਥ' ਦੀਆਂ ਮਹੱਤਵਪੂਰਨ ਪੁਰਾਣੀਆਂ ਬੀੜਾਂ ਬਾਰੇ ਵਾਕਫ਼ੀ ਦਿੱਤੀ ਹੈ। ਲੇਖਕ ਨੇ 'ਦਸਮ ਗ੍ਰੰਥ' ਦੀਆਂ ਰਚਨਾਵਾਂ ਵਿਚ ਪ੍ਰਯੁਕਤ ਹੋਈਆਂ ਕਾਵਿ-ਛਾਪਾਂ : ਰਾਮ, ਸਯਾਮ, ਲਾਲ, ਗੋਬਿੰਦ, ਹਰੀ, ਕੀਟ ਆਦਿ ਦਾ ਇਸ ਗ੍ਰੰਥ ਦੀਆਂ ਤੁਕਾਂ ਦੇ ਆਧਾਰ 'ਤੇ ਵਿਸ਼ਲੇਸ਼ਣ ਕਰਦਿਆਂ ਸਿੱਟਾ ਇਹ ਕੱਢਿਆ ਹੈ ਕਿ ਇਹ ਸਾਰੇ ਉਪਨਾਮ ਗੁਰੂ ਕਵੀ ਗੋਬਿੰਦ ਸਿੰਘ ਜੀ ਦੇ ਹੀ ਹਨ ਅਤੇ ਉਸ ਨੇ ਦਲੀਲ ਦਿੱਤੀ ਹੈ ਕਿ ਇਸ ਗ੍ਰੰਥ ਦੀ ਸੰਪਾਦਨਾ ਭਾਈ ਮਨੀ ਸਿੰਘ ਸ਼ਹੀਦ, ਜੋ ਦਸਮ ਪਿਤਾ ਦੇ ਨਿਕਟਵਰਤੀ ਸਨ, ਦੁਆਰਾ ਕੀਤੀ ਗਈ ਹੈ। ਇਸ ਲਈ ਇਸ ਗ੍ਰੰਥ ਵਿਚ ਕਿਸੇ ਪ੍ਰਕਾਰ ਦੀ ਮਿਲਾਵਟ ਦਾ ਸ਼ੱਕ ਕਰਨਾ ਵਾਜਿਬ ਨਹੀਂ। ਉਸ ਨੇ ਹੋਰ ਤਰਕ ਦਿੱਤਾ ਹੈ ਕਿ ਇਸ ਗ੍ਰੰਥ ਦੀ ਰਚਨਾ-ਸ਼ੈਲੀ, ਮੂੰਹ ਚੜ੍ਹੇ ਮੁਹਾਵਰਿਆਂ ਤੇ ਲਫ਼ਜ਼ਾਂ ਦਾ ਇਕ ਸਮਾਨ ਹੋਣਾ, ਤੁਕਾਂ ਅਤੇ ਅਨੇਕ ਥਾਂਈਂ ਪੂਰੇ ਛੰਦਾਂ ਦਾ ਮੇਲ ਸਭ ਰਚਨਾਵਾਂ ਵਿਚ ਇਸ ਤਰ੍ਹਾਂ ਘੁਲਿਆ-ਮਿਲਿਆ ਪਿਆ ਹੈ, ਜੋ ਸਿੱਧ ਕਰ ਦਿੰਦਾ ਹੈ ਕਿ ਸਾਰੀਆਂ ਰਚਨਾਵਾਂ ਇਕੋ ਕਵੀ ਦੇ ਬੋਲ ਹਨ।

ਲੇਖਕ ਨੇ 'ਦਸਮ ਗ੍ਰੰਥ ਦਾ ਸਤਿਕਾਰ' ਸਿਰਲੇਖ ਹੇਠ ਪੁਰਾਣੇ ਸਿੱਖਾਂ ਵਿਚ 'ਦਸਮ ਗ੍ਰੰਥ' ਦੀ ਸਤਿਕਾਰ ਭਾਵਨਾ ਬਾਰੇ ਇਤਿਹਾਸਕ ਗਵਾਹੀਆਂ ਦੇ ਹਵਾਲੇ ਦਿੱਤੇ ਹਨ। ਇਸ ਤੋਂ ਇਲਾਵਾ ਭਾਈ ਮਨੀ ਸਿੰਘ ਜੀ ਦੀ 'ਸਿੱਖਾਂ ਦੀ ਭਗਤਮਾਲ', ਭਾਈ ਦੇਸਾ ਸਿੰਘ ਦੇ ਰਹਿਤਨਾਮੇ, ਪੰਡਤ ਤਾਰਾ ਸਿੰਘ ਨਰੋਤਮ ਦੇ ਗੁਰਮਤਿ ਨਿਰਣਯ ਸੰਸਾਰ ਦੀਆਂ ਲਿਖਤਾਂ ਵਿਚੋਂ ਪ੍ਰਾਪਤ ਹੁੰਦੀਆਂ ਟੂਕਾਂ ਦੇ ਆਧਾਰ ਤੇ ਇਸ ਗ੍ਰੰਥ ਦੀ ਮਾਨਤਾ ਬਾਰੇ ਰੋਸ਼ਨੀ ਪਾਈ ਹੈ। ਲੇਖਕ ਨੇ ਵਿਸ਼ੇਸ਼ ਤੌਰ 'ਤੇ 1895 ਵਿਚ ਸਿੰਘ ਸਭਾ, ਅੰਮ੍ਰਿਤਸਰ ਅਤੇ ਖਾਲਸਾ ਦੀਵਾਨ, ਅੰਮ੍ਰਿਤਸਰ ਦੀ ਆਗਿਆ ਅਨੁਸਾਰ 'ਦਸਮ ਗ੍ਰੰਥ' ਦੀਆਂ ਸਭ ਬੀੜਾਂ ਦੇ ਤੁਲਨਾਤਮਿਕ ਅਧਿਐਨ ਲਈ ਜੋ ਸੋਧਕ ਕਮੇਟੀ ਕਾਇਮ

ਕੀਤੀ ਸੀ ਅਤੇ ਜਿਸ ਨੇ ਸਭ ਬੀੜਾਂ ਦਾ ਨਿਰੀਖਣ ਕਰਨ ਤੋਂ ਉਪਰੰਤ ਆਪਣੀ ਰਿਪੋਰਟ ਵਿਚ ਸਾਰੇ ਗ੍ਰੰਥ ਨੂੰ ਗੁਰੂ-ਕ੍ਰਿਤ ਮੰਨਿਆ ਸੀ, ਦਾ ਖਾਸ ਤੌਰ 'ਤੇ ਉਲੇਖਕ ਕੀਤਾ ਹੈ। ਇਸ ਦੇ ਨਾਲ ਹੀ ਹੁਣ ਸੰਪੂਰਣ ਦਸਮ ਗ੍ਰੰਥ ਨੂੰ ਗੁਰ-ਕ੍ਰਿਤ ਮੰਨਦਿਆਂ ਜਿਨ੍ਹਾਂ ਵਿਦਵਾਨਾਂ ਤੇ ਖੋਜੀਆਂ ਨੇ ਪੁਸਤਕਾਂ, ਲੇਖਾਂ, ਸ਼ੋਧ ਪ੍ਰਬੰਧਾਂ ਦੁਾਰਾ ਜਿਵੇਂ ਭਾਈ ਬਿਸ਼ਨ ਸਿੰਘ ਸੰਗਰੂਰ ਕਰਤਾ ਦਸਮ ਗ੍ਰੰਥ ਕਿਸੇ ਨੇ ਬਣਾਇਆ, ਭਾਈ ਰਣਧੀਰ ਸਿੰਘ ਕਰਤਾ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਸ਼ਬਦ-ਮੂਰਤਿ, ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਭਾਈ ਸ਼ੇਰ ਸਿੰਘ ਲੇਖਕ 'ਦਸ਼ਮੇਸ਼ ਦਰਪਣ', ਡਾ. ਧਰਮਪਾਲ ਅਸ਼ਟਾ ਕ੍ਰਿਤ 'ਦੀ ਪੋਇਟਰੀ ਆਫ਼ ਦੀ ਦਸਮ ਗ੍ਰੰਥ' (ਸ਼ੋਧ ਪ੍ਰਬੰਧ), ਡਾ. ਪ੍ਰਸਿੰਨੀ ਸਹਿਗਲ ਕ੍ਰਿਤ' ਗੁਰੂ ਗੋਬਿੰਦ ਸਿੰਘ ਔਰ ਉਸ ਕਾ ਕਾਵਿ', ਡਾ. ਮਹੀਪ ਸਿੰਘ ਕ੍ਰਿਤ' ਗੁਰੂ ਗੋਬਿੰਦ ਸਿੰਘ ਔਰ ਉਸ ਕਾ ਹਿੰਦੀ ਕਾਵਿ', (ਖੋਜ-ਗ੍ਰੰਥ), ਪ੍ਰੋ. ਪਿਆਰਾ ਸਿੰਘ ਪਦਮ ਕਰਤਾ 'ਦਸਮ ਗ੍ਰੰਥ ਦਰਸ਼ਨ', ਡਾ. ਤਾਰਨ ਸਿੰਘ ਕਰਤਾ 'ਦਸਮਗ੍ਰੰਥ : ਰੂਪ ਤੇ ਰਸ' ਦਾ ਵੇਰਵਾ ਦਿੱਤਾ ਹੈ। ਲੇਖਕ ਨੇ ਦਸਮ ਗ੍ਰੰਥ ਦੇ ਕਿਰਤ੍ਰਿਤਵ ਬਾਰੇ ਸ਼ੰਕਿਆਂ ਦੇ ਕਾਰਨ ਬਾਰੇ ਨਿਰਪੱਖ ਹੋ ਕੇ ਨਿਰੀਖਣ ਕੀਤਾ ਹੈ। ਉਸ ਨੇ ਸਿੱਖੀ ਦੀ ਪਰੰਪਰਾ ਵਿਚ ਨਿਰਮਲੇ ਤੇ ਉਦਾਸੀਆਂ ਦੀ ਦੇਣ, ਸਿੱਖ ਪਰੰਪਰਾਵਾਂ ਵਿਚ ਬ੍ਰਾਹਮਣੀ ਤੇ ਸਨਾਤਨੀ ਪ੍ਰਭਾਵਾਂ ਦੀ ਮਿਲਾਵਟ, ਸਿੰਘ ਸਭਾ ਲਹਿਰਾਂ ਦੁਆਰਾ ਇਸ ਮਿਲਾਵਟ ਵਿਰੁੱਧ ਸ਼ੁਰੂ ਕੀਤੇ ਵਿਦਰੋਹ ਆਦਿ ਨੂੰ ਪੂਰੀ ਤਰ੍ਹਾਂ ਵਿਚਾਰਿਆ ਹੈ। ਇਸੇ ਵਿਦਰੋਹ ਵਜੋਂ ਭਾਈ ਗੁਰਮੁਖ ਸਿੰਘ ਅਤੇ ਪੰਚ ਖਾਲਸਾ ਦੀਵਾਨ ਭਸੌੜ ਦੇ ਮੁਖੀਆਂ ਬਾਬੂ ਤੇਜਾ ਸਿੰਘ, ਭਾਈ ਰਣ ਸਿੰਘ ਆਦਿ ਨੇ ਦਸਮਗ੍ਰੰਥ ਨੂੰ ਪੂਰੀ ਤਰ੍ਹਾਂ ਅਧਿਐਨ ਕਰਨ ਤੋਂ ਬਿਨਾਂ ਹੀ ਇਸ ਗ੍ਰੰਥ ਨੂੰ ਗੁਰੂ-ਕ੍ਰਿਤ ਸਮਝਣ ਅਤੇ ਇਸ ਗ੍ਰੰਥ ਦੀਆਂ ਰਚਨਾਵਾਂ ਪ੍ਰਤੀ ਕਿੰਤੂ-ਪ੍ਰੰਤੂ ਕਰਕੇ ਜੋ ਵਿਵਾਦ ਖੜ੍ਹੇ ਕੀਤੇ, ਉਨ੍ਹਾਂ ਦੀ ਵਾਕਫ਼ੀ ਦਿੱਤੀ ਹੈ।

ਡਾ. ਮਹਿਤਾ ਨੇ ਵਿਸ਼ੇਸ਼ ਤੌਰ ਤੇ ਡਾ. ਰਤਨ ਸਿੰਘ ਜੱਗੀ ਦੇ ਖੋਜ-ਪ੍ਰਬੰਧ 'ਦਸਮ ਗ੍ਰੰਥ ਦੀ ਪੌਰਾਣਿਕ ਪ੍ਰਿਸ਼ਠਭੂਮੀ' ਅਤੇ ਉਨ੍ਹਾਂ ਦੀ ਹੀ ਪੁਸਤਕ 'ਦਸਮ ਗ੍ਰੰਥ ਦਾ ਕਰਤ੍ਰਿਤ੍ਵ' ਜਿਨ੍ਹਾਂ ਵਿਚ ਉਹਨਾਂ ਨੇ ਸਾਰੇ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਮੰਨਣ ਪ੍ਰਤੀ ਜੋ ਸ਼ੰਕੇ ਪ੍ਰਗਟ ਕੀਤੇ ਹਨ, ਇਨ੍ਹਾਂ ਸ਼ੰਕਿਆਂ ਦੀ ਤਰਕ-ਸ਼ੀਲ ਢੰਗ ਨਾਲ ਪੜਤਾਲ ਕਰਕੇ ਗਲਤ ਆਧਾਰ ਤੇ ਲਏ ਗਏ ਸ਼ੰਕਿਆਂ ਨੂੰ ਕੱਟਿਆ ਹੈ। ਉਸ ਨੇ ਡਾ. ਜੱਗੀ ਸਾਹਿਬ ਦੇ ਪੁਸਤਕ 'ਦਸਮ ਗ੍ਰੰਥ : ਸਰੂਪ ਅਤੇ ਵਿਸ਼ਾ-ਵਸਤੂ' ਵਿਚਲੇ ਇਕ ਲੇਖ ਅਤੇ ਉਨ੍ਹਾਂ ਦੀ ਹੀ ਪੁਸਤਕ 'ਦਸਮ ਗ੍ਰੰਥ ਪਰਚਿਯ' ਜਿਸ ਵਿਚ ਡਾ. ਜੱਗੀ ਸਾਹਿਬ ਨੇ ਸਾਰੇ ਦਸਮਗ੍ਰੰਥ ਨੂੰ ਗੁਰੂ-ਕ੍ਰਿਤ ਮੰਨਿਆ ਹੈ, ਦਾ ਉਲੇਖ ਕਰਕੇ ਇਹ ਧਾਰਣਾ ਪ੍ਰਗਟਾਈ ਹੈ ਕਿ ਨਿਰਾਧਾਰ ਸ਼ੰਕਿਆਂ ਨੂੰ ਖੜ੍ਹਾ ਕਰਨਾ ਖੋਜ ਦਾ ਧਰਮ ਨਹੀਂ ਹੁੰਦਾ। ਡਾ. ਮਹਿਤਾ ਨੇ ਇਹ ਦ੍ਰਿਸ਼ਟੀਕੋਣ ਪ੍ਰਗਟ ਕੀਤਾ ਹੈ ਕਿ ਸਭ ਧਰਮ ਗ੍ਰੰਥਾਂ ਬਾਰੇ ਵਿਵਾਦ ਉਠਦੇ ਆਏ ਹਨ, 'ਦਸਮ ਗ੍ਰੰਥ' ਬਾਰੇ ਸ਼ੰਕੇ ਪੈਦਾ ਕਰਨਾ ਕੋਈ ਨਵੀਂ ਗੱਲ ਨਹੀਂ। ਇਥੋਂ ਤੱਕ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਕਈ ਪ੍ਰਕਾਰ ਦੇ ਸ਼ੰਕੇ ਖੜ੍ਹੇ ਕਰਨ ਦਾ ਯਤਨ ਕੀਤਾ ਜਾਂਦਾ ਰਿਹਾ ਹੈ। ਲੋੜ ਇਹ ਹੈ ਕਿ ਕਿਸੇ ਪ੍ਰਕਾਰ ਦੀ ਧਾਰਨਾ ਪ੍ਰਗਟਾਉਣ ਤੋਂ ਪਹਿਲਾਂ ਉਸ ਗ੍ਰੰਥ ਦੀ ਸਾਰੀ ਟੈਕਸਟ ਦਾ ਮਿਹਨਤ ਨਾਲ ਗਹਿਨ ਤੇ ਗੰਭੀਰ ਅਧਿਐਨ ਕੀਤਾ ਜਾਏ। ਕਿਸੇ ਵੀ ਗ੍ਰੰਥ ਵਿਚੋਂ ਇੱਕਾ-ਦੁੱਕਾ ਟੂਕਾਂ ਲੈ ਕੇ ਬਿਨਾਂ ਕਿਸੇ ਆਧਾਰ ਦੇ ਕਿਸੇ ਪ੍ਰਕਾਰ ਦਾ ਸ਼ੰਕਾ ਖੜਾ ਕਰਨਾ ਜਾਂ ਨਿਰਣਾ ਦੇਣਾ ਉਚਿਤ ਨਹੀਂ ਹੁੰਦਾ।

ਡਾ. ਮਹਿਤਾ ਨੇ 'ਦਸਮ ਗ੍ਰੰਥ' ਦੇ ਰਹੱਸਾਂ ਤੇ ਵਿਰੋਧ ਭਾਸਾਂ ਨੂੰ ਸਮਝਣ ਦੀ ਲੋੜ ਦੇ ਸਿਰਲੇਖ ਹੇਠ ਇਸ ਗ੍ਰੰਥ ਦੇ ਵਿਰੋਧਾਭਾਸ਼ਾ ਤੇ ਰਹੱਸਾਂ ਵਿਚ 'ਭਗਉਤੀ', 'ਸਰਬ ਲੋਹ', 'ਸ੍ਰੀ

ਅਸਧਾਨਿ', 'ਖੜਗ ਕੇਤ' 'ਸ੍ਰੀ ਅਸਿਧੁਜ' ਸੰਕੇਤਾਂ, ਚਓਬੀਸ ਅਵਤਾਰਾਂ, ਚਰਿਤਰੋਪਾਖਯਾਨ ਦੀਆਂ ਰਚਨਾਵਾਂ ਆਦਿ ਦੀ ਵਿਆਖਿਆ ਕਰਕੇ ਇਨ੍ਹਾਂ ਬਾਰੇ ਉਤਪੰਨ ਕੀਤੇ ਗਏ ਸ਼ੰਕਿਆਂ ਨੂੰ ਨਿਵਾਰਨ ਦਾ ਯਤਨ ਕੀਤਾ ਹੈ। ਲੇਖਕ ਅਨੁਸਾਰ ਇਹ ਸਿੱਖ ਵਿਰਸੇ ਦਾ ਮਹਾਨ ਗ੍ਰੰਥ ਧਰਮ, ਅਧਿਆਤਮ ਤੇ ਨੀਤੀ ਦੀ ਤ੍ਰਿਵੇਣੀ ਹੈ ਅਤੇ ਇਸ ਦੀ ਰੂਹਾਨੀਅਤ ਅਤੇ ਕਲਾਤਮਿਕ ਸ਼ਕਤੀ ਉੱਚ ਕੋਟੀ ਦੀ ਹੈ। ਇਸ ਗ੍ਰੰਥ ਨੇ ਸਿੱਖੀ ਦੀ ਲਹਿਰ ਦੇ ਜੁਝਾਰੂ ਸਰੂਪ ਨੂੰ ਵਿਚਾਰਧਾਰਾਇਕ ਕ੍ਰਾਂਤੀਕਾਰੀ ਸੁਰ ਬੀਰ-ਰਸੀ ਉਜਾਗਰ ਕਰਨ ਵਿਚ ਅਹਿਮ ਭੂਮਿਕਾ ਨਿਭਾਈ ਹੈ। ਇਸ ਗ੍ਰੰਥ ਦੀ ਬੀਰ-ਰਸੀ ਬਾਣੀ ਹੁਣ ਤੱਕ ਵੀ ਸੰਤ-ਸਿਪਾਹੀਆਂ ਅਤੇ ਨਿਹੰਗ ਸਿੰਘਾਂ ਦੇ ਡੌਲੇ ਫੜਕਾਉਂਦੀ ਕੁਰਬਾਨੀ ਅਤੇ ਬਲੀਦਾਨ ਦੇ ਜਜ਼ਬਿਆਂ ਨਾਲ ਸਰਸ਼ਾਰ ਕਰਦੀ ਆਈ ਹੈ। ਇਸ ਲਈ 'ਦਸਮ ਗ੍ਰੰਥ' ਦੇ ਕਾਵਿ ਦੇ ਡੂੰਘੇ ਪ੍ਰਭਾਵ ਨੂੰ ਮਹਿਸੂਸ ਕਰਨ ਦੀ ਲੋੜ ਹੈ।

ਡਾ. ਮਹਿਤਾ ਨੇ ਇਸ ਖੋਜ ਪੁਸਤਕ ਦੀ ਤਿਆਰੀ ਲਈ 'ਦਸਮ ਗ੍ਰੰਥ' ਬਾਰੇ ਹੁਣ ਤੱਕ ਜੋ ਖੋਜ ਹੋਈ ਹੈ, ਦਾ ਬਰੀਕੀ ਨਾਲ ਅਧਿਐਨ ਕੀਤਾ ਲੱਗਦਾ ਹੈ, ਜਿਸ ਦਾ ਪ੍ਰਮਾਣ ਉਸ ਦੁਆਰਾ ਦਿੱਤੀਆਂ ਪੈਰ-ਟਿੱਪਣੀਆਂ ਤੇ ਹਵਾਲਿਆਂ ਤੋਂ ਮਿਲਦਾ ਹੈ। 'ਦਸਮ ਗ੍ਰੰਥ' ਬਾਰੇ ਇਹ ਇਕ ਮਿਆਰੀ ਖੋਜ-ਪੁਸਤਕ ਕਹੀ ਜਾ ਸਕਦੀ ਹੈ, ਜੋ ਇਸ ਮਹਾਨ ਗ੍ਰੰਥ ਲਈ ਹੋਰ ਖੋਜ ਵਾਸਤੇ ਪ੍ਰੇਰਨਾ ਦਿੰਦੀ ਹੈ। ਲੇਖਕ ਦੀ ਖਾਸੀਅਤ ਰਹੀ ਹੈ ਕਿ ਉਸ ਨੇ ਆਪਣੇ ਵਿਚਾਰਾਂ ਦੀ ਸੁਹਿਰਦਤਾ ਭਰੇ ਲਹਿਜੇ ਵਿਚ ਨਿਰਪੱਖ ਹੋ ਕੇ ਤਰਕ-ਸ਼ੀਲ ਢੰਗ ਨਾਲ ਚਰਚਾ ਕੀਤੀ ਹੈ ਅਤੇ ਇਸ ਖੋਜ ਕਾਰਜ ਵਿਚ ਭਾਵੁਕਤਾ ਤੋਂ ਮੁਕਤ ਰਿਹਾ ਹੈ। ਅੰਤ ਵਿਚ ਲੇਖਕ ਨੇ ਇਹੋ ਕਿਹਾ ਹੈ ਕਿ ਸਿੱਖ ਵਿਰਸੇ ਦੇ ਇਸ ਮਹਾਨ ਗ੍ਰੰਥ ਦੀਆਂ ਸਭ ਰਚਨਾਵਾਂ ਦੀ ਗੰਭੀਰਤਾ ਨਾਲ ਵਿਚਾਰ ਕਰਨ ਦੀ ਲੋੜ ਬਣੀ ਹੋਈ ਹੈ, ਬਿਨਾਂ ਵਿਚਾਰ-ਚਰਚਾ ਕੀਤੇ ਇਸ ਮਹਾਨ ਗ੍ਰੰਥ ਨੂੰ ਵਿਵਾਦਾਂ ਦੇ ਘੇਰੇ ਵਿਚ ਲਿਆ ਕੇ ਕਿੰਤੂ-ਪ੍ਰੰਤੂ ਦਾ ਕੇਂਦਰ ਬਣਾਉਣਾ ਮਹਾਨ ਵਿਰਸੇ ਨਾਲ ਅਨਿਆਂ ਕਰਨਾ ਹੋਵੇਗਾ।

203-ਅਰਬਨ ਐਸਟੇਟ
ਫਗਵਾੜਾ (ਪੰਜਾਬ)

# ਭਾਈ ਵੀਰ ਸਿੰਘ ਸਾਹਿਤ ਸਮੀਖਿਆ
# ਅਤੇ
# ਡਾ. ਗੁਰਚਰਨ ਸਿੰਘ ਮਹਿਤਾ

ਭਾਈ ਵੀਰ ਸਿੰਘ ਸਾਹਿਤ, ਪੰਜਾਬੀ ਸਮੀਖਿਆ ਦੇ ਖੇਤਰ ਵਿਚ ਕਾਫੀ ਚਰਚਿਤ ਰਿਹਾ ਹੈ। ਪੰਜਾਬੀ ਦੇ ਵੱਖ-ਵੱਖ ਸਮੀਖਿਆਕਾਰਾਂ ਨੇ ਭਿੰਨ ਭਿੰਨ ਦ੍ਰਿਸ਼ਟੀ ਬਿੰਦੂਆਂ ਤੋਂ ਭਾਈ ਵੀਰ ਸਿੰਘ ਸਾਹਿਤ ਦੇ ਮੁਲਾਂਕਣ ਕਰਨ ਦਾ ਯਤਨ ਕੀਤਾ ਹੈ। ਇਸੇ ਲੜੀ ਵਿਚ ਡਾ. ਗੁਰਚਰਨ ਸਿੰਘ ਮਹਿਤਾ ਨੇ ਭਾਈ ਵੀਰ ਸਿੰਘ ਸਾਹਿਤ ਦੀ ਸਮੀਖਿਆ ਵਿਚ ਨਿਵੇਕਲੀ ਤਰ੍ਹਾਂ ਦਾ ਕਾਰਜ ਕੀਤਾ ਹੈ, ਜਿਸ ਨੂੰ ਵਿਚਾਰਨਾ ਇਸ ਲੇਖ ਦਾ ਵਿਸ਼ਾ ਹੈ।

ਭਾਈ ਵੀਰ ਸਿੰਘ ਸਾਹਿਤ ਦੇ ਸਮੀਖਿਆ ਪ੍ਰਵਾਹ ਨੂੰ ਵਿਚਾਰਨ ਲਈ ਭਾਈ ਵੀਰ ਸਿੰਘ ਸਾਹਿਤ ਸਬੰਧਿਤ ਸਮੀਖਿਆ ਪੁਸਤਕਾਂ, ਭੂਮਿਕਾਵਾਂ, ਲੇਖਾਂ, ਖੋਜ ਪੱਤਰਾਂ, ਅਭਿਨੰਦਨ ਗ੍ਰੰਥਾਂ, ਸਿਮ੍ਰਿਤੀ ਅੰਕਾਂ, ਭਾਈ ਵੀਰ ਸਿੰਘ ਵਿਸ਼ੇਸ਼ ਅੰਕਾਂ, ਪੰਜਾਬੀ ਸਾਹਿਤ ਦੇ ਇਤਿਹਾਸ ਦੀਆਂ ਪੁਸਤਕਾਂ ਅਤੇ ਇਸ ਸਾਹਿਤ ਨਾਲ ਸਬੰਧਿਤ ਸ਼ੋਧ ਪ੍ਰਬੰਧਾਂ ਨੂੰ ਸਾਹਮਣੇ ਰੱਖਣ ਦਾ ਯਤਨ ਕੀਤਾ ਗਿਆ ਹੈ।

ਭਾਈ ਵੀਰ ਸਿੰਘ ਸਾਹਿਤ ਬਾਰੇ ਮੁਢਲੇ ਕਥਨ ਸ੍ਰ. ਮਾਨ ਸਿੰਘ ਐਡਵੋਕੇਟ ਦੇ ਹਨ, ਜਿਨ੍ਹਾ ਸੁੰਦਰੀ ਨਾਵਲ ਦੀ ਅੰਤਿਕਾ ਲਿਖੀ ਸੀ ਅਤੇ ਮਟਕ ਹੁਲਾਰੇ (ਕਾਵਿ ਸੰਗ੍ਰਹਿ) ਪਰ ਟਿਪਣੀ ਕਰਦਿਆਂ ਲਿਖਿਆ ਸੀ :

'ਮਟਕ ਹੁਲਾਰੇ' ਦੇ ਕਈ ਪਦ, ਮੁਹਾਵਰੇ ਤੇ ਭਾਵ ਆਮ ਸਮਝ ਤੋਂ ਜ਼ਰਾ ਉਚੇਰੇ ਤੇ ਗੂੜ੍ਹੇ ਹਨ। ਜ਼ਬਾਨ ਠੇਠ ਪੰਜਾਬੀ ਹੈ ਤੇ ਪੜ੍ਹਦਿਆਂ ਰਸ ਤੇ ਸੁਆਦ ਆ ਜਾਂਦਾ ਹੈ। ਕੁਲ ਅਸਲ ਕਵਿਤਾ ਆਪਣੇ ਰਸ, ਸੁਆਦ ਤੇ ਸੂਖਮਤਾ ਵਿਚ ਅਨੰਤ ਹੈ। (ਮਟਕ ਹੁਲਾਰੇ ਪੁਰ ਟਿਪਣੀਆਂ ਪੰ. 1) ਇਸ ਤੋਂ ਬਾਅਦ ਪੰਜਾਬੀ ਸਾਹਿਤ ਸਮੀਖਿਆ ਦੇ ਇਤਿਹਾਸਕ ਸੰਦਰਭ 'ਕੋਇਲ ਕੂ' ਵਿਚ ਬਾਵਾ ਬੁਧ ਸਿੰਘ ਦਾ ਨਿਮਨ ਕਥਨ ਮਿਲਦਾ ਹੈ :

'ਸਿਰਖੰਡੀ ਛੰਦ ਨੂੰ ਭਾਈ ਵੀਰ ਸਿੰਘ ਨੇ ਰਾਣਾ ਸੂਰਤ ਸਿੰਘ ਵਿਚ ਅਜਿਹਾ ਨਿਭਾਇਆ ਹੈ ਕਿ ਪੱਛਮੀ ਲਿਖਾਰੀ ਵੇਖ ਕੇ ਵੀ ਰੀਸ ਕਰਨ। (ਕੋਇਲ ਕੂ, ਪੰਨਾ 90)

ਇਸ ਦੇ ਨਾਲ ਭਾਈ ਵੀਰ ਸਿੰਘ ਦੇ ਨਿਕਟਵਰਤੀਆਂ ਵਿਚੋਂ ਦੋ ਸਮੀਖਿਆਕਾਰ ਪ੍ਰੋ. ਪੂਰਨ ਸਿੰਘ ਅਤੇ ਡਾ. ਬਲਬੀਰ ਸਿੰਘ ਆਉਂਦੇ ਹਨ ਜੋ ਆਪਣੀ ਸਮੀਖਿਆ ਰਾਹੀਂ ਗੰਭੀਰ ਪੱਧਰ ਦੀ ਵਿਆਖਿਆ ਕਰਦੇ ਹਨ। ਭਾਈ ਵੀਰ ਸਿੰਘ ਕਾਵਿ ਬਾਰੇ ਪ੍ਰੋ. ਪੂਰਨ ਸਿੰਘ ਨੇ ਮਟਕ ਹੁਲਾਰੇ ਦੇ ਮੁੱਖ ਬੰਧ ਵਿਚ ਕਿਰਤ ਦੇ ਤੱਥ ਸਬੰਧੀ ਆਪਣੇ ਅਨੁਭਵ ਨੂੰ ਪ੍ਰਗਟ ਕੀਤਾ ਹੈ। ਉਹਨਾਂ ਦੀ ਸਮੀਖਿਆ

ਦਾ ਸੁਭਾ ਮੂਲ ਕੇਂਦ੍ਰਿਤ ਹੈ। ਉਹਨਾਂ ਨੇ ਇਸ ਭੂਮਿਕਾ ਵਿਚ ਕੁਝ ਪਰਿਭਾਸ਼ਕ ਸ਼ਬਦਾਂ : ਮੋਟਿਫ, ਝਲਕਦਾ ਭਾਵ ਅਤੇ ਅਨੰਤ ਵਿਸ਼ਾਲਤਾ ਵਰਤੇ ਹਨ। ਉਹਨਾਂ ਦਾ ਮਤ ਹੈ ਕਿ ਭਾਈ ਵੀਰ ਸਿੰਘ ਕਾਵਿ ਦਾ ਮੋਟਿਫ ਜੀਵਨ ਲਰਜ਼ਾ ਹੈ। ਉਹਨਾਂ ਦੇ ਅੱਖਰ ਹਨ :

'Motif ਇਸ ਆਰਟਿਸਟ ਦੇ ਹੱਥ ਵਿਚ ਇਕ ਜੀਵਨ ਲਰਜ਼ਾ ਹੈ ਜੋ ਮਰਿਆ ਨੂੰ ਜਿਵਾ ਦੇਂਦਾ ਹੈ। ਇਸ ਲਈ ਸ਼ਾਂਤੀ ਇਕ ਚੋਪਟ ਦਾ ਕੰਮ ਕਰਦੀ ਹੈ। ਸਿੱਖੀ ਵਿਚ ਮੂਲ ਪੈਂਦਾ ਹੈ, ਤੜਪਦੀ ਤੀਬਰਤਾ ਦਾ ਪਿਆਰ ਦੀ ਅਨੰਤ ਬੇਸਬਰੀ ਦਾ, ਜੀਵਨ ਦੀ ਅਨੰਤ ਚਾਲ ਦਾ।' ਪ੍ਰੋ. ਪੂਰਨ ਸਿੰਘ ਵਾਸਤੇ ਭਾਈ ਵੀਰ ਸਿੰਘ ਦੀਆਂ ਕਵਿਤਾਵਾਂ ਬਸ ਖਿੜਕੀਆਂ ਹਨ ਜਿਹਨਾਂ ਦੇ ਪਿਛੇ ਅਰਸ਼ੀ ਤੇ ਰੂਹਾਨੀ ਵਲੈਤਾਂ ਦਾ ਝਾਂਵਲਾ ਪੈਂਦਾ ਹੈ।

ਪ੍ਰੋ. ਪੂਰਨ ਸਿੰਘ ਦੇ ਨਾਲ ਹੀ ਡਾ. ਬਲਬੀਰ ਸਿੰਘ ਨੇ ਭਾਈ ਵੀਰ ਸਿੰਘ ਸਾਹਿਤ ਬਾਰੇ ਬੜੇ ਸੂਖਮ ਨਿਰਣੇ ਦਿੱਤੇ ਹਨ। ਉਹਨਾਂ ਦਾ ਕਥਨ ਹੈ :

ਭਾਈ ਵੀਰ ਸਿੰਘ ਦੇ ਕਾਵਯ ਵਿਚ ਜੋ ਨਾਮ ਦਾ ਆਦਰਸ਼ ਹੈ ਉਹੀ ਖੁਸ਼ੀਆਂ ਨਿੱਤ ਨਵੀਆਂ ਵਾਲਾ ਚਾਉ ਹੈ। ਉਹ ਹਰ ਖਿਨ ਆਪਣੇ ਆਪ ਵਿਚ ਨਵੀਨ ਰੰਗ ਪੇਸ਼ ਕਰਦਾ ਹੈ। ਉਸ ਦੀ ਚੋਟ ਡੂੰਘੇ ਥਾਂ ਵਜਦੀ ਹੈ ਅਤੇ ਹਰ ਘੜੀ ਇਕ ਨਵਾਂ ਸਰੂਰ, ਇਕ ਨਵੀਂ ਥ੍ਰਾਟ, ਇਕ ਨਵਾਂ ਰਸ, ਇਕ ਨਵੀਂ ਕਸਕ ਦਸਦਾ ਹੋਇਆ ਛੁਹ ਵਾਲੀ ਘੜੀ ਦੀ ਉਡੀਕ ਦੀ ਤਿਆਰੀ ਦਾ ਬਲ ਬਖਸ਼ਦਾ ਹੈ। (ਕਲਮ ਦੀ ਕਰਾਮਾਤ, ਪੰਨਾ 236) ਡਾ ਬਲਬੀਰ ਸਿੰਘ ਦੀ ਸਮੀਖਿਆ ਇਸ ਕਾਵਿ ਨੂੰ ਭਾਵ ਦੀ ਦ੍ਰਿਸ਼ਟੀ ਤੋਂ ਵਿਚਾਰਦੀ ਹੈ। ਉਹ ਕਵਿਤਾ ਨੂੰ ਵਿਚਾਰਧਾਰਾ ਦਾ ਉਹ ਸੋਮਾ ਮੰਨਦੇ ਹਨ ਜਿਸ ਵਿਚ ਵਲਵਲਾ ਤੇ ਪ੍ਰਭਾਵ ਪੈਦਾ ਕਰਨ ਦੀ ਸ਼ਕਤੀ ਹੈ। ਵਲਵਲਾ ਤੇ ਪ੍ਰਭਾਵ ਪੈਦਾ ਕਰਨ ਦੀ ਸ਼ਕਤੀ ਦਾ ਸੰਬੰਧ ਕਾਵਿ ਦੀ ਰਾਗਾਤਮਕਤਾ ਨਾਲ ਹੈ। ਰਾਗਾਤਮਕਤਾ ਕਾਵਿ ਅਤੇ ਸੰਗੀਤ ਦਾ ਸਾਂਝਾ ਲਛਣ ਹੈ। ਇਸ ਲਈ ਕਵਿਤਾ ਦੀ ਪਛਾਣ ਨੂੰ ਡਾ. ਬਲਬੀਰ ਸਿੰਘ ਸਮੀਖਿਆ ਰਾਗਾਤਮਕ ਪ੍ਰਭਾਵ ਵਾਂਗ ਗ੍ਰਹਿਣ ਕਰਦੀ ਹੈ। ਇਹ ਸਮੀਖਿਆ ਵਿਚਾਰਧਾਰਾ ਅਤੇ ਕਵਿਤਾ ਵਿਚਕਾਰ ਸਾਂਝੀ ਧਾਰਤਲ ਲਭਣ ਵੱਲ ਰੁਚਿਤ ਹੈ। ਡਾ. ਬਲਬੀਰ ਸਿੰਘ ਸਮੀਖਿਆ ਭਾਈ ਵੀਰ ਸਿੰਘ ਦੇ ਕਾਵਿ ਸਿਧਾਂਤ ਨੂੰ ਉਹਨਾਂ ਦੇ ਕਾਵਿ ਵਿਚੋਂ ਹੀ ਲਭਦੀ ਹੈ। ਉਹ ਆਪਣੇ ਇਕ ਲੇਖ ਭਾਈ ਵੀਰ ਸਿੰਘ ਜੀ ਦਾ ਕਾਵਿ ਸੰਦੇਸ਼ ਵਿਚ ਲਿਖਦੇ ਹਨ :

ਰੂਪ ਦੀ ਸਥਿਤੀ ਲਕਸ਼ ਉਤੇ ਹੈ, ਜੋ ਟਿਕ ਨਹੀਂ ਸਕਦਾ। ਪਰ ਇਹ ਅੱਖਮਟੱਕਾ ਇਕ ਛੁਹ ਲਾ ਜਾਂਦਾ ਹੈ। ਇਕ ਜੀਵਨ ਛੁਹ, ਜਿਸ ਦਾ ਸਵਾਦ ਅਮਰ ਹੈ। ਸੁੰਦਰਤਾ ਮਰਨਹਾਰ ਹੈ। ਪਰ ਉਸ ਜੀਵਨ ਛੁਹ ਅਮਰ ਹੈ, ਅਪਾਰ ਹੈ, ਅਟੁਟ ਖੁਸ਼ੀ ਦਾ। ਇਹ ਹੈ ਭਾਈ ਸਾਹਿਬ ਦਾ ਸੰਦੇਸ਼। (ਸ਼ੁਧ ਸਰੂਪ, ਪੰ. 215)

ਡਾ. ਬਲਬੀਰ ਸਿੰਘ ਆਪਣੀ ਸਮੀਖਿਆ ਵਿਚ ਰਾਣਾ ਸੂਰਤ ਸਿੰਘ ਨੂੰ ਤ੍ਰਾਸਦੀ ਤੋਂ ਨਿਖੇੜਦਿਆਂ ਲਿਖਦੇ ਹਨ :

ਰਾਣਾ ਸੂਰਤ ਸਿੰਘ ਇਕ ਹੋਰ ਚੀਜ਼ ਹੈ। ਇਹ ਜਿਥੇ ਘਟਨਾ ਖਤਮ ਹੋਣੀ ਹੈ ਉਥੋਂ ਸ਼ੁਰੂ ਹੁੰਦਾ ਹੈ........ ਰਾਣਾ ਸੂਰਤ ਸਿੰਘ ਇਕ ਵਿਧਵਾ ਦੇ ਵਿਰਲਾਪ ਤੋਂ ਸ਼ੁਰੂ ਹੁੰਦਾ ਹੈ ਪਰ ਉਹ ਖਤਮ ਸੁਖਦਾਇਕ ਕਾਰ ਵਿਹਾਰ ਉਪਰ ਹੁੰਦਾ ਹੈ। 'ਗੁਰਮੁਖ ਕਰਦੀ ਕਾਰ ਭਾਖ ਸੁਲਖਣੀ।' ਸ਼ੁਧ ਸਰੂਪ, ਪੰ. 215)

ਡਾ. ਬਲਬੀਰ ਸਿੰਘ ਸਮੀਖਿਆ ਤੋਂ ਬਾਅਦ ਡਾ. ਗੋਪਾਲ ਸਿੰਘ ਨੇ ਰੋਮਾਂਟਿਕ ਪੰਜਾਬੀ

ਕਵੀ ਅਤੇ ਪੰਜਾਬੀ ਸਾਹਿਤ ਦਾ ਇਤਿਹਾਸ ਵਿਚ ਭਾਈ ਵੀਰ ਸਿੰਘ ਕਾਵਿ ਦੇ ਰੂਪ ਦੀ ਥਾਂ ਖਿਆਲ ਨੂੰ ਪ੍ਰਧਾਨ ਬਣਾਇਆ ਹੈ। ਉਹਨਾਂ ਦੇ ਬਹੁਤ ਸਾਰੇ ਸਮੀਖਿਅਕ ਕਥਨ ਰੋਮਾਂਟਿਕ ਬ੍ਰਿਤੀ ਵਾਲੇ ਹੋਣ ਕਰਕੇ ਇਸ ਕਾਵਿ ਦੇ ਪਾਠਕ ਵਿਅਕਤੀ ਉਤੇ ਪੈਣ ਵਾਲੇ ਪ੍ਰਭਾਵ ਨੂੰ ਉਜਾਗਰ ਕਰਦੇ ਹਨ। ਇਸ ਦੇ ਨਾਲ ਹੀ ਪ੍ਰਿੰ. ਤੇਜਾ ਸਿੰਘ ਨੇ ਸਾਹਿਤ ਦਰਸ਼ਨ ਪੁਸਤਕ ਵਿਚ ਵੀਰ ਸਿੰਘ ਕਾਵਿ ਬਾਰੇ ਨਿਰਣੇ ਦੇਣ ਲੱਗਿਆਂ ਜ਼ਿਆਦਾ ਇਸ ਕਾਵਿ ਦੀ ਪੰਜਾਬੀ ਭਾਸ਼ਾ ਅਤੇ ਪੰਜਾਬੀ ਸਮਾਜ ਨੂੰ ਦੇਣ ਦੇ ਪੱਖ ਤੋਂ ਵਿਚਾਰਿਆ ਹੈ। ਉਹਨਾਂ ਦਾ ਕਥਨ ਹੈ : ਭਾਈ ਵੀਰ ਸਿੰਘ ਦੀ ਕਵਿਤਾ ਵਿਚ ਕਮਾਲ ਇਹ ਹੈ ਕਿ ਭਾਈ ਵੀਰ ਸਿੰਘ ਤੋਂ ਪਹਿਲਾਂ ਪੰਜਾਬੀ ਕਵਿਤਾ ਕਿੱਸਿਆਂ ਦੀ ਸ਼ਕਲ ਵਿਚ ਪ੍ਰਚਲਿਤ ਸੀ ਅਤੇ ਭਾਈ ਵੀਰ ਸਿੰਘ ਨੇ ਮਿੱਟੀ ਵਿਚ ਰੁਲਦੀ ਪੰਜਾਬੀ ਕਵਿਤਾ ਨੂੰ ਰਾਣੀ ਬਣਾ ਕੇ ਤਖਤ ਤੇ ਬਿਠਾ ਦਿਤਾ।(ਸਾਹਿਤ ਦਰਸ਼ਨ, ਪੰਨਾ 198)

ਪ੍ਰਿੰ. ਤੇਜਾ ਸਿੰਘ ਤੋਂ ਬਾਅਦ ਡਾ. ਤਾਰਨ ਸਿੰਘ ਨੇ ਸੁਚੇਤ ਤੌਰ ਤੇ ਭਾਈ ਵੀਰ ਸਿੰਘ ਸਾਹਿਤ ਨੂੰ ਗੁਰਮਤਿ ਪੰਰਪਰਾ ਦੇ ਅੰਤਰਗਤ ਵਾਚਣਾ ਹੀ ਆਪਣਾ ਪ੍ਰਯੋਜਨ ਬਣਾਇਆ ਹੈ। ਉਹਨਾਂ ਦਾ ਕਥਨ ਹੈ : ਭਾਈ ਵੀਰ ਸਿੰਘ ਦਾ ਬੁਨਿਆਦੀ ਚਿੰਤਨ ਤੇ ਗੁਰਬਾਣੀ ਵਾਲਾ ਹੈ ਅਤੇ ਉਹ ਪਰਮੇਸ਼ਰ, ਗੁਰੂ, ਭਗਤੀ, ਮਾਇਆ, ਮੁਕਤੀ ਵਾਲੇ ਖਿਆਲ ਹੀ ਲੈਂਦੇ ਹਨ ਪਰ ਉਹਨਾਂ ਨੇ ਪਰਿਭਾਸ਼ਕ ਸ਼ਬਦ ਰਸ ਦਾਤਾ, ਰਸ ਗਿਆਨ, ਪਿਆਰ, ਵਰਜਿਤ ਵਾੜੀ,ਛੁਹ, ਲਗਨ, ਮੰਜ਼ਲ, ਖੇੜਾ ਵਰਤੇ ਹਨ। ਭਾਈ ਵੀਰ ਸਿੰਘ ਆਪਣੀ ਕਾਵਿ ਰਚਨਾ ਵਿਚ ਗੁਰ ਚਿੰਤਨ, ਗੁਰ ਆਸ਼ਿਆਂ ਦੇ ਹੀ ਵਿਆਖਿਆਕਾਰ ਹਨ। ਡੂੰਘੀ ਨੀਝ ਲਾ ਕੇ ਵੇਖਣ ਨਾਲ ਇਹ ਗੱਲ ਉਘੜ ਆਉਂਦੀ ਹੈ। ਉਹ ਹੋਰ ਸਾਰੀ ਸਾਹਿਤਕ ਕਾਰਜਸ਼ੀਲਤਾ ਵੀ ਗੁਰਬਾਣੀ ਆਸਰੇ ਹੀ ਕਰ ਰਹੇ ਸਨ। (ਗੁਰਮਤਿ ਸਾਹਿਤ ਤੇ ਭਾਈ ਵੀਰ ਸਿੰਘ, ਭਾਈ ਵੀਰ ਅੰਕ, ਪੰਜਾਬੀ ਦੁਨੀਆਂ, ਪੰਨਾ 137) ਇਵੇਂ ਡਾ ਦੀਵਾਨ ਸਿੰਘ ਨੇ ਆਧੁਨਿਕ ਪੰਜਾਬੀ ਸਾਹਿਤ ਤੇ ਹੋਰ ਲੇਖ ਪੁਸਤਕ ਵਿਚ ਭਾਈ ਵੀਰ ਸਿੰਘ ਸਾਹਿਤ ਦੀ ਮਹਾਨਤਾ ਨੂੰ ਪੰਜਾਬੀ, ਪੰਜਾਬੀਅਤ ਅਤੇ ਪੰਜਾਬ ਦੇ ਪਰਿਪੇਖ ਵਿਚ ਵੇਖਿਆ ਹੈ। ਉਹਨਾਂ ਦੇ ਸਬਦ ਹਨ : ਉਹ (ਭਾਈ ਵੀਰ ਸਿੰਘ) ਪੰਜਾਬੀ ਸਾਹਿਤ ਅਤੇ ਪੰਜਾਬ ਦੇਸ਼ ਦਾ ਇਕ ਮਹਾਨ ਕਵੀ ਹੈ ਇੰਨ ਬਿੰਨ ਉਸੇ ਤਰ੍ਹਾਂ ਜਿਵੇਂ ਆਪਣੇ-ਆਪਣੇ ਸਮੇਂ ਵਿਚ ਭਾਈ ਗੁਰਦਾਸ, ਬੁਲ੍ਹੇਸ਼ਾਹ, ਵਾਰਸ ਜਾਂ ਹਾਸ਼ਮ ਪੰਜਾਬ ਦੇ ਕਵੀ ਸਨ। (ਆਧੁਨਿਕ ਪੰਜਾਬੀ ਸਾਹਿਤ ਦੇ ਹੋਰ ਲੇਖ, ਪੰਨਾ 55)

ਇਸ ਦੇ ਨਾਲ ਹੀ ਪ੍ਰਿੰ. ਸੰਤ ਸਿੰਘ ਸ਼ੇਖੋਂ ਦੀ ਮਾਰਕਸਵਾਦੀ ਅਰਥਾਤ ਪ੍ਰਗਤੀਵਾਦੀ ਸਮੀਖਿਆ ਦਾ ਸਥਾਨ ਆਉਂਦਾ ਹੈ ਜਿਸ ਦਾ ਆਧਾਰ ਮਾਰਕਸਵਾਦੀ ਸਮਾਜ ਸ਼ਾਸਤ੍ਰ ਹੈ। ਇਸ ਵਿਚਾਰਧਾਰਾ ਅਨੁਸਾਰ ਮਨੁੱਖੀ ਸਮਾਜ ਵਿਚ ਨਿਰੰਤਰ ਸ਼੍ਰੇਣੀ ਸੰਘਰਸ਼ ਚਲ ਰਿਹਾ ਹੈ ਅਤੇ ਇਹ ਸੰਘਰਸ਼ ਉਦੋਂ ਤਕ ਚਲਦਾ ਰਹੇਗਾ, ਜਦ ਤਕ ਪ੍ਰੋਲੇਤਾਰੀ ਸ਼੍ਰੇਣੀ ਦੀ ਘਾਲਣਾ ਸਦਕਾ ਸ਼੍ਰੇਣੀ ਰਹਿਤ ਸਮਾਜ ਸਥਾਪਿਤ ਨਹੀਂ ਹੋ ਜਾਂਦਾ। ਸੇਖੋਂ ਸਮਾਜ ਵਿਗਿਆਨਕ ਨੁਕਤੇ ਤੋਂ ਭਾਈ ਵੀਰ ਸਿੰਘ ਸਾਹਿਤ ਦਾ ਅਧਿਐਨ ਕਰਦਾ ਹੈ। ਇਸ ਸਾਹਿਤ ਨੂੰ ਵਾਚਣ ਲਈ ਉਸ ਦਾ ਆਧਾਰ ਤਾਂ ਮਾਰਕਸਵਾਦ ਹੈ ਪਰ ਇਸ ਨੂੰ ਜਦੋਂ ਉਹ ਰੂਪ ਦੀ ਦ੍ਰਿਸ਼ਟੀ ਤੋਂ ਵੇਖਦਾ ਹੈ ਤਾਂ ਇਸ ਕਾਰਜ ਲਈ ਮਾਰਕਸਵਾਦ ਦੀ ਥਾਂ ਉਹ ਭਾਰਤੀ ਕਾਵਿ ਸ਼ਾਸਤਰ ਨੂੰ ਆਪਣੀ ਸਮੀਖਿਆ ਦਾ ਆਧਾਰ ਬਣਾ ਲੈਂਦਾ ਹੈ। ਉਸਨੇ ਆਪਣੇ ਦ੍ਰਿਸ਼ਟੀ ਪਾਸਾਰ ਵਿਚ ਮਾਰਕਸਵਾਦ ਅਤੇ ਭਾਰਤੀ ਕਾਵਿ ਸ਼ਾਸਤਰ ਨੂੰ ਸਮੀਖਿਆ ਦਾ

ਧੁਰਾ ਤਾਂ ਬਣਾਇਆ ਹੈ, ਪਰ ਉਹ ਇਨ੍ਹਾਂ ਦੋਹਾ ਵਿਚ ਸੰਗਠਿਤ ਦ੍ਰਿਸ਼ਟੀ ਆਧਾਰ ਨਹੀਂ ਸਥਾਪਿਤ ਕਰ ਸਕਿਆ। ਮਾਰਕਸਵਾਦੀ ਚਿੰਤਨ ਦੇ ਦੋ ਹਿੱਸੇ ਹਨ, ਇਕ ਦਾ ਸਬੰਧ ਦਰਸ਼ਨ ਭਾਵ ਦਵੰਦਾਤਮਕ ਪਦਾਰਥਵਾਦ ਨਾਲ ਹੈ ਅਤੇ ਦੂਜੇ ਦਾ ਨਾਤਾ ਵਿਗਿਆਨ ਅਰਥਾਤ ਇਤਿਹਾਸਕ ਪਦਾਰਥਵਾਦ ਨਾਲ ਹੈ। ਸੇਖੋਂ ਸਾਹਿਬ ਨੇ ਭਾਈ ਵੀਰ ਸਿੰਘ ਦੇ ਸਾਹਿਤ ਉਪਰ ਜ਼ਿਆਦਾ ਵਿਚਾਰ ਇਤਿਹਾਸ ਪਿਛੋਕੜਾ ਨੂੰ ਆਧਾਰ ਬਣਾ ਕੇ ਕਰਦਿਆਂ ਸਿੰਘ ਸਭਾ ਲਹਿਰ ਦੀ ਵਿਚਾਰਧਾਰਾ ਨੂੰ ਇਸ ਦਾ ਮੂਲ ਸੋਮਾ ਮੰਨਿਆ ਹੈ। ਇਸ ਦੇ ਨਾਲ ਹੀ ਉਸ ਨੇ ਭਾਈ ਵੀਰ ਸਿੰਘ ਨੂੰ ਅੰਗ੍ਰੇਜ਼ੀ ਸਾਮਰਾਜ ਅਤੇ ਪੰਜਾਬ ਦੀਆਂ ਉਚੀਆਂ ਸ਼੍ਰੇਣੀਆਂ ਤੇ ਮਧ ਸ਼੍ਰੇਣੀਆਂ ਦਾ ਲੇਖਕ ਕਿਹਾ ਹੈ। ਇਕ ਨਿਸ਼ਚਿਤ ਦ੍ਰਿਸ਼ਟੀ ਬਿੰਦੂ ਨੂੰ ਇਸ ਸਾਹਿਤ ਦਾ ਆਧਾਰ ਬਣਾ ਕੇ ਉਸਨੇ ਭਾਈ ਵੀਰ ਸਿੰਘ ਸਾਹਿਤ ਦਾ ਜ਼ਿਆਦਾ ਖੰਡਨ ਮੰਡਨ ਨਹੀਂ ਕੀਤਾ ਹੈ। ਭਾਈ ਵੀਰ ਸਿੰਘ ਕਾਵਿ ਦੀਆਂ ਵਿਸ਼ੇਸ਼ਤਾਈਆਂ ਨੂੰ ਉਹ ਸਵੀਕਾਰਦਾ ਵੀ ਹੈ ਪਰ ਉਹ ਆਪਣੇ ਮੂਲ ਦ੍ਰਿਸ਼ਟੀ ਬਿੰਦੂ ਤੋਂ ਪਰਾ ਨਹੀਂ ਜਾਂਦਾ। ਉਸ ਦਾ ਕਥਨ ਵੇਖੋ :

ਭਾਈ ਵੀਰ ਸਿੰਘ ਨੇ ਪੰਜਾਬੀ ਕਵਿਤਾ ਨੂੰ ਉਹ ਭਾਵੁਕਤਾ ਪ੍ਰਦਾਨ ਕੀਤੀ ਜੋ ਇਸ ਦੇ ਸੁਭਾਅ ਵਿਚ ਪਹਿਲਾਂ ਨਹੀਂ ਸੀ, ਅਜਿਹਾ ਕਰਨ ਨਾਲ ਭਾਈ ਵੀਰ ਸਿੰਘ ਨੇ ਪੰਜਾਬੀ ਕਵਿਤਾ ਦੇ ਖੇਤਰ ਵਿਚ ਇਕ ਪਰਿਵਰਤਨ ਲਿਆਂਦਾ ਜਿਸ ਪ੍ਰਕਾਰ ਦਾ ਅੰਗ੍ਰੇਜ਼ੀ ਕਵਿਤਾ ਵਿਚ ਉਨ੍ਹੀਵੀਂ ਸਦੀ ਦੇ ਮੁੱਢ ਵਿਚ ਵਰਡਜ਼ਵਰਥ ਨੇ ਲਿਆਂਦਾ ਸੀ ਤੇ ਉਸ ਸਮੇਂ ਜਰਮਨੀ ਆਦਿ ਯੂਰਪੀਨ ਦੇਸ਼ਾਂ ਵਿਚ ਆਇਆ ਸੀ। ਇਸ ਭਾਵੁਕਤਾ ਦਾ ਅਸਰ ਇਹ ਹੋਇਆ ਕਿ ਪੰਜਾਬੀ ਕਵਿਤਾ ਦਾ ਭਾਵ ਪ੍ਰਬੰਧ ਰੂਪਵਾਦੀ, ਆਦਰਸ਼ਵਾਦ ਦੀਆਂ ਲੀਹਾਂ ਜਿਹੜੀਆਂ ਮੁੱਖ ਰੂਪ ਵਿਚ ਅਧਿਆਮਕ ਸਨ ਸਰੀਰਕ ਨਹੀਂ, ਤੋਂ ਨਿਕਲ ਕੇ ਮਧ ਸ਼੍ਰੇਣੀ ਭਾਵਵਾਦ ਦੀਆਂ ਲੀਹਾਂ ਵਿਚ ਪੈਣ ਲਗਾ। (ਭਾਈ ਵੀਰ ਸਿੰਘ ਤੇ ਉਹਨਾਂ ਦਾ ਯੁਗ, ਪੰਨਾ 106) ਇਸ ਤੋਂ ਇਲਾਵਾ ਸੇਖੋਂ ਦਾ ਇਹ ਕਥਨ ਵੀ ਧਿਆਨ ਵਿਚ ਰਖਣਾ ਯੋਗ ਹੈ : ਪਰ ਭਾਈ ਵੀਰ ਸਿੰਘ ਦੀ ਆਪਣੇ ਸੌੜੇ ਖੇਤਰ ਵਿਚ ਪ੍ਰਾਪਤੀ ਵੀ ਇਤਿਹਾਸਕ ਕਰਮ ਤੇ ਪ੍ਰਸੰਗ ਵਿਚ ਇਕ ਮਹਾਨ ਪ੍ਰਾਪਤੀ ਹੈ। ਭਾਈ ਵੀਰ ਸਿੰਘ ਆਪਣੇ ਭਾਵ ਸੰਕਲਪ ਦੀਆਂ ਸੀਮਾਵਾਂ ਦੇ ਬਾਵਜੂਦ ਪੰਜਾਬੀ ਬੋਲੀ ਤੇ ਇਸਦੇ ਸਾਹਿਤ ਨੂੰ ਪ੍ਰਫੁਲਤ ਕਰਨ ਵਿਚ ਇਕ ਨਿਗਰ ਢੰਗ ਨਾਲ ਭਾਗਵਾਨ ਕਰ ਗਏ ਤੇ ਜਿਉਂ ਜਿਉਂ ਇਸ ਬੋਲੀ ਤੇ ਸਾਹਿਤ ਦੇ ਅਧਿਕਾਰੀ ਇਤਿਹਾਸ ਵਿਚ ਇਸ ਵ੍ਰਿਧੀ ਪ੍ਰਾਪਤ ਕਰਦੇ ਜਾਣਗੇ ਭਾਈ ਵੀਰ ਸਿੰਘ ਦੇ ਭਾਗ ਦਾ ਮੁਲ ਵਧਦਾ ਜਾਵੇਗਾ। (ਭਾਈ ਵੀਰ ਸਿੰਘ ਤੇ ਉਨ੍ਹਾਂ ਦਾ ਯੁਗ ,ਪੰਨਾ 183)

ਅਸਲ ਵਿਚ ਮਾਰਕਸਵਾਦ ਤੇ ਅਧਿਆਤਮਵਾਦ ਇਕ ਦੂਜੇ ਤੋਂ ਵੱਖਰੇ ਸੰਕਲਪ ਹਨ, ਜਿਨ੍ਹਾਂ ਦੇ ਮਿਲ ਗੌਭੇ ਕਾਰਨ ਸੇਖੋਂ ਸਾਹਿਬ ਦੀ ਸਮੀਖੀਆ ਦਾ ਸੰਕਟ ਪੈਦਾ ਹੋਇਆ ਹੈ। ਇਸ ਸਮੀਖਿਆ ਦੀ ਵੱਡੀ ਦਿਕਤ ਇਹ ਹੈ ਕਿ ਇਹ ਸਾਹਿਤ ਨੂੰ ਕੇਵਲ ਸਾਮਾਜਿਕ ਪ੍ਰਕ੍ਰਿਆ ਮਿੱਥ ਕੇ ਉਸ ਦਾ ਵਿਸ਼ਲੇਸ਼ਣ ਕਰਦੀ ਹੈ। ਇਹ ਠੀਕ ਹੈ ਕਿ ਸਭਿਆਚਾਰ ਸਮਾਜ ਵਿਚ ਰਮ ਰਹੀਆਂ ਅਨੇਕ ਧਾਰਾਵਾਂ ਤੋਂ ਪ੍ਰਭਾਵਿਤ ਹੁੰਦਾ ਹੈ ਪਰ ਇਸਦੇ ਬਾਵਜੂਦ ਸਾਹਿਤਕਾਰ ਸਿਰਜਣਾਤਮਕ ਚਿੰਤਕ ਵੀ ਹੁੰਦਾ ਹੈ। ਕਲਾ ਜੀਵਨ ਦਰਪਣ ਤੇ ਹੈ ਪਰ ਮਹਾਨ ਕਿਰਤਾਂ ਵਿਚ ਯਥਾਰਥ ਮਕਾਨਕੀ ਢੰਗ ਨਾਲ ਪ੍ਰਤਿਬਿੰਬਤ ਨਹੀਂ ਹੁੰਦਾ, ਉਸ ਵਿਚ ਜਜ਼ਬੇ ਨੂੰ ਖਾਸ ਸਥਾਨ ਪ੍ਰਾਪਤ ਹੈ। ਚੰਗੇ ਸਾਹਿਤ ਦਾ ਪ੍ਰਾਥਮਿਕ ਕਰਤਵ ਹੈ ਕਿ ਪਾਠਕਾਂ ਦੇ ਸੌਂਦ੍ਰਯਾਤਮਕ ਬੋਧ ਨੂੰ ਟੁੰਬਣਾ ਸੇਖੋਂ ਸਾਹਿਬ ਦੀ ਸਮੀਖਿਆ ਇਸੇ ਕਾਰਨ ਭਾਈ ਵੀਰ ਸਿੰਘ ਸਾਹਿਤ ਨਾਲ ਠੀਕ ਨਿਆਂ ਨਹੀਂ ਕਰ ਸਕੀ। ਉਹ ਭਾਈ ਵੀਰ

ਸਿੰਘ ਸਾਹਿਤ ਦਾ ਪ੍ਰਯੋਜਨ ਵੇਖਣ ਦੀ ਥਾਂ ਜ਼ਿਆਦਾ ਆਪਣੀ ਸਮੀਖਿਆ ਦਾ ਪ੍ਰਯੋਜਨ ਸਿਧ ਕਰਨ ਦਾ ਯਤਨ ਕਰਦਾ ਹੈ। ਇਸ ਲਈ ਭਾਈ ਵੀਰ ਸਿੰਘ ਸਾਹਿਤ ਵਿਚੋਂ ਆਪਣੇ ਮਤਲਬ ਦੀਆਂ ਗੱਲਾਂ ਲੈ ਕੇ ਉਸ ਬਹੁਤਾ ਖੰਡਨ ਮੰਡਨ ਹੀ ਕੀਤਾ ਹੈ।

ਪ੍ਰਿ. ਸੇਖੋਂ ਤੋਂ ਬਾਅਦ ਡਾ ਜਸਬੀਰ ਸਿੰਘ ਆਹਲੂਵਾਲੀਆ ਦੀ ਸਮੀਖਿਆ ਆਧੁਨਿਕਤਾ ਦੇ ਸੰਦਰਭ ਵਿਚ ਪ੍ਰਯੋਗਸ਼ੀਲ ਲਹਿਰ ਨੂੰ ਪਰਿਭਾਸ਼ਤ ਕਰਦੀ ਭਾਈ ਵੀਰ ਸਿੰਘ ਸਾਹਿਤ ਸਬੰਧੀ ਆਪਣੇ ਨਿਰਣੇ ਮਾਰਕਸਵਾਦੀ ਦਰਸ਼ਨ ਨੂੰ ਆਧਾਰ ਬਣਾ ਕੇ ਪਰੰਪਰਾ ਦੇ ਪਰਿਪੇਖ ਵਿਚ ਦਿੰਦੀ ਹੈ। ਜਿਥੇ ਸੇਖੋਂ ਸਾਹਿਬ ਨੇ ਮਾਰਕਸਵਦ ਨੇ ਇਤਿਹਾਸਕ ਪਦਾਰਥਵਾਦ ਵਾਲੇ ਹਿੱਸੇ ਨੂੰ ਆਧਾਰ ਬਣਾਇਆ ਉਥੇ ਡਾ. ਆਹਲੂਵਾਲੀਆ ਦਵੰਦਾਤਮਿਕ ਪਦਾਰਥਵਾਦ ਨੂੰ ਆਧਾਰ ਬਣਾ ਕੇ ਆਪਣੇ ਵਿਚਾਰ ਪ੍ਰਗਟ ਕਰਦਾ ਹੈ। ਉਸ ਦਾ ਕਥਨ ਵੇਖੋ : ਭਾਈ ਵੀਰ ਸਿੰਘ ਦੀ ਕਾਵਿ ਪਰੰਪਰਾ ਜਿਸ ਯਥਾਰਥ ਦਾ ਪ੍ਰਗਟਾਅ ਹੈ ਉਸ ਦਾ ਕਿਰਦਾਰ ਰਹੱਸਵਾਦੀ ਤੇ ਅਕਾਲਮੁਖੀ ਹੈ। ਕੁਦਰਤ ਰਾਹੀਂ ਪ੍ਰਤਿਬਿੰਬਤ ਇਸ ਅਕਾਲ ਮੁਖੀ ਯਥਾਰਥ ਦੇ ਪ੍ਰਕਾਸ਼ ਦੇ ਅਨੁਭਵ ਦਾ ਆਧਾਰ ਭਾਈ ਵੀਰ ਸਿੰਘ ਦੀ ਕਵਿਤਾ ਦਾ ਆਧਾਰ ਹੈ। (ਸਮਕਾਲੀ ਪੰਜਾਬੀ ਸਾਹਿਤ ਇਕ ਅਧਿਐਨ, ਪੰ. 1) ਡਾ. ਆਹਲੂਵਾਲੀਆ ਨੇ ਜਿਥੇ ਸਿੱਖ ਰਹੱਸਵਾਦ ਨੂੰ ਪ੍ਰਾਪਤ ਮੂਲ ਪੈਟਰਨਾਂ ਵਿਚ ਕ੍ਰਾਂਤੀ ਅਤੇ ਪ੍ਰਗਤੀ ਲਿਆਉਣ ਵਾਲਾ ਮੰਨਿਆ ਹੈ ਉਥੇ ਭਾਈ ਵੀਰ ਸਿੰਘ ਦੇ ਰਹੱਸਵਾਦ ਨੂੰ ਮਨੋਵਿਗਿਆਨਕ ਧਰਾਤਲ ਨਾਲ ਜੋੜ ਕੇ ਗੈਰ ਇੰਦ੍ਰੀਆ ਹੋਂਦ ਦਾ ਪ੍ਰਤੱਖ ਰੂਪ ਦੱਸਿਆ ਹੈ। ਉਸ ਦੀ ਹੋਰ ਧਾਰਣਾ ਹੈ ਕਿ ਰਾਣਾ ਸੂਰਤ ਸਿੰਘ ਵਿਚਲੇ ਨੈਤਿਕ ਮੂਲ ਪੈਟਰਨ ਪਿਛਾਂਹ ਖਿਚੂ ਅਤੇ ਮਜ਼ਦੂਰੀ ਦੀ ਮਜਬੂਰੀ ਤੋਂ ਰਹਿਤ ਹਨ। ਉਸ ਦੀ ਆਲੋਚਨਾ ਦਾ ਸੁਰ ਵੀ ਭਾਈ ਵੀਰ ਸਿੰਘ ਸਾਹਿਤ ਪ੍ਰਤਿ ਬਹੁਤਾ ਨਾ-ਮੁਖੀ ਹੀ ਹੈ।

ਡਾ. ਜਸਬੀਰ ਸੰਘ ਆਹਲੂਵਾਲੀਆ ਤੋਂ ਇਲਾਵਾ ਡਾ. ਅਤਰ ਸਿੰਘ ਵੀ ਆਪਣੇ ਸਮੀਖਿਅਕ ਕਾਰਜ ਕਾਵਿ ਅਧਿਐਨ , ਦ੍ਰਿਸ਼ਟੀਕੋਣ, ਸਮਦਰਸ਼ਨ ਨਾਮੀ ਪੁਸਤਕ ਅਤੇ ਅਪ੍ਰਕਾਸ਼ਿਤ ਸ਼ੋਧ ਪ੍ਰਬੰਧਾਂ ਵਿਚ ਭਾਈ ਵੀਰ ਸਿੰਘ ਸਾਹਿਤ ਬਾਰੇ ਨਿਰਣੈ ਦੇਣ ਲਗਿਆਂ ਵੀ ਕੁਝ ਦੁਬਿਧਾ ਦੇ ਦਵੰਦ ਦਾ ਸ਼ਿਕਾਰ ਪ੍ਰਤੀਤ ਹੁੰਦਾ ਹੈ। ਕਿਧਰੇ ਤਾਂ ਉਹ ਭਾਈ ਵੀਰ ਸਿੰਘ ਨੂੰ ਆਧੁਨਿਕ ਪੜਾਅ ਦਾ ਮੋਢੀ ਮੰਨਕੇ ਵੀਰ ਸਿੰਘ ਕਾਵਿ ਦੀ ਅਮਿਟ ਛਾਪ ਨੂੰ ਸਵੀਕਾਰਦਾ ਹੈ ਅਤੇ ਕਿਧਰੇ ਉਹ ਇਸ ਕਾਵਿ ਨੂੰ ਬਾਂਝ ਪਰੰਪਰਾ ਵਾਲਾ ਅਤੇ ਰਚਨਾਤਮਕ ਸੰਭਾਵਨਾਵਾਂ ਵਿਹੀਨ ਸਾਹਿਤ ਕਹਿੰਦਾ ਹੈ। ਡਾ. ਅਤਰ ਸਿੰਘ ਦੇ ਸਵੈ ਵਿਰੋਧੀ ਦੋ ਕਥਨਾਂ ਨੂੰ ਵੇਖੋ :

ਪੰਜਾਬੀ ਸਾਹਿਤ ਦੇ ਆਧੁਨਿਕ ਪੜਾ ਵਿਚ ਭਾਈ ਵੀਰ ਸਿੰਘ ਹੀ ਇਕ ਅਜਿਹਾ ਵਿਅਕਤੀ ਹੈ ਜਿਸਨੇ ਆਪਣੇ ਮਾਨਸਿਕ ਤੇ ਬੌਧਿਕ ਰਵਈਏ, ਸਾਹਿਤਕ ਕਾਰਜ ਅਤੇ ਨਿਖੜਵੇਂ ਪ੍ਰਯੋਜਨ ਉਤੇ ਆਧਾਰਿਤ ਪ੍ਰਭਾਵਕ ਸੇਧ ਦੇਣ ਦੇ ਯਤਨ ਕੀਤੇ ਅਤੇ ਸਾਹਿਤਿਕ ਖੇਤਰ ਤੋਂ ਬਾਹਰਲੇ ਸਿੱਖ ਸਾਮਾਜਿਕ ਜੀਵਨ ਨੂੰ ਢਾਹੁਣ ਉਸਾਰਣ ਦੇ ਯਤਨਾਂ ਵਿਚ ਹਿੱਸਾ ਪਾਉਣ ਦੀ ਕੋਸ਼ਿਸ਼ ਨਾਲ ਯੁਗ ਪੁਰਸ਼ ਦੇ ਨੇੜੇ ਤੇੜੇ ਪਦਵੀ ਹਾਸਲ ਕੀਤੀ ਹੈ। (ਦ੍ਰਿਸ਼ਟੀਕੋਣ, ਪੰਨਾ 241)

ਭਾਈ ਵੀਰ ਸਿੰਘ ਦੀ ਤੋਰੀ ਹੋਈ ਇਹ ਪਰੰਪਰਾ ਬਾਂਝ ਸੀ, ਰਚਨਾਤਮਕ ਸੰਭਾਵਨਾਵਾਂ ਤੋਂ ਖਾਲੀ ਸੀ ਅਤੇ ਪੰਜਾਬੀ ਸਾਹਿਤਿਕ ਮਰਯਾਦਾ ਨੂੰ ਕੋਈ ਸੇਧ ਦੇਣ ਤੋਂ ਅਸਮਰੱਥ ਸੀ। (ਦ੍ਰਿਸ਼ਟੀਕੋਣ ਪੰਨਾ 243)

ਇਵੇਂ ਕੁਝ ਸਮੀਖਿਆਕਾਰਾਂ ਭਾਈ ਵੀਰ ਸਿੰਘ ਸਾਹਿਤ ਉਪਰ ਸਤੰਤਰ ਪੁਸਤਕਾਂ

ਲਿਖਿਆਂ ਹਨ ਜੈਸਾ ਕਿ ਪ੍ਰੋ. ਹਰਬੰਸ ਸਿੰਘ ਭਾਈ ਵੀਰ ਸਿੰਘ ਤੇ ਉਹਨਾਂ ਦੀ ਰਚਨਾ, ਪ੍ਰੋ. ਸੁਰਿੰਦਰ ਸਿੰਘ ਨਰੂਲਾ-ਭਾਈ ਵੀਰ ਸਿੰਘ ਇਕ ਸਾਹਿਤਕ ਅਧਿਐਨ, ਸੇਵਾ ਸਿੰਘ ਸੇਵਕ ਭਾਈ ਵੀਰ ਸਿੰਘ ਦੀ ਕਾਵਿ ਕਲਾ, ਡਾ. ਹਰਨਾਮ ਸਿੰਘ ਸ਼ਾਨ ਭਾਈ ਵੀਰ ਸਿੰਘ ਤੇ ਉਨ੍ਹਾਂ ਦੀ ਦੇਣ, ਡਾ. ਦਲੀਪ ਸਿੰਘ ਦੀਪ ਭਾਈ ਵੀਰ ਸਿੰਘ ਜੀਵਨ ਤੇ ਕਾਵਿ ਚਿੰਤਨ, ਮੇਵਾ ਸਿੰਘ ਤੁੰਗ ਭਾਈ ਵੀਰ ਸਿੰਘ ਦੀ ਕਾਵਿ ਦ੍ਰਿਸ਼ਟੀ, ਡਾ. ਮਨਮੋਹਨ ਸਿੰਘ ਭਾਈ ਵੀਰ ਸਿੰਘ ਕਾਵਿ ਦਾ ਦਾਰਸ਼ਨਿਕ ਵਿਸ਼ਲੇਸ਼ਣ, ਡਾ. ਸੁਰਿੰਦਰ ਸਿੰਘ ਕੋਹਲੀ ਭਾਈ ਵੀਰ ਸਿੰਘ ਦਰਸ਼ਨ, ਡਾ. ਬ੍ਰਹਮਜਗਦੀਸ਼ ਸਿੰਘ ਭਾਈ ਵੀਰ ਸਿੰਘ ਦਾ ਕਾਵਿ ਲੋਕ, ਡਾ. ਦਵਿੰਦਰ ਕੌਰ ਵੀਰ ਸਿੰਘ ਕਾਵਿ ਦਾ ਰੂਪ ਵਿਗਿਆਨਕ ਅਧਿਐਨ ਆਦਿ।ਇਹਨਾਂ ਦੇ ਨਾਲ ਪੰਜਾਬੀ ਸਾਹਿਤ ਦੇ ਇਤਿਹਾਸ ਬਾਰੇ ਜੋ ਪੁਸਤਕਾਂ ਲਿਖੀਆਂ ਗਈਆਂ ਹਨ ਇਹਨਾਂ ਵਿਚ ਵੀ ਭਾਈ ਵੀਰ ਸਿੰਘ ਸਾਹਿਤ ਦੀਆਂ ਵਿਸ਼ੇਸ਼ਤਾਈਆਂ ਦੀ ਇਤਿਹਾਸਕ ਸੰਦਰਭ ਵਿਚ ਚਰਚਾ ਹੋਈ ਮਿਲਦੀ ਹੈ।

ਇਸ ਦੇ ਨਾਲ ਹੀ ਡਾ. ਹਰਿਭਜਨ ਸਿੰਘ ਨੇ ਆਪਣੀ ਸਮੀਖਿਆ ਵਿਚ ਪੰਜਾਬੀ ਸਾਹਿਤ ਦੇ ਪਿਛੋਕੜ ਵਿਚ ਭਾਈ ਵੀਰ ਸਿੰਘ ਸਾਹਿਤ ਵਿਚਲੇ ਮੂਲ ਆਦਰਸ਼ ਨੂੰ ਪਛਾਣਨ ਅਤੇ ਇਸ ਸਾਹਿਤ ਦੀ ਪ੍ਰਕਿਰਤੀ ਨੂੰ ਸਮਝਣ ਦਾ ਯਤਨ ਕੀਤਾ ਹੈ।ਡਾ. ਹਰਿਭਜਨ ਸਿੰਘ ਦੀ ਸਮੀਖਿਆ ਵਿਚਲੇ ਕੁਝ ਕਥਨ ਖਾਸ ਵਿਸ਼ੇਸ਼ਤਾ ਰੱਖਦੇ ਹਨ : ,

ਭਾਈ ਵੀਰ ਸਿੰਘ ਦੀ ਵਿਸ਼ਾਲ ਰਚਨਾ ਆਪਣੀ ਬਹੁ ਰੂਪਤਾ ਦੇ ਬਾਵਜੂਦ ਇਕਾਗਰ ਹੈ।ਇਸ ਦਾ ਕਾਰਨ ਸਪਸ਼ਟ ਹੈ।ਭਾਈ ਵੀਰ ਸਿੰਘ ਦੀ ਪ੍ਰਤਿਭਾ ਕਵਿਤਾ ਜਾਂ ਵਾਰਤਕ ਦੇ ਅਨੇਕ ਰੂਪਾਂ ਵਿਚ ਪ੍ਰਗਟ ਹੁੰਦੀ ਹੋਈ ਵੀ ਪੰਜਾਬ ਦੀ ਨਿਵੇਕਲੀ ਧਰਮ ਪਰੰਪਰਾ ਤੋਂ ਇਕ ਛਿਣ ਲਈ ਵੀ ਦੂਰ ਨਹੀਂ ਹੁੰਦੀ।(ਪਤਰਾਂਜਲੀ, ਪੰਨਾ 65) ਉਹਨਾਂ ਦਾ ਇਕ ਹੋਰ ਕਥਨ ਵੇਖੋ :

ਵੀਰ ਸਿੰਘ ਦੀ ਰਚਨਾ ਬਹੁ ਰੰਗੀ ਨਹੀਂ, ਇਕ ਰੰਗੀ ਹੈ।ਉਸ ਦੀ ਹਰ ਦੂਸਰੀ ਕਾਵਿ ਕਿਰਤ ਪਹਿਲੀ ਦਾ ਹੀ ਅਨੁਸਰਨ ਕਰਦੀ ਹੈ।ਇਹੋ ਗੱਲ ਭਾਈ ਵੀਰ ਸਿੰਘ ਨੂੰ ਆਮ ਕਵੀ ਤੋਂ ਨਿਖੇੜਦੀ ਹੈ।ਬਾਣੀਕਾਰਾਂ ਵਿਚ ਜਿਸ ਪ੍ਰਕਾਰ ਦੀ ਇਕਾਗਰਤਾ ਕਿਰਿਆਸ਼ੀਲ ਵਿਖਾਈ ਦਿੰਦੀ ਹੈ, ਭਾਈ ਵੀਰ ਸਿੰਘ ਉਸਦਾ ਸਹਿਜ ਅਨੁਗਾਮੀ ਹੈ।(ਪਤਰਾਂਜਲੀ, ਪੰਨਾ 66) ਡਾ. ਹਰਿਭਜਨ ਸਿੰਘ ਨੇ ਰੂਪਕੀ ਵਿਚ ਭਾਈ ਵੀਰ ਸਿੰਘ ਦੀਆਂ ਕਵਿਤਾਵਾਂ ਕੰਬਦੀ ਕਲਾਈ, ਕੇਲੋਂ ਦੇ ਗਲ ਲਗੀ ਵੇਲ, ਮੰਦਰ ਮਾਰਤੰਡ ਦੇ ਖੰਡਰ ਨੂੰ ਇਕ ਇਕਾਈ ਮੰਨ ਕੇ ਇਹਨਾਂ ਦਾ ਵਿਸ਼ਲੇਸ਼ਣ, ਵਿਆਖਿਆ ਅਤੇ ਮੁਲਾਂਕਣ ਕਰਨ ਦੀ ਜੋ ਪਰੰਪਰਾ ਤੋਰੀ, ਇਸ ਨੂੰ ਪ੍ਰਗਤੀਵਾਦੀ ਸਮੀਖਿਆਕਾਰਾਂ ਨੇ ਛੁਟਿਆਂਦਿਆਂ ਸੁਹਜਵਾਦੀ ਸਮੀਖਿਆ ਕਿਹਾ ਹੈ।ਕਿਉਂਕਿ ਇਹ ਸਮੀਖਿਆ ਪ੍ਰਗਤੀਵਾਦੀਆ ਤੋਂ ਅਲਗ ਨੁਹਾਰ ਵਾਲੀ ਹੈ। ਡਾ. ਹਰਿਭਜਨ ਸਿੰਘ ਹੋਰਾਂ ਦਾ ਸਮੀਖਿਅਕ ਯਤਨ ਇਹਨਾਂ ਕਵਿਤਾਵਾਂ ਦੀ ਪਹਿਲੀ ਪੰਕਤੀ ਤੋਂ ਆਖਰੀ ਪੰਕਤੀ ਤਕ ਦਾ ਵਿਸ਼ਲੇਸ਼ਣ ਕਰਕੇ ਸੰਰਚਨਾਤਮਕ ਪ੍ਰਕ੍ਰਿਆ ਨੂੰ ਪਛਾਨਣ ਦਾ ਹੈ।ਇਹ ਵਿਧੀ ਸੰਰਚਨਾ ਨੂੰ ਚੀਰਦੀ ਹੋਈ ਸੰਰਚਨਾ ਤੋਂ ਪਾਰ ਜਾਣ ਦਾ ਯਤਨ ਹੈ। ਇਸੇ ਪਰੰਪਰਾ ਦੇ ਤੁਰਦਿਆਂ ਡਾ. ਤਰਲੋਕ ਸਿੰਘ ਕੰਵਰ ਨੇ ਆਪਣੀ ਸਮੀਖਿਆ ਪੁਸਤਕਾਂ ਆਧੁਨਿਕ ਪੰਜਾਬੀ ਕਵਿਤਾ ਵਿਚ ਪ੍ਰਤੀਕਵਾਦ ਵਿਚ ਸੂਸਨ ਅਤੇ ਲੈਂਗਰ ਦੀ ਅੰਤਰ ਦ੍ਰਿਸ਼ਟੀ ਅਨੁਸਾਰ ਵੀਰ ਸਿੰਘ ਕਾਵਿ ਦਾ ਰੂਪਾਤਮਕ ਦ੍ਰਿਸ਼ਟੀ ਤੋਂ ਅਧਿਐਨ ਕਰਨ ਦਾ ਯਤਨ ਕੀਤਾ ਹੈ। ਪਰ ਪਾਠ ਕੇਂਦ੍ਰਿਤ ਹੋਣ ਕਰਕੇ ਇਹ ਸਮੀਖਿਆ ਬਹੁ ਰੰਗ ਸਮੀਖਿਆ ਦੀ ਬਜਾਇ

ਅੰਤ-ਰੰਗ ਸਮੀਖਿਆ ਬਣ ਕੇ ਰਹਿ ਗਈ ਹੈ। ਇਸੇ ਪਰੰਪਰਾ ਅਨੁਸਾਰ ਡਾ. ਦਵਿੰਦਰ ਕੌਰ ਨੇ ਵੀਰ ਸਿੰਘ ਕਾਵਿ ਦਾ ਰੂਪ ਵਿਗਿਆਨਕ ਅਧਿਐਨ ਖੋਜ ਪ੍ਰਬੰਧ ਵਿਚ ਇਸ ਕਾਵਿ ਨੂੰ ਵਸਤੂ ਅੰਤੇ ਰੂਪ ਦੀ ਅਦਵੈਤ ਵਿਚ ਪਛਾਨਣ ਦਾ ਯਤਨ ਕੀਤਾ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਸੰਰਚਨਾਵਾਦੀ ਅਤੇ ਰੂਪ ਵਿਗਿਆਨਕ ਸਮੀਖਿਆ ਪ੍ਰਣਾਲੀ ਦੁਆਰਾ ਭਾਈ ਵੀਰ ਸਿੰਘ ਸਾਹਿਤ ਦਾ ਡੂੰਘਾਈ ਵਾਲਾ ਅਧਿਐਨ ਹੋਇਆ ਹੈ, ਪਰ ਇਹ ਸਮੀਖਿਆ ਪ੍ਰਣਾਲੀਆਂ ਸਾਹਿਤ ਨੂੰ ਸਮੁੱਚ ਵਿਚ ਵਿਚਾਰਨ ਤੋਂ ਕੁਝ ਦੂਰ ਹਨ। ਵਸਤੂ ਸਾਮਗਰੀ ਦੀ ਬਜਾਇ ਕੇਵਲ ਰੂਪ ਸਾਮਗਰੀ ਪ੍ਰਤਿ ਰੁਚਿਤ ਹੋਣ ਕਾਰਨ ਇਹਨਾਂ ਵਿਚ ਅਧੂਰਾਪਣ ਆ ਗਿਆ ਹੈ ਅਤੇ ਇਕ ਪਾਸੜ ਜਿਹੀਆਂ ਹੋ ਗਈਆਂ ਹਨ। ਹਰ ਸਾਹਿਤ ਵਿਚ ਵਸਤੂ ਸਾਮਗਰੀ ਦਾ ਵੀ ਉਹਨਾਂ ਦੀ ਮਹੱਤਵ ਹੈ ਜਿਹਨਾਂ ਰੂਪ ਸਾਮਗਰੀ ਦਾ ਮਾਰਕਸਵਾਦੀ ਤਥਾ ਪ੍ਰਗਤੀਵਾਦੀ ਸਮੀਖਿਆ ਇਸ ਅਤਿ ਦਾ ਸ਼ਿਕਾਰ ਹੈ ਕਿ ਉਹ ਸਮੁੱਚਾ ਧਿਆਨ ਵਸਤੂ ਸਾਮਗਰੀ ਦੇ ਵਿਸ਼ੇਲੇਸ਼ਣ ਉਪਰ ਲਾ ਦਿੰਦੀ ਹੈ ਅਤੇ ਰੂਪ ਨੂੰ ਜ਼ਿਆਦਾ ਮਹੱਤਵ ਨਹੀਂ ਦਿੰਦੀ। ਇਸੇ ਪ੍ਰਕਾਰ ਸੰਰਚਨਾਵਾਦੀ ਅਤੇ ਰੂਪ ਵਿਗਿਆਨਕ ਪ੍ਰਣਾਲੀ ਵਾਲੀ ਸਮੀਖਿਆ ਵੀ ਇਸੇ ਅਤਿ ਦਾ ਸ਼ਿਕਾਰ ਹੈ ਕਿ ਸਾਰਾ ਧਿਆਨ ਕਿਰਤ ਪਾਠ ਦੀ ਰੂਪ ਸਾਮਗਰੀ ਉਤੇ ਕੇਂਦਿਤ ਕਰ ਦਿੰਦੀ ਹੈ। ਇਹ ਤਾਂ ਮੰਨਣਾ ਪੈਂਦਾ ਹੈ ਕਿ ਜੋ ਗੱਲ ਸਾਹਿਤਕਾਰ ਨੇ ਕਹਿਣੀ ਹੁੰਦੀ ਹੈ ਉਹ ਵਸਤੂ ਸਾਮਗਰੀ ਹੈ ਅਤੇ ਜਿਸ ਤਰ੍ਹਾਂ ਉਹ ਕਹਿਣੀ ਹੁੰਦੀ ਹੈ ਉਹ ਰੂਪ ਸਾਮਗਰੀ ਹੈ। ਅਰਥ ਸੰਚਾਰ ਰੂਪ ਅਤੇ ਵਸਤੂ ਦੋਨਾਂ ਦਾ ਹੁੰਦਾ ਹੈ। ਇਸ ਲਈ ਵਸਤੂ ਅਤੇ ਰੂਪ ਦੋਹਾਂ ਦਾ ਸੰਗਠਿਤ ਅਧਿਐਨ ਤੇ ਵਿਸ਼ਲੇਸ਼ਣ ਹੀ ਉਚਿਤ ਹੁੰਦਾ ਹੈ। ਸਾਹਿਤ ਦੀ ਸਿਰਜਣਾ ਮਨੁੱਖੀ ਸਮਾਜ ਵਿਚ ਹੁੰਦੀ ਹੈ ਸਮਾਜ ਤੋਂ ਬਾਹਰ ਨਹੀਂ। ਇਸ ਲਈ ਸਮਾਜ ਨੂੰ ਅਤੇ ਇਸ ਵਿਚ ਵਿਚਰ ਰਹੇ ਵਿਅਕਤੀ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਨਵੀਂ ਰਚਨਾ ਵਿਚ ਜੋ ਕੁਝ ਨਵਾਂ ਤੇ ਨਰੋਆ ਹੁੰਦਾ ਹੈ ਇਹ ਸਾਹਿਤਕਾਰ ਦੇ ਜੀਵਨ ਅਨੁਭਵ ਵਿਚੋਂ ਉਗਮਦਾ ਹੈ। ਇਹ ਠੀਕ ਹੈ ਕਿ ਪੂਰਵਲੇ ਸਾਹਿਤ ਤੋਂ ਬਹੁਤ ਕੁਝ ਪ੍ਰਾਪਤ ਹੁੰਦਾ ਹੈ ਪਰ ਨਵਾਂਪਨ ਤੇ ਮੌਲਿਕਤਾ ਦੇ ਗੁਣ ਲੇਖਕ ਦੀ ਖਾਸ ਪ੍ਰਤਿਭਾ ਕਾਰਨ ਹੀ ਉਗਮਦੇ ਹਨ। ਇਉਂ ਸਾਹਿਤ ਤੇ ਸਮਾਜ ਦਾ ਕੋਈ ਮਕਾਨਕੀ ਰਿਸ਼ਤਾ ਨਹੀਂ ਹੁੰਦਾ। ਪਰ ਇਹਨਾਂ ਵਿਚ ਸਜਿੰਦ ਰਿਸ਼ਤਾ ਜ਼ਰੂਰ ਹੈ। ਕਲਾ ਦੀ ਸਿਰਜਣਾਤਮਿਕ ਪ੍ਰਕਿਰਿਆ ਰਾਹੀਂ ਜਦੋਂ ਸਾਹਿਤ ਰੂਪਾਂਤਰ ਹੁੰਦਾ ਹੈ ਤਾਂ ਵਸਤੂ ਸਾਮਗਰੀ ਅਤੇ ਰੂਪ ਸਾਮਗਰੀ ਇਕ ਮਿਕ ਹੋ ਜਾਂਦੇ ਹਨ। ਇਵੇਂ ਭਾਈ ਵੀਰ ਸਿੰਘ ਸਾਹਿਤ ਸਮੀਖਿਆ ਭਿੰਨ ਭਿੰਨ ਦ੍ਰਿਸ਼ਟੀ ਤੋਂ ਕੀਤੀ ਜਾ ਰਹੀ ਹੈ। ਇਸੇ ਪ੍ਰਕਾਰ ਵਿਚ ਡਾ. ਗੁਰਚਰਨ ਸਿੰਘ ਮਹਿਤਾ ਨੇ ਡਾ. ਭਾਈ ਵੀਰ ਸਿੰਘ ਜੀ ਦੀ ਕਵਿਤਾ (ਸ਼ੋਧ-ਪ੍ਰਬੰਧ), ਮਹਾਂਕਾਵਿ ਰਾਣਾ ਸੂਰਤ ਸਿੰਘ : ਇਕ ਅਧਿਐਨ 'ਨਾਵਲਕਾਰ ਭਾਈ ਵੀਰ ਸਿੰਘ' ਨਾਮੀ ਪੁਸਤਕਾਂ ਤੋਂ ਇਲਾਵਾ ਹੋਰ ਕਈ ਖੋਜ -ਪੱਤਰਾਂ, ਲੇਖਾਂ ਅਤੇ ਰੇਡੀਓ ਵਾਰਤਾਵਾਂ ਦੁਆਰਾ ਭਾਈ ਵੀਰ ਸਿੰਘ ਦੀ ਸਾਹਿਤਕਾਰੀ, ਗੁਰਮਤਿ ਵਿਆਖਿਆ, ਇਤਿਹਾਸਕਾਰੀ, ਪੁਰਾਤਨ ਗ੍ਰੰਥਾਂ ਦੀ ਸੰਪਾਦਨਾ ਆਦਿ ਦਾ ਬਹੁ-ਪੱਖੀ ਆਲੋਚਨਾਤਮਕ ਮੁਲਾਂਕਣ ਕੀਤਾ ਹੈ।

ਮੈਂ ਡਾ. ਮਹਿਤਾ ਦੇ ਖੋਜ-ਪ੍ਰਬੰਧ ਡਾ. ਭਾਈ ਵੀਰ ਸਿੰਘ ਜੀ ਦੀ ਕਵਿਤਾ ਦੇ ਅਧਿਐਨ ਤੋਂ ਬਾਅਦ ਮਹਿਸੂਸ ਕੀਤਾ ਹੈ ਕਿ ਇਹ ਕੰਮ ਭਾਈ ਵੀਰ ਸਿੰਘ ਦੀ ਕਵਿਤਾ ਬਾਰੇ ਪੰਜਾਬੀ ਆਲੋਚਨਾ ਦੇ ਇਤਿਹਾਸ ਵਿਚ ਪਹਿਲਾ ਸਰਬ-ਪੱਖੀ ਆਲੋਚਨਾਤਮਕ ਮੁਲਾਂਕਣ ਦਾ ਯਤਨ ਹੈ।

ਇਸ ਪੁਸਤਕ ਵਿਚ ਭਾਈ ਵੀਰ ਸਿੰਘ ਦੀ ਪ੍ਰਤਿਭਾ ਦੇ ਵਿਕਾਸ ਨੂੰ ਸਮਕਾਲੀ ਸਾਹਿਤਿਕ ਪਰਿਸਥਿਤੀ, ਰਾਜਸੀ-ਸਮਾਜੀ ਹਾਲਾਤ, ਪੰਜਾਬ ਦੀਆਂ ਧਾਰਮਿਕ ਪੁਨਰ-ਉਥਾਨ ਦੀਆਂ ਲਹਿਰਾਂ ਦੀ ਪਿੱਠਭੂਮੀ ਦੇ ਪਿਛੋਕੜ ਵਿਚ ਵਿਚਾਰਦਿਆਂ ਵੀਰ ਸਿੰਘ ਦੇ ਸਮੂਹ ਕਾਵਿ ਨੂੰ ਬਰੀਕੀ ਨਾਲ ਆਪਣੇ ਮੁਲਾਂਕਣ ਵਿਚ ਲਿਆਂਦਾ ਹੈ। ਇਸ ਤੋਂ ਇਲਾਵਾ ਕਵੀ ਦੇ ਚਿੰਤਨ ਨੂੰ ਦਰਸ਼ਨ, ਧਰਮ, ਸਮਾਜ, ਸਦਾਚਾਰ, ਰਾਜਨੀਤੀ ਆਦਿ ਦੇ ਸਿਰਲੇਖਾਂ ਹੇਠਾਂ ਵੰਡ ਕੇ ਗੁਰਮਤਿ ਅਤੇ ਹੋਰ ਭਾਰਤੀ ਫਿਲਾਸਫ਼ੀਆਂ ਦੇ ਪਰਿਪੇਖ ਵਿਚ ਤੁਲਨਾਤਮਕ ਆਧਾਰ ਤੇ ਸਮਝਣ ਦਾ ਯਤਨ ਕੀਤਾ ਹੈ। ਕਵੀ ਦੇ ਭਾਵ-ਪੱਖ ਨੂੰ ਰਹੱਸਵਾਦ, ਰੋਮਾਂਸਵਾਦ, ਮਾਨਵਤਾਵਾਦ ਦੇ ਸਿਰਲੇਖਾਂ ਹੇਠਾਂ ਰੱਖ ਕੇ ਵਿਚਾਰਦਿਆਂ ਇਸ ਕਾਵਿ ਦੇ ਭਾਵਾਂ ਦੀਆਂ ਵਿਸ਼ੇਸ਼ਤਾਈਆਂ ਦਾ ਲੇਖਾ-ਜੋਖਾ ਕੀਤਾ ਹੈ। ਕਵੀ ਦੇ ਕਲਾ-ਪੱਖ ਨੂੰ ਅਲੰਕਾਰਾਂ, ਪ੍ਰਤੀਕਾਂ, ਬਿੰਬਾਂ, ਸ਼ਬਦਾਵਲੀ ਅਤੇ ਹੋਰ ਸਭ ਪੱਖਾਂ ਨੂੰ ਕਾਵਿ ਦੇ ਸ਼ਾਸਤ੍ਰੀ ਅਤੇ ਪੱਛਮੀ ਮਾਪ-ਦੰਡਾਂ ਦੇ ਆਧਾਰ ਤੇ ਪਰਖਿਆ ਹੈ। ਇਸ ਪੁਸਤਕ ਵਿਚ ਵੀਰ ਸਿੰਘ ਕਾਵਿ ਦੇ ਸੰਪੂਰਣ ਅਧਿਐਨ ਤੋਂ ਉਪਰੰਤ ਪੰਜਾਬੀ ਕਾਵਿ ਵਿਚ ਇਸ ਦੇ ਸਥਾਨ ਨੂੰ ਵੀ ਨਿਸ਼ਚਿਤ ਕੀਤਾ ਹੈ ਅਤੇ ਇਸ ਕਾਵਿ ਦਾ ਜੋ ਸਮਕਾਲੀ ਜਾਂ ਅੱਗੋਂ ਆਉਣ ਵਾਲੇ ਕਵੀਆਂ ਤੇ ਪ੍ਰਭਾਵ ਰਿਹਾ ਹੈ ਉਸ ਦੀ ਨਿਸ਼ਾਨਦੇਹੀ ਕੀਤੀ ਹੈ।

ਡਾ. ਮਹਿਤਾ ਨੇ ਇਹ ਲਿਖਿਆ ਹੈ ਕਿ ਵੀਰ ਸਿੰਘ ਕਾਵਿ ਬਾਰੇ ਜੋ ਨਿਰਣੇ ਦਿੱਤੇ ਗਏ ਹਨ, ਇਹ ਸਭ ਕਵੀ ਦੀ ਰਚਨਾ ਦੇ ਵਿਵੇਚਨ ਦਾ ਸੁਭਾਵਿਕ ਪਰਿਣਾਮ ਹਨ। ਮੇਰੇ ਵਿਚਾਰ ਵਿਚ ਇਹ ਕਥਨ ਕਾਫੀ ਹੱਦ ਤੱਕ ਸਹੀ ਹੈ। ਮੇਰਾ ਮਤ ਹੈ ਕਿ ਉਸ ਨੇ ਨਿਰੋਲ ਸ਼ਰਧਾਲੂ ਬਿਰਤੀ ਜਾਂ ਪ੍ਰਗਤੀਵਾਦੀ ਸਮੀਖਿਆ ਵਿਧੀ ਜਾਂ ਸੰਰਚਨਾਤਮਕ ਤੇ ਰੂਪ-ਵਿਗਿਆਨਕ ਪ੍ਰਣਾਲੀ ਵਾਲੀ ਸਮੀਖਿਆ ਪਹੁੰਚ ਤੋਂ ਹੱਟ ਕੇ ਇਕ ਵੱਖਰਾ ਰਾਹ ਅਪਣਾਇਆ ਹੈ। ਉਸ ਵੱਲੋਂ ਭਾਈ ਵੀਰ ਸਿੰਘ ਕਾਵਿ ਬਾਰੇ ਜੋ ਨੁਕਤੇ ਉਜਾਗਰ ਕੀਤੇ ਗਏ ਹਨ, ਉਹ ਵਿਚਾਰ ਤੇ ਮੁੜ-ਵਿਚਾਰ ਲਈ ਮਜਬੂਰ ਕਰ ਦਿੰਦੇ ਹਨ। ਡਾ. ਮਹਿਤਾ ਮੁਤਾਬਿਕ ਭਾਈ ਵੀਰ ਸਿੰਘ ਦੀ ਵਿਚਾਰਧਾਰਾ ਦਾ ਮੂਲ ਧੁਰਾ ਗੁਰਮਤਿ ਦਰਸ਼ਨ ਹੈ। ਗੁਰਮਤਿ ਦਾ ਆਦਰਸ਼ ਮਨੁੱਖਾ ਜੀਵਨ ਲਈ ਕੇਵਲ ਬੁੱਤ ਪੂਜਾ, ਅਵਤਾਰ ਪ੍ਰਸਤੀ, ਕਰਮ-ਕਾਂਡ, ਤਿਆਗ, ਹਠ-ਯੋਗ, ਜਾਤਿ ਅਭਿਮਾਨ ਦਾ ਵਿਰੋਧ ਕਰਨਾ ਨਹੀਂ ਸਗੋਂ ਜੀਉਂਦੇ ਜੀਵਨ ਨੂੰ ਮਾਣਨ ਦਾ, ਜੁੜ ਬੈਠਣ ਦਾ, ਉਪਜੀਵਕਾ ਲਈ ਕਿਰਤ ਕਰਨ ਦਾ ਅਤੇ ਵੰਡ ਕੇ ਖਾਣ ਦਾ ਇਕ ਸਰਬ-ਸਾਂਝਾ ਮਾਰਗ ਦੱਸਣਾ ਹੈ। ਇਸੇ ਆਧਾਰ ਤੇ ਭਾਈ ਵੀਰ ਸਿੰਘ ਨੇ ਇਹ ਦ੍ਰਿੜ੍ਹ ਕਰਾਇਆ ਹੈ ਕਿ ਸੰਪੂਰਣ ਸੰਸਾਰ ਵਿਸ਼ਵ-ਆਤਮਾ ਜੋ ਸਤਿ-ਚਿਤ-ਅਨੰਦ ਹੈ, ਦੇ ਮਹਾਨ ਵਿਅਕਤਿਤਵ ਦਾ ਪ੍ਰਕਾਸ਼ਨ ਹੈ। ਇਸ ਸੰਸਾਰ ਵਿਚ ਵਿਰੋਧੀ ਸ਼ਕਤੀਆਂ ਆਪਸ ਵਿਚ ਸੰਘਰਸ਼ ਕਰਦਿਆਂ ਆਪਣੀ ਸ਼ਕਤੀ ਨਸ਼ਟ ਕਰਦੀਆਂ ਰਹਿੰਦੀਆਂ ਹਨ। ਇਨ੍ਹਾਂ ਨੂੰ ਧੁਰ-ਅਸਲੀਅਤ ਨਾਲ ਜੋੜਿਆ ਹੀ ਜੀਵਨ ਸੁਖੀ ਹੋ ਸਕਦਾ ਹੈ। ਗੁਰਮਤਿ ਦਰਸ਼ਨ ਦੇ ਮੂਲ ਵਿਚ ਧੁਰ-ਅਸਲੀਅਤ ਨਾਲ ਇਕ-ਮਿਕ ਕਰਨ ਵਾਲਾ ਸੁਹਜ-ਆਨੰਦ ਦਾ ਸਿਧਾਂਤ ਹੈ, ਜੋ ਗਿਆਨ, ਕਰਮ ਤੇ ਪ੍ਰੇਮ ਦੇ ਸੰਤੁਲਨ ਤੋਂ ਪੈਦਾ ਹੁੰਦਾ ਹੈ, ਜਿਸ ਦਾ ਆਸ਼ਾ ਸੰਤੁਲਿਤ ਮਾਨਸਿਕ ਸਹਜ-ਅਵਸਥਾ ਦੀ ਪ੍ਰਾਪਤੀ ਹੈ। ਗੁਰਮਤਿ ਦੇ ਸਹਜ-ਆਨੰਦ ਦੇ ਸਿਧਾਂਤ ਨੂੰ ਭਾਈ ਵੀਰ ਸਿੰਘ ਨੇ 'ਖੇੜੇ' ਦੇ ਰੂਪ ਵਿਚ ਅਪਣਾਇਆ ਹੈ। ਭਾਈ ਵੀਰ ਸਿੰਘ ਦਾ ਖੇੜੇ ਦਾ ਭਾਵ ਜੀਵਨ ਨੂੰ ਧੁਰ-ਅਸਲੀਅਤ ਨਾਲ ਏਕਾਕਾਰ ਕਰਕੇ ਸਦਾ ਅਨੰਦ ਦੀ ਅਵਸਥਾ ਵਿਚ ਵਿਚਰਦੇ ਰਹਿਣਾ ਹੈ, ਜੋ ਦੁਅੰਦ-ਮੁਕਤ ਅਤੇ

ਰਸ-ਸਰੂਪ ਹੋਣ ਦੀ ਅਵਸਥਾ ਹੈ। ਭਾਈ ਵੀਰ ਸਿੰਘ ਦੇ ਅਨੁਸਾਰ ਖੇੜੇ ਦੀ ਪ੍ਰਾਪਤੀ ਲਈ ਦੁਨੀਆਂ ਦੇ ਤਿਆਗ, ਕਰਮ-ਕਾਂਡ ਦੇ ਕਿਸੇ ਵਿਸ਼ੇਸ਼ ਭੇਖ ਦੀ ਲੋੜ ਨਹੀਂ, ਇਹ ਪ੍ਰਭੂ ਦੀ ਵਿਰਾਟ-ਸ੍ਰਿਸ਼ਟੀ ਦੇ ਜੀਵਨ ਨੂੰ ਮਾਣਦਿਆਂ, ਗੁਰੂ ਰੂਪੀ ਗਿਆਨ ਦੀ ਸਹਾਇਤਾ ਨਾਲ ਈਸ਼ਵਰੀ ਕਿਰਪਾ ਸਦਕਾ ਨਾਮ ਜਪਦਿਆਂ, ਕਿਰਤ ਕਰਦਿਆਂ, ਰੱਬੀ ਰਜ਼ਾ ਵਿਚ ਵਿਚਰਦਿਆਂ, ਜੀਵਨ ਦੇ ਸਦਗੁਣਾਂ ਨੂੰ ਅਪਣਾਉਂਦਿਆਂ ਅਤੇ ਪਰਉਪਕਾਰ ਮਈ ਸੇਵਾ ਤੇ ਕੁਰਬਾਨੀ ਵਾਲਾ ਜੀਵਨ ਬਤੀਤ ਕਰਦਿਆਂ ਹੀ ਸੰਭਵ ਹੈ' (ਭਾਈ ਵੀਰ ਸਿੰਘ ਦੀ ਕਵਿਤਾ, ਪੰਨਾ 440)। ਡਾ. ਮਹਿਤਾ ਨੇ ਇਸ ਸਾਰੀ ਵਿਚਾਰ ਦੀ ਪੁਸ਼ਟੀ ਵੀਰ ਸਿੰਘ-ਕਾਵਿ ਦੀਆਂ ਟੂਕਾਂ ਨੂੰ ਆਧਾਰ ਬਣਾ ਕੇ ਕੀਤੀ ਹੈ। ਇਹ ਸਾਰੀ ਵਿਚਾਰ ਜੋ ਕਵੀ ਦੀ ਸਿਰਜਣਾਤਮਿਕ ਪ੍ਰਕਿਰਿਆ ਦੁਆਰਾ ਪ੍ਰਗਟ ਹੋਈ ਹੈ, ਦੇ ਵਿਸ਼ਲੇਸ਼ਣ ਤੋਂ ਬਾਅਦ ਹੀ ਅੰਕਿਤ ਕੀਤੀ ਗਈ ਹੈ।

ਇਵੇਂ ਹੀ ਭਾਈ ਵੀਰ ਸਿੰਘ ਨੇ ਆਪਣੇ ਕਾਵਿ-ਸੰਦੇਸ਼ ਨੂੰ ਕਾਵਿ ਦੇ ਮਾਧਿਅਮ ਰਾਹੀਂ ਜਿਵੇਂ ਪ੍ਰਗਟ ਕੀਤਾ ਹੈ, ਉਸ ਵਿਚ ਵੀਰ ਸਿੰਘ -ਕਾਵਿ ਦੇ ਕਲਾ-ਪੱਖ ਨੂੰ ਨਿਰਖਣ ਤੋਂ ਬਾਅਦ ਡਾ. ਮਹਿਤਾ ਨੇ ਜੋ ਨੁਕਤੇ ਉਭਾਰੇ ਹਨ, ਉਹ ਵੀ ਗੌਲਣਯੋਗ ਹਨ। ਉਸ ਦਾ ਕਥਨ ਹੈ, ਭਾਈ ਵੀਰ ਸਿੰਘ ਨੇ ਆਪਣੀ ਕਾਵਿ-ਕਲਾ ਦੇ ਖੇਤਰ ਵਿਚ ਅਭਿਵਿਅੰਜਨਾ ਦੀ ਖੁੱਲ੍ਹੀ-ਡੁੱਲ੍ਹੀ ਸਪੱਸ਼ਟ ਸ਼ੈਲੀ ਦੀ ਥਾਂ ਅਲੰਕਾਰਕ ਰਮਜ਼ਾਂ ਭਰੀ ਸੁਝਾਉ, ਸੰਕੇਤਕ, ਬਿੰਬਮਈ, ਸੰਕੋਚਵੀਂ ਸ਼ੈਲੀ ਦੀ ਵਰਤੋਂ ਨੂੰ ਸ਼ੁਰੂ ਕੀਤਾ ਹੈ ਅਤੇ ਪੰਜਾਬੀ ਕਵਿਤਾ ਨੂੰ ਗ੍ਰਾਮੀਣ ਪ੍ਰਭਾਵਾਂ ਤੋਂ ਦੂਰ ਲਿਜਾ ਕੇ ਸ਼ਹਿਰੀ ਸਭਿਆਚਾਰਕ ਸ਼ੈਲੀ ਬਖ਼ਸ਼ੀ ਹੈ। ਉਨ੍ਹਾਂ ਦੀ ਕਾਵਿ ਸ਼ੈਲੀ ਵਰਣਨਾਤਮਕ ਹੋਣ ਦੀ ਥਾਂ ਭਾਵ-ਵਿਅੰਜਨ ਹੈ। ਉਨ੍ਹਾਂ ਅਲੰਕਾਰਾਂ, ਪ੍ਰਤੀਕਾਂ ਅਤੇ ਬਿੰਬਾਵਲੀ ਦੇ ਖੇਤਰ ਵਿਚ ਜੀਵਨ ਅਤੇ ਜਗਤ ਨੂੰ ਭਰਪੂਰਤਾ ਨਾਲ ਗ੍ਰਹਿਣ ਕਰਕੇ ਮੌਲਿਕ ਪ੍ਰਯੋਗ ਕੀਤੇ ਹਨ। ਭਾਈ ਸਾਹਿਬ ਨੇ ਵਿਦਵਤਾ ਪੂਰਵਕ ਢੰਗ ਨਾਲ ਬ੍ਰਜ ਭਾਸ਼ਾ ਤੇ ਗ੍ਰਾਮੀਣ ਪੰਜਾਬੀ ਦੇ ਜੂਲੇ ਨੂੰ ਲਾਹ ਕੇ ਠੇਠ ਪੰਜਾਬੀ ਨੂੰ ਸੁੰਦਰ, ਸੁਘੜ ਕਾਵਿ-ਭਾਸ਼ਾ ਬਣਾ ਕੇ ਸਾਨੂੰ ਇਸ ਦਾ ਉੱਤਰ-ਅਧਿਕਾਰੀ ਬਣਾਇਆ ਹੈ। ਇਵੇਂ ਜਿਸ ਪੰਜਾਬੀ ਦੀਆਂ ਕਲਾਤਮਕ ਸੰਭਾਵਨਾਵਾਂ ਤੇ ਲਾਖਣਕ ਸ਼ਕਤੀਆਂ ਦਾ ਪੂਰਨ ਵਿਕਾਸ ਮਿਲਦਾ ਹੈ, ਉਸ ਦੇ ਮੂਲ ਰੂਪ ਵਿਚ ਭਾਈ ਵੀਰ ਸਿੰਘ ਦਾ ਬੜਾ ਯੋਗਦਾਨ ਹੈ (ਡਾ. ਭਾਈ ਵੀਰ ਸਿੰਘ ਦੀ ਕਵਿਤਾ, ਪੰਨਾ 445)

ਡਾ. ਮਹਿਤਾ ਨੇ ਪੁਸਤਕ 'ਮਹਾਂਕਾਵਿ ਰਾਣਾ ਸੂਰਤ ਸਿੰਘ - ਇਕ ਅਧਿਐਨ' ਵਿਚ ਇਸ ਮਹਾਂਕਾਵਿ ਦੀ ਸਾਰੀ ਟੈਕਸਟ ਦੇ ਵਿਸ਼ਲੇਸ਼ਣ ਤੋਂ ਬਾਅਦ ਜੋ ਮਤ ਪ੍ਰਗਟ ਕੀਤਾ ਹੈ, ਉਹ ਨਿਆਇ : ਪੂਰਵਕ ਨਿਰਣਾ ਹੈ। ਉਸ ਦਾ ਕਥਨ ਹੈ, ਇਸ ਮਹਾਂਕਾਵਿ ਵਿਚ ਆਧੁਨਿਕ ਮਾਨਵ ਮਨੋਵਿਗਿਆਨਕ ਦਵੰਦ, ਬੌਧਿਕ ਭਟਕਣਾ ਅਤੇ ਅਧਿਆਤਮਿਕ ਚੇਸ਼ਟਾ ਦੇ ਸੰਕੇਤ ਮਿਲਦੇ ਹਨ। ਇਥੇ ਰਾਣੀ ਰਾਜ ਕੌਰ ਦੇ ਜੀਵਨ ਰਾਹੀਂ ਰਾਸ਼ਟਰ ਨੂੰ ਪਰਾਧੀਨਤਾ ਤੋਂ ਮੁਕਤ ਹੋਣ ਦਾ ਸੰਕੇਤ ਦਿੱਤਾ ਹੈ। ਇਸ ਦੇ ਨਾਲ ਹੀ ਮਹਾਂਕਾਵਿ ਦੁਆਰਾ ਭਾਈ ਸਾਹਿਬ ਨੇ ਗੁਰਮਤਿ ਦਰਸ਼ਨ ਦੀ ਵਿਆਖਿਆ ਕਰਦਿਆਂ ਰਾਣੀ ਰਾਜ ਕੌਰ ਦੇ ਜੀਵਨ ਰਾਹੀਂ ਅੰਤਮ ਉਦੇਸ਼ ਆਨੰਦ ਜਾਂ ਖੇੜਾ ਦੀ ਪ੍ਰਤਿਸ਼ਠਤਾ ਕੀਤੀ ਹੈ। ਸਪੂੰਰਣ ਜੀਵਨ ਸੰਘਰਸ਼ ਪਿਛੋਂ ਰਾਣੀ ਰਾਜ ਕੌਰ ਜੀਵਨ ਵਿਚ ਸਮਨਵਯ (Synthasis) ਦੁਆਰਾ ਅਨੰਦ ਜਾਂ ਰਸ-ਸਰੂਪ ਅਵਸਥਾ ਨੂੰ ਪ੍ਰਾਪਤ ਕਰ ਲੈਂਦੀ ਹੈ। ਵੈਸੇ ਤਾਂ ਸੰਸਾਰ ਦਾ ਸਾਰਾ ਗਿਆਨ ਜੀਵਨ ਨੂੰ ਸੁਖੀ ਅਤੇ ਭਰਪੂਰ ਬਣਾਉਣ ਦਾ ਹੀ ਯਤਨ ਹੈ। ਇਥੇ ਵੇਖਣ ਵਾਲੀ ਗੱਲ ਇਹ ਹੈ ਕਿ 'ਰਾਣਾ ਸੂਰਤ ਸਿੰਘ' ਦਾ ਆਨੰਦ ਵੈਰਾਗ ਦੀ ਭਾਂਤੀ ਦਾ ਨਹੀਂ,

ਇਹ ਜੀਵਨ ਕਰਮ ਦੇ ਖੇਤਰ ਵਿਚ ਸਿਮਰਨ ਦੁਆਰਾ ਲਿਵ ਜਾਂ ਸੂਝ-ਬੂਝ ਰਾਹੀਂ ਪ੍ਰਾਪਤ ਹੋਣ ਵਾਲਾ ਆਨੰਦ ਜਾਂ ਖੇੜਾ ਹੈ। ਜੀਵਨ ਤੋਂ ਨਠ ਕੇ ਰਾਣੀ ਰਾਜ ਕੌਰ ਕਿਧਰੇ ਵੀ ਸੁਖੀ ਨਹੀਂ ਰਹਿ ਸਕਦੀ। ਉਹ ਗੁਰਮੁਖ ਕਾਰ ਕਰਦੀ ਹੀ ਸੁਲਖਣੀ ਬਣਦੀ ਹੈ।' (ਰਾਜਾ ਸੂਰਤ ਸਿੰਘ ਇਕ ਅਧਿਐਨ, ਪੰਨਾ 221) 'ਰਾਣਾ ਸੂਰਤ ਸਿੰਘ' ਦੇ ਕਲਾਪੱਖ ਬਾਰੇ ਵੀ ਡਾ. ਮਹਿਤਾ ਦਾ ਨਿਰਣਾ ਸੰਤੁਲਤ ਹੈ। ਉਹ ਲਿਖਦਾ ਹੈ, 'ਅੰਤਰਮੁਖੀ ਪ੍ਰਵਿਰਤੀਆਂ ਦੇ ਕਾਰਨ ਰਾਣਾ ਸੂਰਤ ਸਿੰਘ ਦੀ ਸ਼ੈਲੀ ਵਧੇਰੇ ਵਾਰਣਨਾਤਮਿਕ ਨਹੀਂ। ਭਾਈ ਸਾਹਿਬ ਨੇ ਵਿਚਾਰ-ਭਾਵਾਂ ਦੇ ਅਨੁਰੂਪ ਹੀ ਇਸ ਦੀ ਸ਼ੈਲੀ ਨੂੰ ਸਿਰਜਿਆ ਹੈ। ਵਰਣਨਾਤਮਿਕ ਦੀ ਅਣਹੋਂਦ ਹੋਣ ਤੇ ਵੀ ਭਾਵਾਂ ਦੇ ਪ੍ਰਗਟਾਵੇ ਵਿਚ 'ਰਾਣਾ ਸੂਰਤ ਸਿੰਘ' ਕਲਾਤਮਿਕ ਸੁੰਦਰਤਾ ਵਿਚ ਬਹੁਤ ਅੱਗੇ ਵੱਧ ਜਾਂਦਾ ਹੈ। ਆਂਤਰਿਕ ਸੂਖਮ ਭਾਵਾਂ ਦੇ ਵਹਿਣ ਲਈ ਚਿਤ੍ਰਮਈ ਭਾਸ਼ਾ ਦੀ ਜ਼ਰੂਰਤ ਹੁੰਦੀ ਹੈ। 'ਰਾਣਾ ਸੂਰਤ ਸਿੰਘ' ਦਾ ਸ਼ਬਦ ਚਿਤ੍ਰਨ ਆਪਣੀ ਸੰਪੂਰਣ ਸੁੰਦਰਤਾ ਵਿਚ ਪੇਸ਼ ਹੋਇਆ ਹੈ। ਇਥੇ ਭਾਸ਼ਾ ਵਿਚ ਕਿਧਰੇ ਸਿਥਲਤਾ ਨਹੀਂ ਆਉਂਦੀ।' (ਰਾਣਾ ਸੂਰਤ ਸਿੰਘ -ਇਕ ਅਧਿਐਨ, ਪੰਨਾ 219)।

ਡਾ. ਮਹਿਤਾ ਨੇ ਪੁਸਤਕ 'ਨਾਵਲਕਾਰ ਭਾਈ ਵੀਰ ਸਿੰਘ' ਵਿਚ ਪੰਜਾਬੀ ਨਾਵਲ-ਜਗਤ ਦੇ ਮੋਢੀ ਨਾਵਲਕਾਰ ਭਾਈ ਵੀਰ ਸਿੰਘ ਦੇ ਚਾਰੋਂ ਨਾਵਲਾਂ : 'ਸੁੰਦਰੀ', 'ਬਿਜੈ ਸਿੰਘ', 'ਸਤਵੰਤ ਕੌਰ', ਅਤੇ 'ਬਾਬਾ ਨੌਧ ਸਿੰਘ' ਦਾ ਵਿਸ਼ੇ ਤੇ ਕਲਾ ਦੇ ਪੱਖੋਂ ਵਿਵੇਚਨ ਪ੍ਰਸਤੁਤ ਕੀਤਾ ਹੈ। ਉਸ ਨੇ ਇਨ੍ਹਾਂ ਸਭ ਨਾਵਲਾਂ ਦੇ ਮੁਲਾਂਕਣ ਤੋਂ ਬਾਅਦ ਇਹ ਰਾਏ ਪ੍ਰਗਟ ਕੀਤੀ ਹੈ, 'ਭਾਈ ਵੀਰ ਸਿੰਘ ਦੇ ਮਤ ਵਿਚ ਭਾਰਤੀ ਸੰਸਕ੍ਰਿਤਕ ਚਿੰਤਨ ਦਾ ਸਮਨਵਯ-ਵਾਦੀ ਸਰੂਪ ਮੂਲ ਰੂਪ ਵਿਚ ਮਾਨਵਤਾਵਾਦੀ ਰਿਹਾ ਹੈ। ਉਨ੍ਹਾਂ ਇਸੇ ਲੜੀ ਵਿਚ ਗੁਰਮਤਿ ਪਰੰਪਰਾ ਨੂੰ ਆਪਣੇ ਦੇਸ਼ ਦੀ ਵਿਸ਼ਾਲ ਇਤਿਹਾਸਕ-ਸੰਸਕ੍ਰਿਤਕ ਪਰੰਪਰਾ ਨਾਲ ਜੋੜਦਿਆਂ ਇਸ ਦੀ ਨਵ-ਵਿਆਖਿਆ ਰਾਹੀਂ ਆਪਣੇ ਚਿੰਤਨ ਦਾ ਧੁਰਾ ਬਣਾਉਣ ਦਾ ਉਪਰਾਲਾ ਕੀਤਾ ਹੈ। ਉਹ ਕਿਸੇ ਵਾਦ ਪ੍ਰਤਿ ਸਮਰਪਿਤ ਨਾਵਲਕਾਰ ਨਹੀਂ ਹਨ, ਉਨ੍ਹਾਂ ਦਾ ਨਿਸ਼ਾਨਾ ਮਾਨਵਤਾਵਾਦੀ ਭਾਵਨਾਵਾਂ ਨੂੰ ਸਾਕਾਰ ਕਰਕੇ ਦ੍ਰਿੜ੍ਹ ਕਰਾਉਣਾ ਹੈ। ਉਨ੍ਹਾਂ ਦੀ ਸੰਪੂਰਣ ਉਪਨਿਆਸ-ਕਿਰਿਆ ਦੇ ਮੂਲ ਰੂਪ ਵਿਚ ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ ਦੇ ਸੁਰ ਨਾਲ ਸਵੈਧੀਨਤਾ ਤੇ ਸਾਹਸ, ਸੇਵਾ ਤੇ ਪਰਉਪਕਾਰ ਦੇ ਤੱਤਾਂ ਤੇ ਜ਼ੋਰ ਮਿਲਦਾ ਹੈ। ਉਨ੍ਹਾਂ ਦੇ ਨਾਵਲ ਜ਼ਬਰ ਵਿਰੁੱਧ ਵਿਦਰੋਹ ਅਤੇ ਕ੍ਰਾਂਤੀ ਦੀਆਂ ਭਾਵਨਾਵਾਂ ਨਾਲ ਪੂਰਤ ਹਨ, ਪਰ ਨਾਲ ਹੀ ਤਿਆਗ, ਉਦਾਰਤਾ, ਸਨੇਹ ਆਦਿ ਦੀਆਂ ਉਦਾਤ ਭਾਵਨਾਵਾਂ ਨਾਲ ਵੀ ਪੁਸ਼ਟ ਹਨ। ਉਨ੍ਹਾਂ ਨੇ ਇਤਿਹਾਸ ਦੇ ਚੌਖਟੇ ਵਿਚ ਮਾਨਵ ਦੀਆਂ ਸਦੀਵੀ ਸਮੱਸਿਆਵਾਂ ਅਤੇ ਕਿਰਿਆਵਾਂ ਨੂੰ ਇਸ ਵਿਧੀ ਨਾਲ ਦੱਸਿਆ ਹੈ ਕਿ ਉਹ ਬੀਤੇ ਯੁੱਗ ਦਾ ਇਤਿਹਾਸ ਹੋ ਕੇ ਵੀ ਸਾਡੇ ਅੱਜ ਦੀ ਚਰਚਾ ਹੈ। ਭਾਈ ਸਾਹਿਬ ਨੇ ਮਧਕਾਲੀਨ ਪਰਿਸਥਿਤੀਆਂ ਦੇ ਯਥਾਰਥ ਨੂੰ ਚਿਤਰ ਕੇ ਵੀ ਸੇਧ ਦੇਣ ਲਈ ਆਪਣੇ ਵਿਚਾਰਾਂ ਦੀ ਨਿਰੰਤਰਤਾ ਵਿਚ ਸਦੀਵੀ ਆਦਰਸ਼-ਯੁਕਤ ਸੰਗਲੀ ਨੂੰ ਸਾਹਮਣੇ ਰੱਖਿਆ ਹੈ' (ਨਾਵਲਕਾਰ ਭਾਈ ਵੀਰ ਸਿੰਘ, ਪੰਨਾ 7)। ਡਾ. ਮਹਿਤਾ ਨੇ ਭਾਈ ਵੀਰ ਸਿੰਘ ਦੀ ਪੰਜਾਬੀ ਨਾਵਲ-ਜਗਤ ਨੂੰ ਦਿੱਤੀ ਵਿਲੱਖਣ ਦੇਣ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਲਿਖਿਆ ਹੈ, 'ਭਾਈ ਵੀਰ ਸਿੰਘ ਪੰਜਾਬੀ ਦੇ ਮੁਢਲੇ ਨਾਵਲਕਾਰ ਹਨ, ਜਿਨ੍ਹਾਂ 'ਸੁੰਦਰੀ' 'ਬਿਜੈ ਸਿੰਘ', 'ਸਤਵੰਤ ਕੌਰ' ਨਾਲ ਇਤਿਹਾਸਕ-ਜੀਵਨ, ਚਰਿਤ੍ਰਾਤਮਕ-ਰੁਮਾਂਸਿਕ ਤੱਤਾਂ ਨਾਲ ਸੁਸਿਮ੍ਰਿਤ ਅਤੇ 'ਬਾਬਾ ਨੌਧ ਸਿੰਘ' ਨਾਲ ਸਮਾਜਿਕ ਨਾਵਲ ਦੀ ਰਚਨਾ ਕੀਤੀ ਹੈ। ਉਨ੍ਹਾਂ ਦੀ

ਰਚਨ 'ਸੁੰਦਰੀ' ਨਾਲ 1898 ਈ. ਵਿਚ ਪੰਜਾਬੀ ਨਾਵਲ ਦਾ ਮੌਲਿਕ ਰੂਪ ਵਿਚ ਅੰਕੁਰ ਫੁਟਿਆ ਸੀ, ਜੋ 'ਬਾਬਾ ਨੌਧ ਸਿੰਘ' ਮਹਾਂ-ਕਾਵਿਅਕ ਨਾਵਲ ਦੇ ਨਾਲ ਸਿੱਖਰ ਨੂੰ ਛੂਹ ਜਾਂਦਾ ਹੈ।ਉਨ੍ਹਾਂ ਆਪਣੀਆਂ ਉਪਨਿਆਸਕ ਰਚਨਾਵਾਂ ਦੁਆਰਾ ਪੰਜਾਬੀ ਨਾਵਲ ਖੇਤਰ ਵਿਚ ਨਵੀਂ ਵਿਧਾ ਨੂੰ ਸ਼ੁਰੂ ਕਰਕੇ ਚੰਗੀ ਤਰ੍ਹਾਂ ਪ੍ਰਫੁਲਤ ਕੀਤਾ ਹੈ। (ਨਾਵਲਕਾਰ ਭਾਈ ਵੀਰ ਸਿੰਘ, ਪੰਨਾ 315)। ਡਾ. ਮਹਿਤਾ ਨੇ ਭਾਈ ਵੀਰ ਸਿੰਘ ਦੇ ਪੰਜਾਬੀ ਨਾਵਲ ਖੇਤਰ ਵਿਚ ਸਥਾਨ ਬਾਰੇ ਜੋ ਟਿੱਪਣੀ ਕੀਤੀ ਹੈ, ਉਹ ਵੀ ਕਾਬਲੇ-ਗੌਰ ਹੈ।ਭਾਈ ਵੀਰ ਸਿੰਘ ਦੀਆਂ ਉਪਨਿਆਸ-ਸਿਰਜਣ ਦੀਆਂ ਜੋ ਮਹੱਤਵਪੂਰਨ ਪ੍ਰਾਪਤੀਆਂ ਹਨ, ਉਹ ਪੰਜਾਬੀ ਨਾਵਲ ਦੇ ਗੌਰਵਮਈ ਵਾਧੇ ਵਿਚ ਸਹਾਇਕ ਹੁੰਦੀਆਂ ਹਨ। ਭਾਈ ਵੀਰ ਸਿੰਘ ਦਾ ਪੰਜਾਬੀ ਨਾਵਲ ਖੇਤਰ ਵਿਚ ਉਹੀ ਸਥਾਨ ਹੈ ਜੋ ਪ੍ਰੇਮ ਚੰਦ, ਡਾ. ਰਾਂਗੇਯ ਰਾਘਵ ਅਤੇ ਵਿੰਦ੍ਰਾਵਣ ਵਰਮਾ ਦਾ ਹਿੰਦੀ ਉਪਨਿਆਸ ਖੇਤਰ ਵਿਚ ਹੈ। ਪੰਜਾਬੀ ਦੇ ਹੁਣ ਤੱਕ ਸਮੂਹ ਨਾਵਲਕਾਰਾਂ ਵਿਚੋਂ ਭਾਈ ਵੀਰ ਸਿੰਘ ਹੀ ਹਨ, ਜੋ ਯੁੱਗ ਅਤੇ ਸਾਹਿਤ ਤੇ ਹਾਵੀ ਰਹੇ ਹਨ। ਉਨ੍ਹਾਂ ਦੀ ਨਾਵਲ ਕਲਾ ਮੌਲਿਕਤਾ, ਸੁਭਾਵਕਤਾ ਅਤੇ ਵਿਲੱਖਣਤਾ ਸਦਕਾ ਆਪਣਾ ਵੱਖਰਾ ਹੀ ਮਹੱਤਵ ਰੱਖਦੀ ਹੈ। ('ਨਾਵਲਕਾਰ ਭਾਈ ਵੀਰ ਸਿੰਘ, ਪੰਨਾ 326)।

ਡਾ. ਮਹਿਤਾ ਨੇ ਭਾਈ ਵੀਰ ਸਿੰਘ ਦੀ ਗੁਰਮਤਿ ਚਿੰਤਨ ਦੀ ਵਿਆਖਿਆ ਪ੍ਰਤਿ ਦੇਣ ਨੂੰ ਵੀ ਆਪਣੇ ਖੋਜ-ਪੱਤਰਾਂ ਤੇ ਲੇਖਾਂ ਵਿਚ ਕਲਮਬੰਦ ਕੀਤਾ ਹੈ।ਉਸ ਨੇ ਭਾਈ ਵੀਰ ਸਿੰਘ ਦੀ ਪੁਰਾਤਨ ਸਿੱਖ ਸਨਾਤਨੀ ਸਾਹਿਤ (Classical Works) ਦੀ ਸਾਂਭ-ਸੰਭਾਲ ਅਤੇ ਸੰਪਾਦਨ ਦਾ ਜੋ ਮਹੱਤਵਪੂਰਨ-ਕਾਰਜ ਕੀਤਾ ਹੈ, ਉਸ ਬਾਰੇ ਵੀ ਆਪਣੇ ਲੇਖ ਭਾਈ ਵੀਰ ਸਿੰਘ ਦੀ ਸਨਾਤਨੀ ਸਿੱਖ ਸਾਹਿਤ ਦੇ ਸੰਪਾਦਨ ਤੇ ਪ੍ਰਕਾਸ਼ਨ ਦੀ ਮਹਾਨ ਦੇਣ ਵਿਚ ਮੁਲਾਂਕਣ ਕਰਦਿਆਂ ਲਿਖਿਆ ਹੈ, 'ਭਾਈ ਵੀਰ ਸਿੰਘ ਨੇ ਸਿੱਖੀ ਵਿਰਸੇ ਦੇ ਪੁਰਾਣੇ ਸਾਹਿਤ ਤੇ ਗ੍ਰੰਥਾਂ ਦੀ ਸੰਭਾਲ ਵਾਸਤੇ ਭਾਈ ਮਨੀ ਸਿੰਘ ਜੀ ਸ਼ਹੀਦ ਦੀ ਭਗਤ ਰਤਨਾਵਲੀ (ਸਿੱਖਾਂ ਦੀ ਭਗਤਮਾਲ), ਭਾਈ ਰਤਨ ਸਿੰਘ ਭੰਗੂ ਦਾ 'ਪ੍ਰਾਚੀਨ ਪੰਥ ਪ੍ਰਕਾਸ਼', 'ਪੁਰਾਤਨ ਜਨਮ ਸਾਖੀ', 'ਮਹਾਂਕਵੀ ਭਾਈ ਸੰਤੋਖ ਸਿੰਘ ਦਾ 'ਗੁਰ ਪਤਾਪ' ਸੂਰਜ ਗ੍ਰੰਥ (ਚੌਦਾਂ ਜਿਲਦਾਂ ਵਿਚ), ਭਾਈ ਨੰਦ ਲਾਲ ਦੀ ਫਾਰਸੀ ਰਚਨਾ 'ਤੌਸੀਫਨਾ' ਦਾ ਉਲਥਾ, 'ਕੱਬਿਤ ਭਾਈ ਗੁਰਦਾਸ ਜੀ' ਆਦਿ ਨੂੰ ਸੰਵਾਰ ਤੇ ਸੰਪਾਦਨ ਕਰਕੇ ਪ੍ਰਕਾਸ਼ਿਤ ਕਰਨ ਦਾ ਕਾਰਜ ਕੀਤਾ ਹੈ।ਉਨ੍ਹਾਂ ਆਪਣੇ ਸੰਪਾਦਨ ਦੇ ਕਾਰਜ ਵਿਚ ਵਿਗਿਆਨਕ ਸੂਝ ਤੇ ਤੁਲਨਾਤਮਿਕ ਰੁਚੀ ਦੇ ਧਾਰਨੀ ਰਹੇ ਹਨ। ਉਨ੍ਹਾਂ ਨੇ ਮੂਲ ਸੋਮਿਆਂ (Original Sources) ਤੱਕ ਪਹੁੰਚ ਕਰਕੇ ਅਤੇ ਪੁਰਾਤਨ ਨੁਸਖਿਆਂ ਦੀ ਢੂੰਢ ਕਰਕੇ ਸੰਪਾਦਨਾ ਦੇ ਕਾਰਜ ਨੂੰ ਸਿਰੇ ਚਾੜ੍ਹਿਆ। ਉਨ੍ਹਾਂ ਇਸ ਹਰ ਰਚਨਾ ਦੀ ਸੰਪਾਦਨ-ਸਾਮੱਗਰੀ ਦਾ ਪੂਰਾ-ਪੂਰਾ ਵੇਰਵਾ ਤੇ ਹਰ ਪ੍ਰਕਾਰ ਦੀ ਲੋੜੀਂਦੀ ਜਾਣਕਾਰੀ ਦਿੱਤੀ ਹੈ।

ਇਸ ਸਾਰੀ ਚਰਚਾ ਤੋਂ ਬਾਅਦ ਇਹ ਤਾਂ ਸਾਫ਼ ਹੈ ਕਿ ਭਾਈ ਵੀਰ ਸਿੰਘ ਸਾਹਿਤ ਸਮੀਖਿਆ ਦੇ ਖੇਤਰ ਵਿਚ ਡਾ. ਮਹਿਤਾ ਦਾ ਯੋਗਦਾਨ ਸਰਬ-ਸਵੀਕ੍ਰਿਤ ਹੈ। ਉਸ ਦੀ ਗੰਭੀਰ ਅਤੇ ਤਰਕ-ਭਰਪੂਰ ਸਰਬ-ਪੱਖੀ ਸਮੀਖਿਆ ਨੇ ਭਾਈ ਵੀਰ ਸਿੰਘ ਸਾਹਿਤ ਦੇ ਮੁਲਾਂਕਣ ਵਿਚ ਜੋ ਨਾ-ਮੁਖੀ ਜਾਂ ਇਸ ਸਾਹਿਤ ਨੂੰ ਨਕਾਰਨ ਵਾਲੀ ਪਹੁੰਚ ਜਾਂ ਆਪਣੇ ਦ੍ਰਿਸ਼ਟੀ ਬਿੰਦੂਆਂ ਨੂੰ ਆਰੋਪਤ ਕਰਨ ਵਾਲੀ ਸਮੀਖਿਆ ਦੇ ਰਾਹ ਵਿਚ ਕੁਝ ਠਲ ਪਾਈ ਅਤੇ ਦਲੇਰੀ ਨਾਲ ਇਹ ਸਥਾਪਿਤ ਕੀਤਾ ਕਿ ਕਿਸੇ ਵੀ ਸਾਹਿਤ ਦੇ ਆਲੋਚਨਾਤਮਿਕ ਕਾਰਜ ਵਿਚ ਕਿਸੇ ਤਰ੍ਹਾਂ ਦਾ ਪੱਖ-ਪਾਤ ਨਹੀਂ

ਹੋਣਾ ਚਾਹੀਦਾ ਜੋ ਕੁਝ ਸਾਹਿਤ ਵਿਚੋਂ ਅਤੇ ਜਿਵੇਂ ਨਿਤਰ ਕੇ ਸਾਹਮਣੇ ਆਉਂਦਾ ਹੈ, ਉਸ ਦਾ ਨਿਰਪੱਖ ਹੋ ਕੇ ਅਨੁਸ਼ੀਲਨ ਕਰਨਾ ਚਾਹੀਦਾ ਹੈ। ਇਹ ਹਕੀਕਤ ਹੈ ਕਿ ਵੀਰ ਸਿੰਘ ਸਾਹਿਤ ਬੜੀਆਂ ਸੰਭਾਵਨਾਵਾਂ ਭਰਪੂਰ ਹੈ। ਇਸ ਦੀ ਸਮੀਖਿਆ ਵਿਚ ਉਨਾਂ ਚਿਰ ਤੱਕ ਹੋਰ ਪ੍ਰਗਤੀ ਸੰਭਵ ਨਹੀਂ, ਜਿਨ੍ਹਾਂ ਚਿਰ ਇਕ-ਵਾਦ ਜਾਂ ਇਕ-ਦ੍ਰਿਸ਼ਟੀ-ਬਿੰਦੂ ਵਾਲੀ ਪਹੁੰਚ ਨੂੰ ਤਿਆਗ ਕੇ ਬਹੁ-ਵਾਦ ਨੂੰ ਨਹੀਂ ਅਪਣਾਇਆ ਜਾਂਦਾ। ਗਿਆਨ ਜਾਂ ਸਮੀਖਿਆ-ਪਹੁੰਚ ਦੀ ਕੋਈ ਇਕੱਲੀ ਸ਼ਾਖ 'ਸਚ' ਦਾ ਸੁਆਮੀ ਹੋਣ ਦਾ ਦਾਅਵਾ ਨਹੀਂ ਕਰ ਸਕਦੀ। 'ਸਚ' ਨੂੰ ਰੁਸ਼ਨਾਉਣ ਲਈ ਅੰਤਰ-ਅਨੁਸ਼ਾਸਨਕ ਵਿਧੀ ਅਪਣਾਉਣ ਦੀ ਲੋੜ ਹੁੰਦੀ ਹੈ। ਸੋ ਲੋੜ ਹੈ ਕਿ ਭਾਈ ਵੀਰ ਸਿੰਘ ਸਾਹਿਤ ਨੂੰ ਅਧਿਆਤਮ,-ਦਰਸ਼ਨ ਅਤੇ ਵਿਸ਼ੇਸ਼ ਕਰਕੇ ਗੁਰਮਤਿ, ਸਮਾਜ ਸ਼ਾਸਤਰ, ਮਾਨਵ-ਵਿਗਿਆਨ, ਮਨੋ-ਵਿਗਿਆਨ, ਰਾਜਨੀਤੀ ਵਿਗਿਆਨ, ਸੌਂਦ੍ਰਯ ਸ਼ਾਸਤਰ ਅਤੇ ਕਲਾ ਸ਼ਾਸਤਰ ਭਾਵ ਗਿਆਨ, ਵਿਗਿਆਨ ਅਤੇ ਕਲਾ ਦੇ ਭਿੰਨ-ਭਿੰਨ ਖੇਤਰਾਂ ਦੇ ਗਿਆਨ ਅਤੇ ਅਨੁਸ਼ਾਸਨਾਂ ਦੀ ਰੌਸ਼ਨੀ ਵਿਚ ਹੋਰ ਡੂੰਘੀ ਤਰ੍ਹਾਂ ਵਿਚਾਰਿਆ ਜਾਵੇ।

732- ਫੇਜ਼ 3, ਬੀ-1,
ਸਾਹਿਬਜ਼ਾਦਾ ਅਜੀਤ ਸਿੰਘ ਨਗਰ,
ਮੋਹਾਲੀ (ਪੰਜਾਬ)

ਡਾ. ਇੰਦਰਜੀਤ ਸਿੰਘ ਵਾਸੂ

# ਗੁਰਮਤਿ ਸਾਹਿਤ ਅਤੇ ਡਾ. ਗੁਰਚਰਨ ਸਿੰਘ ਮਹਿਤਾ

ਡਾ. ਗੁਰਚਰਨ ਸਿੰਘ ਮਹਿਤਾ ਸਿੱਖ ਧਰਮ ਦਾ ਗਿਆਤਾ ਅਤੇ ਇਕ ਸੂਝਵਾਨ ਚਿੰਤਕ ਹੈ।ਗੁਰਬਾਣੀ, ਗੁਰਮਤਿ ਅਤੇ ਸਿੱਖ ਧਰਮ ਨਾਲ ਸੰਬੰਧਤ ਸਾਮਿਅਕ ਵਿਸ਼ਿਆਂ ਬਾਰੇ ਉਸ ਨੇ ਆਪਣੇ ਵਿਚਾਰ ਕਲਮਬੱਧ ਕੀਤੇ ਹਨ।ਉਸ ਦੀ ਗੁਰਮਤਿ ਪ੍ਰਥਾਇ ਸ਼ਬਦ ਸਾਧਨਾ ਉਸ ਦੀਆਂ ਪੁਸਤਕਾਂ 'ਸਾਹਿਤ ਆਲੋਚਨਾ' (ਕੁਝ ਗੁਰਬਾਣੀ ਬਾਰੇ ਲੇਖ) ਗੁਰਮਤਿ ਸਾਹਿਤਧਾਰਾ, ਡਾ. ਭਾਈ ਵੀਰ ਸਿੰਘ ਜੀ ਦੀ ਕਵਿਤਾ (ਸ਼ੋਧ ਪ੍ਰਬੰਧ) ਮਹਾਂਕਾਵਿ ਰਾਣਾ ਸੂਰਤ ਸਿੰਘ : ਇਕ ਅਧਿਐਨ, ਨਾਵਲਕਾਰ ਭਾਈ ਵੀਰ ਸਿੰਘ, ਜਪੁਜੀ ਸਾਹਿਬ : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ, ਜਾਪੁ ਸਾਹਿਬ : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ, ਸਵੱਯੇ ਪਾ: ੧੦ ਵਿਆਖਿਆ ਅਤੇ ਵਿਚਾਰ ਦਰਸ਼ਨ, ਪਾ: ੧੦ ਕਬਿਯੋਬਾਚ ਬੇਨਤੀ ਚੌਪਈ : ਵਿਆਖਿਆ ਅਤੇ ਵਿਚਾਰ ਦਰਸ਼ਨ, ਆਸਾ ਦੀ ਵਾਰ : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ, ਅਕਾਲ ਉਸਤਿਤ : ਚੋਣਵਾਂ ਪਾਠ ਤੇ ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ : ਇਕ ਅਦੁੱਤੀ ਧਰਮ ਗ੍ਰੰਥ, ਦਸਮ ਗ੍ਰੰਥ ਦਾ ਮਹੱਤਵ ਅਤੇ ਹੋਰ ਬਹੁਤ ਸਾਰੇ ਖੋਜ ਪੱਤਰਾਂ ਤੇ ਲੇਖਾਂ ਦੇ ਰੂਪ ਵਿਚ ਮਿਲਦੀ ਹੈ।

ਡਾ. ਮਹਿਤਾ ਇਕ ਸਜੱਗ, ਸੁਚੇਤ, ਜਾਗਰੂਕ ਤੇ ਤੀਬਰ ਇਤਿਹਾਸਕ ਸੂਝ ਦਾ ਮਾਲਕ ਹੈ ਜੋ ਤਕਰੀਬਨ ਅੱਧੀ ਸਦੀ ਤੋਂ ਗੁਰਮਤਿ ਸਾਹਿਤ ਦੇ ਖੇਤਰ ਨਾਲ ਸੰਬੰਧਿਤ ਹੋ ਕੇ ਲਿਖਤੀ ਸੇਵਾ ਕਰ ਰਿਹਾ ਹੈ। ਗੁਰਮਤਿ ਸਾਹਿਤ ਮੱਧ ਕਾਲ ਦੀ ਕਲਾਸਿਕ ਪੰਜਾਬੀ ਕਾਵਿਧਾਰਾ ਹੈ ਜੋ ਮਨੁੱਖ ਦੇ ਸਰਬ ਪੱਖੀ ਵਿਕਾਸ ਨਾਲ ਸੰਬੰਧਿਤ ਹੈ। ਇਸ ਸਾਹਿਤਕ ਧਾਰਾ ਦਾ ਪੂਰਾ ਮੁੱਲ ਉਹੀ ਪਾ ਸਕਦਾ ਹੈ ਜੋ ਗੁਰਮਤਿ ਦੁਆਰਾ ਪੰਜਾਬ ਦੀ ਧਰਤੀ ਤੇ ਲਿਆਂਦੀ ਧਾਰਮਿਕ, ਸਮਾਜਿਕ, ਸਭਿਆਚਾਰਕ ਤੇ ਰਾਜਸੀ ਕ੍ਰਾਂਤੀ ਦੀ ਸੂਝ ਰੱਖਦਾ ਹੋਏ।ਗੁਰਮਤਿ ਸਾਹਿਤ ਦੇ ਰਚਣਹਾਰਿਆਂ ਨੇ ਮਾਨਵ ਨਵ ਨਿਰਮਾਣ ਨੂੰ ਆਪਣਾ ਸਾਹਿਤਕ ਉਦੇਸ਼ ਮਿਥਿਆ ਤਾਂ ਕਿ ਮਨੁੱਖ ਮਾਨਵੀ ਹਕੀਕਤ ਤੋਂ ਜਾਣੂ ਹੋ ਕੇ ਆਪਣੀ ਅਸੀਮ ਸਮਰੱਥਾ ਪ੍ਰਤਿ ਸੁਚੇਤ ਹੋ ਸਕੇ ਤੇ ਅਰਥੋਂ ਟੁੱਟੀਆਂ ਧਾਰਮਿਕ ਕਰਮਕਾਂਡੀ ਰੀਤੀਆਂ ਆਪਣੇ ਆਪ ਦੇ ਬੰਧਨਾਂ ਤੇ ਬਦੇਸ਼ੀ ਗੁਲਾਮੀ ਦੇ ਜੂਲੇ ਤੋਂ ਮੁਕਤ ਹੋਣ ਲਈ ਆਪੇ ਦੀ ਕੁਰਬਾਨੀ ਦੇਣ ਦੇ ਜਜ਼ਬੇ ਨੂੰ ਉਤਪੰਨ ਕਰ ਸਕੇ। ਗੁਰਮਤਿ ਸਾਹਿਤ ਦੇ ਪਹਿਲੇ ਨੌਂ ਗੁਰੂ ਸਾਹਿਬਾਨ ਦੁਆਰਾ ਪੰਜਾਬ ਵਾਸੀਆਂ ਦੀ ਸੁਰਤਿ, ਮਤਿ, ਮਨ, ਬੁੱਧ ਘੜੀ ਗਈ ਤੇ ਉਹ ਗੁਰਮੁਖ ਪੱਖ ਵਿਚ ਤਬਦੀਲ ਹੋ ਗਏ। ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਉਹ ਗੁਰਮੁਖ ਪੰਥ ਖਾਲਸਾ ਪੰਥ ਵਿਚ ਤਬਦੀਲ ਹੋ ਗਿਆ ਜਿਸਨੇ ਬਦੇਸ਼ੀ ਗੁਲਾਮੀ ਨੂੰ ਖਤਮ ਕਰਕੇ ਪੰਜਾਬ ਵਿਚ ਸੁਤੰਤਰਤਾ ਲਿਆਂਦੀ।

ਅਜੋਕੇ ਸਮੇਂ ਵਿਚ ਗੁਰਬਾਣੀ, ਗੁਰਮਤਿ ਸਿਧਾਂਤਾਂ ਤੇ ਸਿੱਖੀ ਮਰਯਾਦਾ ਦੀ ਐਸੇ ਤਰ੍ਹਾਂ ਦੀ ਵਿਆਖਿਆ ਦੀ ਲੋੜ ਉਤਪੰਨ ਹੋ ਗਈ ਹੈ ਜੋ ਨਵੇਂ ਯੁੱਗ ਦੇ ਵਿਚਾਰ ਮੁਹਾਵਰੇ ਅਨੁਸਾਰ ਹੋਵੇ।

ਗ੍ਰੰਥ ਜਾ ਸਿਧਾਂਤ ਦੇ ਵਿਚਾਰ ਪੁਰਾਣੇ ਨਹੀਂ ਹੋ ਜਾਂਦੇ ਪਰ ਵਿਚਾਰਧਾਰਾ ਦਾ ਮੁਹਾਵਰਾ ਬਦਲ ਜਾਂਦਾ ਹੈ। ਹਰ ਯੁੱਗ ਦੀ ਵਿਆਖਿਆ ਵਿਚ ਵਿਚਾਰ ਮੁਹਾਵਰੇ ਅਤੇ ਬੋਲੀ ਦੇ ਮੁਹਾਵਰੇ ਵਿਚ ਆਧੁਨਿਕਤਾ ਕਾਇਮ ਰੱਖਣ ਦੀ ਲੋੜ ਬਣੀ ਰਹਿੰਦੀ ਹੈ। ਡਾ. ਮਹਿਤਾ ਨੇ ਇਸ ਲੋੜ ਨੂੰ ਮਹਿਸੂਸ ਕਰਦਿਆਂ ਗੁਰਬਾਣੀ, ਗੁਰਮਤਿ ਸਿਧਾਂਤਾਂ ਅਤੇ ਸਿੱਖੀ ਮਰਿਯਾਦਾ ਦੀ ਵਿਚਾਰਧਾਰਾ ਦੀ ਵਿਆਖਿਆ ਵਿਚ ਕਾਫੀ ਯੋਗਦਾਨ ਪਾਇਆ ਹੈ।

ਡਾ. ਮਹਿਤਾ ਨੇ ਗੁਰਮਤਿ ਦੇ ਮਹਾਨ ਖੋਜੀਆਂ ਜਿਵੇਂ ਭਾਈ ਗੁਰਦਾਸ ਜੀ, ਭਾਈ ਮਨੀ ਸਿੰਘ ਜੀ, ਸੰਪ੍ਰਦਾਈ ਤੇ ਉਦਾਸੀ ਵਿਆਖਿਆਕਾਰਾਂ, ਭਾਈ ਵੀਰ ਸਿੰਘ ਜੀ, ਪ੍ਰਿੰ. ਤੇਜਾ ਸਿੰਘ ਜੀ, ਪ੍ਰਿੰ. ਜੋਧ ਸਿੰਘ ਜੀ, ਪ੍ਰਿੰ. ਸਾਹਿਬ ਸਿੰਘ ਜੀ ਆਦਿ ਦੀ ਗੁਰਮਤਿ ਖੋਜ ਅਤੇ ਵਿਆਖਿਆ ਦਾ ਅਧਿਐਨ ਕਰਕੇ ਆਪਣੇ ਵਿਆਖਿਆ ਦੇ ਕਾਰਜ ਵਾਸਤੇ ਪੂਰਾ ਲਾਭ ਉਠਾਇਆ ਹੈ। ਉਸਨੇ ਗੁਰੂ ਗ੍ਰੰਥ ਸਾਹਿਬ ਜੀ ਵਿਚਲੀਆਂ ਬਾਣੀਆਂ : ਸੁਖਮਨੀ, ਬਾਰਾਂਮਾਹ, ਤੁਖਾਰੀ, ਜਪੁਜੀ, ਆਸਾ ਦੀ ਵਾਰ, ਮਾਝ ਦੀ ਵਾਰ, ਜੈਤਸਰੀ ਦੀ ਵਾਰ, ਮਾਰੂ ਡਖਣੇ ਮ : ੫, ਵਾਰ ਮਲਾਰ, ਰਾਗੁ ਗੁਜਰੀ ਵਾਰ ਮ : ੫ ਅਤੇ ਦਸਮ ਗ੍ਰੰਥ ਵਿਚਲੀਆਂ ਬਾਣੀਆਂ : ਜਾਪੁ ਸਾਹਿਬ, ਸਵੱਯੇ, ਪਾ : ੧੦ ਬੇਨਤੀ ਚੌਪਈ ਪ: ੧੦, ਅਕਾਲ ਉਸਤਤਿ ਆਦਿ ਬਾਰੇ ਆਪਣੇ ਲੇਖਾਂ ਤੇ ਪੁਸਤਕਾਂ ਦੁਆਰਾ ਜੋ ਜਾਣਕਾਰੀ ਦਿੱਤੀ ਹੈ ਅਤੇ ਜਿਸ ਢੰਗ ਨਾਲ ਵਿਆਖਿਆ ਕੀਤੀ ਹੈ ਉਹ ਪਹਿਲੇ ਹੋਏ ਕੰਮ ਤੋਂ ਕੁਝ ਵਿਲਖੱਣ ਪ੍ਰਕਾਰ ਦੀ ਹੈ।

ਡਾ. ਮਹਿਤਾ ਨੇ ਇਹ ਧਾਰਣਾ ਪ੍ਰਗਟ ਕੀਤੀ ਹੈ ਕਿ ਸਿੱਖੀ ਦਾ ਸੰਬੰਧ ਮਨੁੱਖ ਦੇ ਸਮੁੱਚ, ਉਸ ਦੀ ਸਾਰੀ ਸ਼ਖ਼ਸੀਅਤ ਨਾਲ ਹੈ ਉਸ ਨੇ ਕੇਵਲ ਇਕ ਦੋ ਪੱਖਾਂ ਨਾਲ ਨਹੀਂ ਹੈ ਭਾਵ ਗੁਰਬਾਣੀ ਵਿਚ ਮਨੁੱਖ ਲਈ ਸੰਪੂਰਨ ਜੀਵਨ ਜਾਂਚ ਦਸੀ ਗਈ ਹੈ। ਜਿਸ ਵਿਚ ਉਸ ਦੇ ਸਰੀਰਕ, ਮਾਨਸਿਕ, ਬੌਧਿਕ, ਆਤਮਿਕ ਜੀਵਨ ਅਤੇ ਉਸਦੇ ਦਾਰਸ਼ਨਿਕ ਅਧਿਆਤਮਿਕ ਤੇ ਵਾਸਤਵਿਕ ਜੀਵਨ ਵਾਸਤੇ ਸਿਖਿਆ ਦਿੱਤੀ ਗਈ ਹੈ। ਗੁਰਬਾਣੀ ਨੇ ਸਿੱਖ ਨੂੰ ਕਰਮ ਯੋਗੀ ਮੰਨਿਆ ਹੈ, ਜਿਸਨੇ ਗ੍ਰਿਹਸਤ ਵਿਚ ਰਹਿਕੇ ਕਿਰਤ ਕਾਰ ਕਰਦਿਆਂ ਨਾਮ ਭਗਤੀ ਦਾ ਆਸਰਾ ਲੈ ਕੇ ਆਪਣੀ ਕਰਨੀ ਦੁਆਰਾ ਸਚਿਆਰ ਬਣਨਾ ਹੈ। ਇਸ ਲਈ ਉਸ ਦਾ ਸਦਾਚਾਰੀ ਹੋਣਾ ਆਵਸ਼ੱਕ ਹੈ। ਸਿੱਖ ਦੀ ਭਗਤੀ ਦੇ ਕਰਮ ਸਾਧਨਾ ਵਿਚ ਜਦ ਸਿਮਰਨ ਤੇ ਸੇਵਾ ਸੰਜੁਕਤ ਹੋ ਜਾਂਦੇ ਹਨ ਤਾਂ ਉਹ ਦੀਨ ਦੁਖੀਆਂ ਲਈ ਆਪਾ ਵਾਰਨ ਅਤੇ ਆਪਣੀ ਅਤੇ ਹੋਰਾਂ ਦੀ ਸੁਤੰਤਰਤਾ ਲਈ ਕੁਰਬਾਨ ਹੋਣ ਵਾਸਤੇ ਆ ਮੁਹਾਰੇ ਤੱਤਪਰ ਹੋ ਜਾਂਦਾ ਹੈ।

ਡਾ. ਮਹਿਤਾ ਨੇ ਮੌਜੂਦਾ ਸਮੇਂ ਵਿਚ ਮਾਨਵ ਜਾਤੀ ਅਤੇ ਸਿੱਖੀ ਦੀਆਂ ਲੋੜਾਂ ਨੂੰ ਸਮਝਦਿਆਂ ਗੁਰਬਾਣੀ ਦੀ ਸਿਖਿਆ ਨੂੰ ਆਧਾਰ ਬਣਾ ਕੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਉਸ ਨੇ ਖਾਸ ਤੌਰ ਤੇ ਭਾਈ ਵੀਰ ਸਿੰਘ ਸਾਹਿਤ ਅਤੇ ਉਹਨਾਂ ਦੀ ਗੁਰਮਤਿ ਵਿਆਖਿਆ ਨੂੰ ਘੋਖਿਆ ਹੈ ਅਤੇ ਇਸ ਤੋਂ ਪ੍ਰੇਰਿਤ ਹੋ ਕੇ ਗੁਰਬਾਣੀ ਨੂੰ ਆਪ ਸਮਝਣ ਅਤੇ ਫਿਰ ਉਸ ਦੀ ਸਾਂਝ ਹੋਰਾਂ ਨਾਲ ਪੁਆਉਂਣ ਦਾ ਉਦਮ ਕੀਤਾ ਹੈ। ਉਸਨੇ ਗੁਰਬਾਣੀ ਅਤੇ ਸਿੱਖੀ ਦੀ ਵਿਆਖਿਆ ਨੂੰ ਅਗਾਂਹ ਤੋਰਦਿਆਂ ਅੱਜ ਦੀ ਤੇਜ਼ ਤਰਾਰ ਜ਼ਿੰਦਗੀ ਨੂੰ ਮੱਦੇ ਨਜ਼ਰ ਰੱਖਦਿਆਂ ਗੁਰਬਾਣੀਆਂ ਦੀਆਂ ਬਾਣੀਆਂ ਦੀ ਸੇਧ ਨੂੰ ਦ੍ਰਿੜ੍ਹ ਕਰਾਉਣ ਲਈ ਸੰਖੇਪ, ਸਰਲ ਤੇ ਸਿਧੀ ਵਿਆਖਿਆ ਕੀਤੀ ਹੈ ਅਤੇ ਨਾਲ ਹੀ ਬਾਣੀਆਂ ਦੇ ਵਿਚਾਰ ਦਰਸ਼ਨ ਨੂੰ ਵੀ ਵਿਚਾਰਿਆ ਹੈ ਤਾਂ ਜੋ ਗੁਰਬਾਣੀ ਦੀ ਸਿੱਖਿਆ ਨੂੰ

ਸਮਝ ਕੇ ਜੀਵਨ ਵਿਚ ਗ੍ਰਹਿਣ ਲਈ ਯਤਨਸ਼ੀਲ ਹੋ ਮੰਨਿਆ ਜਾਏ।

ਡਾ. ਮਹਿਤਾ ਨੇ ਜਿਹਨਾਂ ਵੀ ਬਾਣੀਆਂ ਦੀ ਵਿਆਖਿਆ ਕੀਤੀ ਹੈ, ਜਿਸ ਦਾ ਉਲੇਖ ਕੀਤਾ ਜਾ ਚੁੱਕਾ ਹੈ ਇਹ ਵਿਆਖਿਆ ਟੀਕਾਕਾਰੀ ਵਾਂਗੂ ਅਰਥਾਂ ਤੇ ਭਾਵਾਂ ਦੀ ਸਪਸ਼ਟਤਾ ਤਕ ਸੀਮਿਤ ਨਹੀਂ। ਇਸ ਵਿਚ ਇਤਿਹਾਸਕ, ਮਿਥਿਹਾਸਕ ਤੱਥਾਂ ਦੀ ਅਵੱਲ ਜਾਣਕਾਰੀ ਦਾਰਸ਼ਨਿਕ ਸਿਧਾਂਤਾਂ ਦਾ ਮੁੱਢਲਾ ਤੇ ਵਿਕਾਸਮਈ ਪ੍ਰਤਿਪਾਦਨ, ਬੌਧਿਕ ਵਿਚਾਰਾਂ ਦਾ ਨਿਆਇਯੁਕਤ ਵਿਸ਼ਲੇਸ਼ਣ ਸ਼ਬਦਾਂ ਤੇ ਅਰਥਾਂ ਦਾ ਗਿਆਨ ਅਤੇ ਗੁਰੂ ਸਾਹਿਬਾਂ ਦੇ ਆਸ਼ੇ ਨੂੰ ਸਤਿ ਰੂਪ ਵਿਚ ਸਮਝਾਉਣ ਦਾ ਯਤਨ ਹੈ। ਇਸ ਵਿਆਖਿਆ ਵਿਚ ਬਾਣੀ ਦੇ ਸਲੋਕਾਂ, ਪਉੜੀਆਂ ਜਾਂ ਛੰਦਾਂ ਦੀ ਕ੍ਰਮਵਾਰ ਵਿਆਖਿਆ ਕੀਤੀ ਗਈ ਹੈ ਅਤੇ ਨਾਲੋਂ ਨਾਲ ਅਰਥ ਸਮਝਾਏ ਗਏ ਹਨ ਤਾਂ ਜੋ ਹਰ ਸਲੋਕ, ਪਉੜੀ ਜਾਂ ਛੰਦ ਦਾ ਸਮੁੱਚਾ ਭਾਵ ਸਮਝ ਵਿਚ ਆ ਜਾਵੇ। ਉਦਹਾਰਣ ਲਈ ਜਪੁਜੀ ਦੀ 38ਵੀਂ ਪਉੜੀ ਦੀ ਵਿਆਖਿਆ ਨੂੰ ਲੈਂਦੇ ਹਾਂ। ਵੇਖੋ :

ਜਤੁ ਪਹਾਰਾ ਧੀਰਜੁ ਸੁਨਿਆਰੁ ॥ ਅਹਿਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥੩੮॥

ਜਤੁ ਭਾਵ ਜੀਵਨ ਪਵਿਤਰਤਾ ਤੇ ਸੰਜਮ ਦੇ ਗੁਣਾਂ ਦੀ ਪਹਾਰਾ ਅਰਥਾਤ ਭੱਠੀ ਹੋਵੇ, ਧੀਰਜ ਜਾਂ ਸਬਰ ਨੂੰ ਸੁਨਿਆਰ ਬਣਾ ਕੇ ਆਚਰਣ ਨੂੰ ਘੜਨ ਸੰਵਾਰਨ ਵਾਲਾ ਬਣਾਇਆ ਜਾਏ ਮਤਿ ਅਥਵਾ ਅਕਲ ਨੂੰ ਅਹਿਰਣ ਬਣਿਆ ਜਾਵੇ, ਵੇਦੁ ਭਾਵ ਗਿਆਨ ਦੇ ਹਥਿਆਰੁ ਅਰਥਾਤ ਹਥੌੜੇ ਨਾਲ ਸੱਟ ਮਾਰੀ ਜਾਏ ਭਉ ਜਾਂ ਪ੍ਰਭੂ ਦਾ ਡਰ ਖਲਾ ਜਾਂ ਧੌਂਕਣੀ (ਜਿਸ ਨਾਲ ਸੁਨਿਆਰੇ ਫੂਕਾਂ ਮਾਰ ਕੇ ਅੱਗ ਤਪਾਂਦੇ ਹਨ) ਹੋ ਜਾਏ ਤਾਂ ਜੋ ਅਗਨਿ ਤਪ ਤਾਉ ਭਾਵ ਤਪੱਸਿਆ ਦੀ ਘਾਲ ਕਮਾਈ ਦੀ ਅੱਗ ਤਾਈ ਜਾ ਸਕੇ ਅਤੇ ਭਾਂਠਾਲੀ ਭਾਉ ਜਾਂ ਪ੍ਰੇਮ ਦੀ ਹੋਵੇ ਤਾਂ ਉਸ ਕੁੱਠੇ ਵਿਚ ਅੰਮ੍ਰਿਤ ਅਰਥਾਤ ਨਾਮ ਰੂਪੀ ਸੋਨੇ (ਪ੍ਰਭੂ ਦੇ ਅਮਰ ਕਰ ਦੇਣ ਵਾਲੇ ਨਾਮ) ਨੂੰ ਢਾਲਿਆ ਤੇ ਗਲਾਇਆ ਜਾ ਸਕੇ। ਇਹੋ ਹੀ ਸੱਚੀ ਟਕਸਾਲ (ਉਹ ਥਾਂ ਜਿਥੇ ਸਰਕਾਰੀ ਸਿੱਕੇ ਘੜੀਂਦੇ ਹਨ) ਹੈ ਜਿਥੇ ਸਬਦ ਭਾਵ ਗੁਰੂ ਸ਼ਬਦ ਦੀ ਜੀਵਨ ਜਾਂਚ ਦੇ ਉਪਦੇਸ਼ ਦੀ ਸਹਾਇਤਾ ਨਾਲ ਜੀਵਨ ਆਚਰਣ ਨੂੰ ਘੜਿਆ ਜਾ ਸਕਦਾ ਹੈ। ਜਿਹਨਾਂ ਤੇ ਨਦਰਿ ਕਰਮੁ ਅਥਵਾ ਅਕਾਲ ਪੁਰਖ ਦੀ ਮਿਹਰ ਦੀ ਨਜ਼ਰ ਹੋਵੇ, ਤਿਨ ਕਾਰ ਭਾਵ ਉਹਨਾਂ ਦੀ ਇਹੋ ਨਿਤ ਦੀ ਜੀਵਨ ਕਾਰ ਜਾਂ ਨਿਤ ਕਿਰਿਆ ਹੋ ਜਾਂਦੀ ਹੈ। ਹੇ ਨਾਨਕੇ, ਉਹ ਮਨੁੱਖ ਮਿਹਰ ਦੀ ਨਜ਼ਰ ਵਾਲੇ ਅਕਾਲ ਪੁਰਖ ਦੀ ਕਿਰਪਾ ਦ੍ਰਿਸ਼ਟੀ ਨਾਲ ਨਿਹਾਲ ਤੇ ਆਨੰਦ ਪ੍ਰਸੰਨ ਹੋ ਜਾਂਦੇ ਹਨ। (ਜਪੁਜੀ : ਵਿਆਖਿਆ, ਵਿਚਾਰ ਦਰਸ਼ਨ ਤੇ ਕਲਾ, ਪੰਨਾ 37) ਜਾਪੁ ਸਾਹਿਬ ਦੀ ਵਿਆਖਿਆ ਵਿਚੋਂ ਵੀ ਇਕ ਮਿਸਾਲ ਵੇਖੋ :

ਨਮੋ ਸਸਤ੍ਰ ਪਾਣੇ ॥ ਨਮੋ ਅਸਤ੍ਰ ਮਾਣੇ ॥
ਨਮੋ ਪਰਮ ਗਿਆਤਾ ॥ ॥ ਨਮੋ ਲੋਕ ਮਾਤਾ ॥ ੫੨ ॥
ਅਲੇਖੀ ਅਭਰਮੀ ਅਭੋਗੀ ਅਭੁਗਤੇ ॥
ਨਮੋ ਜੋਗ ਜੋਗੇਸੁਰੰ ਪਰਮ ਜੁਗਤੇ ॥ ੫੩ ॥

ਨਮਸਕਾਰ ਹੈ ਅਕਾਲ ਪੁਰਖ ਨੂੰ ਜੋ ਹੱਥਾ ਵਿਚ ਸ਼ਸਤ੍ਰ ਸਜਾਉਣ ਵਾਲਾ ਤੇ ਸਰੀਰ ਉਤੇ

ਅਸਤ੍ਰ (ਤੀਰ ਆਦਿਕ) ਧਾਰਨ ਕਰਨ ਵਾਲਾ ਹੈ। ਜੋ ਅਭੇਖੀ ਭਾਵ ਭੇਖ ਜਾਂ ਵੇਸ ਤੋਂ ਰਹਿਤ ਹੈ, ਅਭਰਮੀ ਭਾਵ ਭਰਮਾਂ ਤੋਂ ਰਹਿਤ, ਅਭੋਗੀ ਭਾਵ ਭੋਗਾਂ ਜਾ ਇੰਦ੍ਰਿਆਂ ਦੇ ਰਸਾਂ ਤ੍ਰੋਂ ਰਹਿਤ ਤੇ ਅਭੁਗਤੇ ਭਾਵ ਭੋਗੇ ਨਾ ਜਾ ਸਕਣ ਵਾਲਾ ਹੈ। ਜੋ ਜੋਗੀਆਂ ਦਾ ਜੋਗੀਰਾਜ ਅਤੇ ਸਭ ਤੋਂ ਵੱਡਾ ਹੈ। (ਜਾਪੁ ਸਾਹਿਬ : ਵਿਆਖਿਆ, ਵਿਚਾਰ, ਦਰਸ਼ਨ ਤੇ ਕਲਾ ਪੰਨਾ 53) ਇਵੇਂ ਹੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਅਕਾਲ ਉਸਤਤਿ ਵਿਚ ਵਹਿੰਦੀ ਗੁਰਮਤਿ ਸਿਧਾਂਤਾਂ ਦੀ ਧਾਰਾ ਨੂੰ ਡਾ. ਮਹਿਤਾ ਨੇ ਪਛਾਣਦਿਆਂ ਇਨ੍ਹਾਂ ਸਿਧਾਂਤਾਂ ਨੂੰ ਇਕ ਲੜੀ ਵਿਚ ਪਿਰੋ ਕੇ ਪਾਠਕਾਂ ਸਾਹਮਣੇ ਰੱਖਿਆ ਹੈ। ਉਹ ਗੁਰਮਤਿ ਸਿਧਾਂਤਾਂ ਬਾਰੇ ਪੂਰੀ ਤਰ੍ਹਾਂ ਸਪਸ਼ਟ ਹੈ ਤੇ ਇਸ ਕਰਕੇ ਪੂਰੇ ਆਤਮ ਵਿਸ਼ਵਾਸ ਨਾਲ ਅਕਾਲ ਉਸਤਤਿ ਦੀ ਵਿਆਖਿਆ ਕਰਦਿਆਂ ਪੰਨਾ 90 ਉਤੇ ਲਿਖਦਾ ਹੈ ਅਕਾਲ ਪੁਰਖ ਦੀ ਉਸਤਤਿ ਤੇ ਨਾਮ ਸਿਮਰਨ ਹੀ ਇਕ ਸਮਰੱਥ ਮਾਧਿਅਮ ਹੈ, ਜੋ ਮਾਨਵ ਨੂੰ ਪਰਮਾਤਮਾ ਨਾਲ ਇਕ ਸੁਰ ਕਰਦਾ ਹੈ। ਇਸ ਤੋਂ ਛੁਟ ਪਰਮਾਤਮਾ ਨਾਲੋਂ ਟੁੱਟੇ ਕਰਮ ਕਾਂਡ ਤੇ ਅਡੰਬਰ ਸਭ ਵਿਅਰਥ ਹਨ। ਨਾਮ ਰਸ ਦਾ ਸੁਆਦ ਸਭ ਪ੍ਰਕਾਰ ਦੇ ਇੰਦ੍ਰਿਆਈ ਰਸਾ ਅਤੇ ਫੋਕਟ ਕਰਮਾਂ ਦੇ ਬੰਧਨਾਂ ਤੋਂ ਮੁਕਤ ਕਰਕੇ ਜੀਵਨ ਨਿਸ਼ਾਨੇ ਦੇ ਆਦਰਸ਼ਾਂ ਦੀ ਗੋਝੀ ਪ੍ਰਦਾਨ ਕਰਾ ਦਿੰਦਾ ਹੈ। ਨਾਮ ਸਿਮਰਨ ਦੇ ਬਗੈਰ ਜੀਵਨ ਅੰਦਰ ਕਿਸੇ ਪ੍ਰਕਾਰ ਦੀ ਸਮਰੱਥਾ ਤੇ ਸ਼ਕਤੀ ਦਾ ਉਦੇ ਹੋਣਾ ਸੰਭਵ ਨਹੀਂ। ਇਸ ਨਾਲ ਹੀ ਗਿਆਨ ਦੇ ਪ੍ਰਕਾਸ਼ ਦਾ ਠਹਿਰਾਉ ਅਤੇ ਸ਼ਕਤੀ ਦੇ ਤ੍ਰੇਜ ਦਾ ਲਹਿਰਾਉ ਚੇਤਨਤਾ ਤੇ ਗਿਆਨ ਵਿਚ ਸ਼ਕਤੀ ਦਾ ਉਦੈ ਹੁੰਦਾ ਹੈ। ਇਸ ਸੱਚੀ ਸਾਧਨਾ ਦੁਆਰਾ ਮਨੁੱਖ ਧਰਮ ਦੀ ਪਛਾਣ ਕਰਕੇ ਆਪਣੀ ਅੰਦਰਲੀ ਦਿੱਵਤਾ ਤੇ ਸ਼ਕਤੀ ਦੇ ਸਹਾਰੇ ਦੈਵੀ ਸਭਿਆਚਾਰ ਦੀ ਉਸਾਰੀ ਲਈ ਪ੍ਰਯਤਨਸ਼ੀਲ ਹੁੰਦਾ ਹੈ। ਉਹ ਆਪਣੇ ਨਿਸ਼ਚੇ ਵਿਚ ਦ੍ਰਿੜ੍ਹ ਹੋ ਕੇ ਹਰ ਤਰ੍ਹਾਂ ਦੀ ਕੁਰਬਾਨੀ ਲਈ ਤਿਆਰ ਹੋ ਜਾਂਦਾ ਹੈ। ਇਸ ਤਰ੍ਹਾਂ ਗੁਰ ਸ਼ਬਦ ਦੀ ਗੁਰ ਸਿਖਿਆ ਗੁਰਮੁਖ ਦੀ ਆਤਮਾ ਵਿਚ ਸਚੇਤਤਾ, ਸੁਤੰਤਰਤਾ, ਦਿੱਵਤਾ, ਨਿਰਭੈਤਾ ਪ੍ਰਤਿ ਜਾਗਰੂਕ ਕਰ ਦਿੰਦੀ ਹੈ।

ਡਾ. ਮਹਿਤਾ ਅਨੁਸਾਰ ਸਭ ਬਾਣੀਆਂ ਦੇ ਖਿਆਲ ਸੰਸਾਰ ਦੇ ਲੋਕਾਂ ਲਈ ਹਨ, ਇਹ ਵਿਕੋਲਿਤਰੇ ਨਹੀਂ ਹਨ। ਇਹ ਇਕ ਦੂਜੇ ਵਿਚੋਂ ਜਨਮ ਲੈਂਦੇ ਹਨ ਅਤੇ ਬਕਾਇਦਗੀ ਨਾਲ ਉਸਰਦੇ ਹੋਏ ਇਕ ਸੰਗਲੀ ਜਾਂ ਲੜੀ ਬਣਦੇ ਹਨ। ਇਸੇ ਗੱਲ ਨੂੰ ਮੁੱਖ ਰੱਖ ਕੇ ਉਸਨੇ ਜਿਨ੍ਹਾਂ ਵੀ ਬਾਣੀਆਂ ਦੀ ਵਿਆਖਿਆ ਕੀਤੀ ਹੈ ਇਨ੍ਹਾਂ ਦੀ ਵਿਚਾਰ ਸੰਗਲੀ ਨੂੰ ਵੀ ਵੱਖਰਾ ਕਰਕੇ ਦਿਤਾ ਹੈ ਤਾਂ ਜੋ ਬਾਣੀ ਦੇ ਵਿਚਾਰ ਸਿਲਸਿਲੇ ਨੂੰ ਜਾਣ ਸਕੀਏ।

ਇਸ ਤੋਂ ਇਲਾਵਾ ਡਾ. ਮਹਿਤਾ ਨੇ ਸਮਝਾਇਆ ਹੈ ਕਿ ਬਾਣੀ ਕੇਵਲ ਮੰਤਰਾਂ ਵਾਂਗ ਰਟਨ ਜਾਂ ਦੁਹਰਾਉਣ ਵਾਸਤੇ ਨਹੀਂ, ਇਹ ਸੰਜੀਦਾ ਤੇ ਗੰਭੀਰ ਵਿਚਾਰ ਵਸਤੂ ਹੈ। ਗੁਰਬਾਣੀ ਦਾ ਸਿਮਰਨ ਵੀ ਰਸ ਮੁਗਧ ਕਰਨ ਵਾਲਾ ਹੈ। ਇਸ ਲਈ ਸਿਮਰਨ ਤੇ ਜਾਪ ਵੀ ਜ਼ਰੂਰੀ ਹੈ। ਪਰ ਇਸ ਦੇ ਨਾਲ ਹੀ ਲੋੜ ਹੈ ਕਿ ਗੁਰਬਾਣੀ ਦੇ ਰਸ ਨਾਲ ਇਸ ਦੇ ਵਿਚਾਰਾਂ ਦੇ ਰਸ ਨੂੰ ਵੀ ਮਾਣਿਆ ਜਾਏ। ਸਿਧਾਂਤ ਇਹ ਹੈ ਕਿ ਜੇ ਵਿਚਾਰਾਂ ਵਿਚ ਰਸ ਪ੍ਰਤੀਤ ਹੋਣ ਲਗ ਪਏ ਤਾਂ ਉਹ ਆਪਣੇ ਆਪ ਸ਼ਖ਼ਸੀਅਤ ਵਿਚ ਦਾਖਲ ਹੋ ਜਾਂਦੇ ਹਨ ਤੇ ਮਨ ਨੂੰ ਪਿਛੇ ਲਗਾ ਲੈਂਦੇ ਹਨ। ਇਸੇ ਗੱਲ ਨੂੰ ਸਾਹਮਣੇ ਰੱਖਦਿਆਂ ਡਾ ਮਹਿਤਾ ਨੇ ਸੰਖੇਪ ਤੇ ਸਰਲ ਵਿਧੀ ਅਪਣਾ ਕੇ ਜਪੁਜੀ, ਜਾਪੁ ਜੀ, ਆਸਾ ਦੀ ਵਾਰ, ਸੱਵਯੇ ਪ : ੧੦, ਚੌਪਈ ਪਾ. ੧੦, ਅਕਾਲ ਉਸਤਤਿ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਦੇ

ਵਿਚਾਰ ਦਰਸ਼ਨ ਨੂੰ ਵਿਚਾਰਿਆ ਹੈ ਜਿਸ ਵਿਚ ਗੁਰਮਤਿ ਦੇ ਸੰਕਲਪਾਂ ਵਿਚ ਅਕਾਲ ਪੁਰਖ ਸ੍ਰਿਸ਼ਟੀ, ਮਨੁੱਖ, ਹੁਕਮ, ਨਦਰਿ, ਹਉਮੈ, ਮਨ ਬੁਧੀ ਆਤਮਾ, ਮੌਤ, ਗੁਰੂ, ਨਾਮ, ਭਗਤੀ, ਸਾਧਸੰਗਤਿ, ਕੀਰਤਨ, ਸਦਾਚਾਰ, ਸੇਵਾ, ਕੁਰਬਾਨੀ ਆਦਿ ਬਾਰੇ ਜਾਣਕਾਰੀ ਇਸ ਤਰ੍ਹਾਂ ਦਿੱਤੀ ਹੈ ਕਿ ਇਹ ਵਿਚਾਰ ਸਾਧਾਰਨ ਪਾਠਕ ਦੀ ਸਮਝ ਵਿਚ ਵੀ ਆ ਜਾਂਦੇ ਹਨ ਅਤੇ ਬੁਧੀਵਾਨਾਂ ਨੂੰ ਵੀ ਟੁੰਬਦੇ ਹਨ।ਗੁਰਮਤਿ ਦੇ ਸੰਕਲਪਾਂ ਤੇ ਸਿਧਾਂਤਾਂ ਨੂੰ ਜਾਣ ਕੇ ਮਨੁੱਖ ਇਹਨਾਂ ਨੂੰ ਆਪਣੇ ਜੀਵਨ ਦੇ ਅਸਲੀ ਰੂਪ ਵਿਚ ਅਪਣਾ ਕੇ ਸਾਮਾਜਿਕ ਤੇ ਰਾਜਨੀਤਿਕ ਦੇ ਵਿਕਾਸ ਲਈ ਕ੍ਰਿਆਸ਼ੀਲ ਹੋਣ ਦੇ ਸਮੱਰਥ ਹੋ ਜਾਂਦਾ ਹੈ।

ਡਾ. ਮਹਿਤਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੁਝ ਬਾਣੀਆਂ ਤੋਂ ਇਲਾਵਾ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਾਣੀਆਂ ਜਿਵੇਂ ਜਾਪੁ ਸਾਹਿਬ, ਸੱਵਯੇ ਪ : ੧੦, ਬੇਨਤੀ ਚੌਪਈ ਪਾ : ੧੦, ਅਕਾਲ ਉਸਤਤਿ ਆਦਿ ਦੀ ਗੁਰਮਤਿ ਸਿਧਾਂਤਾਂ ਦੀ ਰੋਸ਼ਨੀ ਵਿਚ ਵਿਆਖਿਆ ਵੀ ਪੇਸ਼ ਕੀਤੀ ਹੈ।ਉਸ ਨੇ ਸਿੱਧ ਕੀਤਾ ਹੈ ਕਿ ਦਸਮ ਪਿਤਾ ਦੀਆਂ ਬਾਣੀਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜੋਤਿ ਇਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ। (ਵਾਰ ਸੱਤਾ ਬਲਵੰਤ) ਅਨੁਸਾਰ ਗੁਰ ਸੰਸਥਾ ਦੀ ਨਿਰੰਤਰਤਾ ਸਾਫ ਦਿਖਾਈ ਦਿੰਦੀ ਹੈ।ਉਸਨੇ ਦਸਮ ਪਿਤਾ ਦੀਆਂ ਬਾਣੀਆਂ ਦੀ ਵਿਆਖਿਆ ਕਰਕੇ ਇਹਨਾਂ ਦੇ ਸਿਰਜਣ ਮਨੋਰਥ ਨੂੰ ਗੁਰਸਿਖੀ ਦੀ ਵਿਕਾਸ ਪਰੰਪਰਾ ਨਾਲ ਜੋੜ ਕੇ ਵੇਖਿਆ ਹੈ ਅਤੇ ਇਨ੍ਹਾਂ ਨੂੰ ਸਿਖੀ ਤੇ ਖਾਲਸੇ ਨੂੰ ਸੰਤ ਸਿਪਾਹੀ ਦੇ ਰੂਪ ਵਿਚ ਪਲਟਾਉਣ ਲਈ ਸਹਾਇਕ ਹੋਣ ਵਾਲੀਆਂ ਮੰਨਿਆ ਹੈ।ਉਸ ਅਨੁਸਾਰ ਇਹ ਸਭ ਬਾਣੀਆਂ ਵੀ ਗੁਰਮਤਿ ਦੇ ਪ੍ਰਮਾਣਿਕ ਸਿਧਾਂਤਾਂ ਨੂੰ ਇਕ ਵਖਰੀ ਬੀਰ ਰਸੀ ਸ਼ੈਲੀ ਵਿਚ ਪਗਟਾਉਂਦੀਆਂ ਹਨ। ਉਸਨੇ ਦਸਮ ਪਿਤਾ ਦੀਆਂ ਜਿਨ੍ਹਾਂ ਬਾਣੀਆਂ ਨੂੰ ਵਿਚਾਰਿਆ ਹੈ ਇਨ੍ਹਾਂ ਵਿਚਲੇ ਆਦਰਸ਼ਾਂ ਦੀ ਪੁਸ਼ਟੀ ਲਈ ਗੁਰਬਾਣੀ ਦੇ ਫੁਰਮਾਨ ਪੇਸ਼ ਕਰਕੇ ਤੁਲਨਾਤਿਮਕ ਰੂਪ ਨਾਲ ਜਾਂਚਿਆ ਹੈ। ਇਸ ਤਰ੍ਹਾਂ ਕਰਨ ਨਾਲ ਜਿਥੇ ਗੁਰਮਤਿ ਦੇ ਸਿਧਾਂਤ ਸਪਸ਼ਟ ਹੋਏ ਹਨ ਉਥੇ ਨਾਲ ਹੀ ਗੁਰੂ ਨਾਨਕ ਦੇਵ ਜੀ, ਹੋਰ ਗੁਰੂ ਸਾਹਿਬਾਨ, ਭਗਤਾਂ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ ਦੀ ਨਿਰੰਤਰਤਾ, ਏਕਤਾ ਤੇ ਇਕਸੁਰਤਾ ਦਾ ਗਿਆਨ ਵੀ ਪ੍ਰਾਪਤ ਹੁੰਦਾ ਹੈ।ਡਾ. ਮਹਿਤਾ ਨੇ ਗੁਰਮਤਿ ਅਤੇ ਜਾਪੁ ਸਾਹਿਬ ਬਾਰੇ ਕਥਨ ਕੀਤਾ ਹੈ ਜਾਪੁ ਸਾਹਿਬ ਵਿਚ ਗੁਰਮਤਿ ਦੇ ਕੇਂਦਰੀ ਬਿੰਦੂ ਕੇਵਲ ਇਕੋ ਅਕਾਲ ਪੁਰਖ ਦੇ ਵਿਸ਼ਵਾਸ਼ ਅਤੇ ਉਸ ਦੀ ਸੱਚੀ ਪ੍ਰੀਤ ਉਤੇ ਬਲ ਹੈ।ਗੁਰਮਤਿ ਦੀ ਧਾਰਣਾ ਹੈ ਕਿ ਅਕਾਲ ਪੁਰਖ ਰੰਗ ਜਾਤਿ, ਚਿਹਨ ਰਹਿਤ, ਨਿਰਗੁਣ ਨਿਰੰਕਾਰ ਹੈ ਜੋ ਆਪਣੇ ਹੁਕਮ ਵਿਚ ਸ੍ਰਿਸ਼ਟੀ ਦੀ ਰਚਨਾ ਕਰਕੇ ਜੋਤਿ ਰੂਪ ਵਿਚ ਸਭ ਥਾਂ ਰਮ ਰਿਹਾ ਹੈ ਅਤੇ ਇਸ ਸਭ ਕੁਝ ਤੋਂ ਨਿਰਲੇਪ ਰਹਿੰਦਿਆਂ ਵੀ ਆਨੰਦ ਸਰੂਪ ਹੋ ਕੇ ਜ਼ਾਹਰਾ ਜ਼ਹੂਰ ਹੈ।

1. ਆਦਿ ਨਿਰੰਜਨ ਪ੍ਰਭੁ ਨਿਰੰਕਾਰਾ ॥ ਸਭ ਮਹਿ ਵਰਤੈ ਆਪਿ ਨਿਰਾਰਾ ॥
ਵਰਨ ਜਾਤਿ ਚਿਹਨੁ ਨਹਿ ਕੋਈ ਸਭ ਹੁਕਮੇ ਸ੍ਰਿਸਟਿ ਉਪਾਇਦਾ ॥
(ਮਾਰੂ ਮ. ਪ., ਪੰ. ੧੦੭੫)

2. ਤੁਧ ਰੂਪੁ ਨੇ ਰੇਖਿਆ ਜਾਤਿ ਤੂੰ ਵਰਨਾ ਬਾਹਰਾ ॥
ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ ॥
ਤੂ ਸਭ ਘਟ ਭੋਗਹਿ ਆਪ ਤੁਧੁ ਲੇਪੁ ਨ ਲਾਹਰਾ ॥

ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ ॥

(ਮਾਰੂ ਮ.ਪ., ਪੰ. ੯੬੫)

3. ਵਰਨਾ ਚਿਹਨਾ ਬਾਹਰਾ ਓਹੁ ਅਗਮੁ ਅਜਿਤਾ ॥
ਓਹੁ ਪਿਆਰਾ ਜੀਅ ਕਾ ਜੋ ਖੋਲ੍ਹੈ ਭਿਤਾ ॥

(ਰਾਮਕਲੀ ਕੀ ਵਾਰ ਮ: ੫, ਪੰਨਾ ੯੬੫)

'ਜਾਪੁ ਸਾਹਿਬ' ਵਿਚ ਵੀ ਮੁੱਢਲੀ ਧਾਰਣਾ ਇਹੋ ਹੈ ਕਿ ਅਕਾਲ ਪੁਰਖ ਦੇ ਰੂਪ, ਰੰਗ, ਚਿਹਨ, ਚਕਰ, ਜਾਤ ਤੇ ਕੁਲ ਬਾਰੇ ਕੋਈ ਕੁਝ ਨਹੀਂ ਜਾਣਦਾ ਅਤੇ ਨਾ ਹੀ ਉਸ ਦਾ ਕੋਈ ਪਿਤਾ, ਮਾਤਾ, ਪੁੱਤਰ ਤੇ ਪੋਤਰ ਹੈ। ਅਕਾਲ ਪੁਰਖ ਜਨਮ ਮਰਨ ਤੋਂ ਪਰੇ ਹੈ ਅਤੇ ਉਸ ਦੀ ਹੋਂਦ ਤੇ ਮੁੱਢ ਨੂੰ ਕੋਈ ਨਹੀਂ ਜਾਣ ਸਕਿਆ। ਉਹ ਅਕਾਲ ਪੁਰਖ ਸਭ ਤੋਂ ਮੁੱਢਲੀ ਪ੍ਰਕਾਸ਼ ਰੂਪ ਜੋਤਿ ਹੈ, ਜੋ ਏਕੈ ਸਦਾਹੁ 'ਤੇ 'ਕਾਰਨ ਕੁਨਿੰਦ' ਹੋ ਕੇ ਸ੍ਰਿਸ਼ਟੀ ਦੀ ਰਚਨਾ ਦਾ ਮੂਲ ਕਾਰਨ ਹੈ।

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ ॥
ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹ ਗਾਣਿਜੈ ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ ॥
ਤਵ ਸਰਬ ਨਾਮ ਕਥੈ ਕਵਨ ਨਾਮ ਬਰਨਤ ਸੁਮਤਿ ॥੧॥

(ਜਾਪੁ ਸਾਹਿਬ : ਵਿਆਖਿਆ, ਵਿਚਾਰ ਦਰਸ਼ਨ ਤੇ ਕਲਾ ਪੰਨਾ 43)

ਡਾ. ਮਹਿਤਾ ਨੇ ਆਪਣੇ ਬਾਣੀ ਵਿਆਖਿਆ ਦਾ ਜੋ ਕਾਰਜ ਕੀਤਾ ਹੈ, ਉਸ ਵਿਚ ਬਾਣੀਆਂ ਦੇ ਕਲਾਤਮਿਕ ਪੱਖ ਨੂੰ ਵੀ ਉਜਾਗਰ ਕੀਤਾ ਹੈ। ਉਸ ਨੇ ਆਪਣੀ ਚਰਚਾ ਵਿਚ ਲਿਆਂਦੀਆਂ ਬਾਣੀ ਦੇ ਕਾਵਿ ਰੂਪ, ਛੰਦ, ਅਲੰਕਾਰਾਂ, ਰਾਗ, ਸੰਗੀਤ, ਬਿੰਬਾਂ ਤੇ ਪ੍ਰਤੀਕਾਂ ਆਦਿ ਦੀਆਂ ਵਿਸ਼ੇਸ਼ਤਾਈਆਂ ਬਾਰੇ ਵੀ ਜਾਣਕਾਰੀ ਦਿੱਤੀ ਹੈ।

ਡਾ. ਮਹਿਤਾ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ : ਇਕ ਅਦੁੱਤੀ ਧਰਮ ਗ੍ਰੰਥ' ਪੁਸਤਕ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਸਮੁੱਚੀ ਮਾਨਵਤਾ ਦਾ ਸਾਂਝਾ ਗ੍ਰੰਥ ਮੰਨਦਿਆਂ, ਬਾਣੀ ਇਕੱਤਰ ਕਿਵੇਂ ਹੋਈ, ਇਸ ਗ੍ਰੰਥ ਦੇ ਸੰਪਾਦਨ ਗੁਣਾਂ, ਸੰਦੇਸ਼ ਤੇ ਜੀਵਨ-ਸਿੱਖਿਆ ਅਤੇ ਅਜੋਕੇ ਯੁੱਗ ਵਿਚ ਇਸ ਮਹਾਨ ਗ੍ਰੰਥ ਦੀ 'ਪ੍ਰਸੰਗਿਕਤਾ ਬਾਰੇ ਗੰਭੀਰਤਾ ਨਾਲ ਚਰਚਾ ਕੀਤੀ ਹੈ। ਇਵੇਂ ਹੀ 'ਦਸਮ ਗ੍ਰੰਥ' ਬਾਰੇ ਵਿਵਾਦ ਨੂੰ ਸਾਹਮਣੇ ਰੱਖਦਿਆਂ ਉਸ ਨੇ 'ਦਸਮ ਗ੍ਰੰਥ ਦਾ ਮਹੱਤਵ' ਖੋਜ-ਪੁਸਤਕ ਵਿਚ 'ਦਸਮ ਗ੍ਰੰਥ' ਦੀਆਂ ਵਿਸ਼ੇਸ਼ਤਾਈਆਂ ਦੀ ਜਾਣਕਾਰੀ ਦੇਣ ਤੋਂ ਬਾਅਦ ਜ਼ੋਰ ਦਿੱਤਾ ਹੈ ਕਿ ਸਿੱਖ ਵਿਰਸੇ ਦੇ ਇਸ ਗ੍ਰੰਥ ਬਾਰੇ ਵਿਵਾਦ ਨੂੰ ਧੀਰਜ, ਸ਼ਾਂਤੀ ਅਤੇ ਦਲੀਲ ਨਾਲ ਨਿਪਟਾਉਣ ਦੀ ਲੋੜ ਹੈ। ਇਸ ਮੰਤਵ ਲਈ ਇਸ ਗ੍ਰੰਥ ਦੀ ਸਿਰਜਨਾ ਦੇ ਉਦੇਸ਼ ਅਤੇ ਇਸ ਵਿਚਲੀਆਂ ਸਭ ਰਚਨਾਵਾਂ ਦੇ ਡੂੰਘੇ ਅਧਿਐਨ ਅਤੇ ਨਿਰਪੱਖ ਸਹੀ ਢੰਗ ਦੇ ਮੁਲਾਂਕਣ ਦੀ ਲੋੜ ਹੈ। ਇਕ ਪਾਸੜ ਸੋਚ, ਪੱਖਪਾਤੀ ਰਵੱਈਏ ਅਤੇ ਜਜ਼ਬਾਤੀ ਰੌਂਅ ਵਿਚ ਆ ਕੇ ਇਸ ਮਹਾਨ ਗ੍ਰੰਥ ਦੇ ਮਹੱਤਵ ਨੂੰ ਪਛਾਣੇ ਬਿਨਾਂ ਕਿਸੇ ਪ੍ਰਕਾਰ ਦਾ ਨਿਰਣਾ ਲੈਣਾ ਉਚਿਤ ਨਹੀਂ ਹੋਵੇਗਾ।

ਡਾ. ਮਹਿਤਾ ਨੇ ਸਿੱਖ ਪੰਥ ਨਾਲ ਸੰਬੰਧਤ ਸਾਮਿਅਕ ਵਿਸ਼ਿਆਂ ਬਾਰੇ ਵੀ ਆਪਣੇ

ਖੋਜ-ਪੱਤਰਾਂ ਅਤੇ ਲੇਖਾਂ ਵਿਚ ਖੋਜ-ਭਰਪੂਰ ਅਤੇ ਤਰਕ-ਸੰਗਤ ਵਿਚਾਰ ਪ੍ਰਗਟ ਕੀਤੇ ਹਨ। 'ਸੰਨ 1999-ਆਲ ਇੰਡੀਆ ਗੁਰਦੁਆਰਾ ਐਕਟ' ਨਾਮੀ ਲੇਖ ਵਿਚ ਉਸ ਨੇ ਇਸ ਗੁਰਦੁਆਰਾ ਐਕਟ ਦਾ ਸਮੁੱਚਾ ਵਿਸ਼ਲੇਸ਼ਣ ਕਰਨ ਤੋਂ ਬਾਅਦ ਸਿੱਖੀ ਦੀ ਪੰਚ ਪ੍ਰਣਾਲੀ ਦੇ ਆਧਾਰ 'ਤੇ ਗੁਰਦੁਆਰਿਆਂ ਦੇ ਪ੍ਰਬੰਧ ਲਈ ਪ੍ਰਤੀਨਿਧਤਵ ਦੀ ਵਿਵਸਥਾ ਦੀ ਸਥਾਪਤੀ ਦੇ ਸੁਝਾਅ ਦਿੱਤੇ ਸਨ। ਉਸ ਨੇ ਇਕ ਹੋਰ ਲੇਖ 'ਗੁਰਸਿੱਖ ਤੇ 'ਸਹਿਜਧਾਰੀ' ਦਾ ਨਾਤਾ' ਵਿਚ ਵਿਚ ਸਹਿਜਧਾਰੀ ਪਰੰਪਰਾ ਅਤੇ ਸਹਿਜਧਾਰੀਆਂ ਅਤੇ ਉਦਾਸੀਆਂ ਦੀ ਸੇਵਾ ਦੇ ਇਤਿਹਾਸਕ ਵੇਰਵੇ ਦੇ ਕੇ ਇਹ ਦ੍ਰਿਸ਼ਟੀਕੋਣ ਪ੍ਰਗਟ ਕੀਤਾ ਕਿ ਸਿਆਸੀ ਜਾਂ ਕੇਵਲ ਵੋਟ-ਪ੍ਰਣਾਲੀ ਦੇ ਆਧਾਰ ਮਚਾਏ ਸ਼ੋਰ-ਸ਼ਰਾਬੇ ਵਿਚ ਸਹਿਜਧਾਰੀਆਂ ਅਤੇ ਉਦਾਸੀਆਂ ਨਾਲ ਕੁਝ ਜ਼ਿਆਦਤੀ ਵੀ ਕੀਤੀ ਗਈ ਹੈ। ਪੰਥ ਹਿਤੈਸ਼ੀ ਸਿੱਖ ਸੰਪ੍ਰਦਾਵਾਂ ਅਤੇ ਸਹਿਜਧਾਰੀਆਂ ਨੂੰ ਸਿੱਖ ਪੰਥ ਨਾਲ ਜੋੜ ਕੇ ਰੱਖਣਾ ਚਾਹੀਦਾ ਹੈ। ਤੋੜਨ-ਵਿਛੋੜਨ ਦੀ ਨੀਤੀ ਸਿੱਖੀ ਵਾਸਤੇ ਆਤਮ-ਘਾਤੀ ਹੈ। ਸਹਿਜਧਾਰੀਆਂ ਬਾਰੇ ਬਹੁਤਾ ਵਿਵਾਦ ਗੁਰਦੁਆਰਾ ਚੋਣਾਂ ਵਿਚ ਗੈਰ-ਸਿੱਖ ਅਤੇ ਗੈਰ-ਸਹਿਜਧਾਰੀ ਵੋਟਰਾਂ ਦੀ ਘੁਸਪੈਠ ਕਾਰਨ ਪੈਦਾ ਹੁੰਦਾ ਹੈ, ਇਸ ਲਈ ਇਸ ਮਾਮਲੇ ਨੂੰ ਸਹਿਜਧਾਰੀ ਸਿੱਖਾਂ ਨੂੰ ਠੇਸ ਪਹੁੰਚਾਏ ਬਗੈਰ ਹੱਲ ਕਰਨ ਦਾ ਕੋਈ ਰਾਹ ਲੱਭਣਾ ਚਾਹੀਦਾ ਹੈ।

ਸਿੱਖੀ ਦਾ ਮੌਜੂਦਾ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਦ੍ਰਿਸ਼ ਬੜਾ ਨਿਰਾਸ਼ਾਜਨਕ ਹੈ। ਸਿੱਖ ਨੌਜਵਾਨਾਂ ਵਿਚ ਪਤਿਤਪੁਣਾ ਬਹੁਤ ਵੱਧ ਗਿਆ ਹੈ। ਡਾ. ਮਹਿਤਾ ਨੇ ਇਕ ਲੇਖ 'ਸਿੱਖੀ ਵਿਚ ਪਤਿਤਪੁਣੇ ਦੇ ਰੁਝਾਨ ਨੂੰ ਠੱਲ ਪਾਉਣ ਦੀ ਲੋੜ' ਵਿਚ ਪਤਿਤਪੁਣੇ ਦੇ ਕਾਰਨਾਂ ਦੀ ਨਿਸ਼ਾਨਦੇਹੀ ਕਰਕੇ ਸਿੱਖ ਮਾਪਿਆਂ, ਅਧਿਆਪਕਾਂ, ਗੁਰਦੁਆਰਾ ਗ੍ਰੰਥੀਆਂ, ਸਿੱਖ ਪ੍ਰਚਾਰਕਾਂ ਅਤੇ ਗੁਰਮਤਿ ਪ੍ਰਚਾਰ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਅਮਲੀ ਰੂਪ ਦੇ ਸੁਝਾਅ ਦੇ ਕੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਇਸੇ ਤਰ੍ਹਾਂ ਡਾ. ਮਹਿਤਾ ਨੇ ਸਿੱਖ ਪੰਥ ਵਿਚ ਬਿਖਰਾਉ ਅਤੇ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਜੋ ਸਿਥਲਤਾ ਆ ਗਈ ਹੈ, ਨੂੰ ਰੋਕਣ ਲਈ ਆਪਣੇ ਲੇਖ 'ਸਿੱਖ ਨੇਤਾਵਾਂ ਵਿਚ ਏਕਤਾ ਜ਼ਰੂਰੀ' ਵਿਸ਼ੇ ਹੇਠ ਮੁਖ ਸਿੱਖ ਨੇਤਾਵਾਂ ਨੂੰ ਸਿੱਖੀ ਆਦਰਸ਼ਾਂ ਬਾਰੇ ਸਿੱਖ ਇਤਿਹਾਸ ਵਿਚੋਂ ਉਦਾਹਰਣਾਂ ਦੇ ਕੇ ਆਪਸੀ ਏਕਤਾ ਬਣਾਉਣ ਲਈ ਤਾਕੀਦ ਕੀਤੀ ਹੈ। ਮੌਜੂਦਾ ਸਮੇਂ ਵਿਚ ਕੁਝ ਵਿਦਵਾਨਾਂ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੰਸਥਾ ਦੀ ਪ੍ਰਮਾਣਿਕਤਾ ਬਾਰੇ ਸ਼ੰਕੇ ਖੜੇ ਕਰਨ ਦੇ ਯਤਨ ਕੀਤੇ ਗਏ ਹਨ। ਡਾ. ਮਹਿਤਾ ਨੇ ਆਪਣੇ ਖੋਜ-ਪੱਤਰ 'ਸਿੱਖੀ ਦੀ ਸਰਬ-ਉਚ ਸੰਸਥਾ : ਸ੍ਰੀ ਅਕਾਲ ਤਖ਼ਤ ਸਾਹਿਬ' ਵਿਚ ਇਸ ਸੰਸਥਾ ਦੀ ਇਤਿਹਾਸਕ ਦੇਣ ਦੀ ਪੂਰਨ ਜਾਣਕਾਰੀ ਦੇ ਕੇ ਸਿੱਖ ਪੰਥ ਦੀ ਇਸ ਸਰਵੋਤਮ ਸੰਸਥਾ ਨੂੰ ਹੋਰ ਮਜ਼ਬੂਤ ਕਰਨ ਲਈ ਸੇਧ ਦਿੱਤੀ ਹੈ ਅਤੇ ਨਾਲ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਸਥਾਪਤੀ ਲਈ ਸਿੱਖੀ ਪਰੰਪਰਾ ਅਨੁਸਾਰ ਨਿਸ਼ਚਿਤ ਮਾਪਦੰਡਾਂ ਨੂੰ ਸਖ਼ਤੀ ਨਾਲ ਆਧਾਰ ਬਣਾਉਣ ਲਈ ਕਿਹਾ ਹੈ।

'ਰਾਗਮਾਲਾ' ਬਾਰੇ ਕੁਝ ਸਿੱਖ ਵਿਦਵਾਨਾਂ ਵੱਲੋਂ ਵਿਵਾਦ ਉਠਦਾ ਰਿਹਾ ਹੈ। ਪਿਛੇ ਜਿਹੇ ਗਿਆਨੀ ਗੁਰਦਿੱਤ ਸਿੰਘ ਨੇ ਆਪਣੀ ਪੁਸਤਕ ਮੁੰਦਾਵਣੀ ਵਿਚ ਇਸ ਵਿਵਾਦ ਨੂੰ ਫਿਰ ਉਠਾਉਣ ਦਾ ਯਤਨ ਕੀਤਾ। ਡਾ. ਮਹਿਤਾ ਨੇ ਆਪਣੇ ਲੇਖ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਖੰਡਤਾ ਤੇ ਪਹਿਰਾ ਦੇਣ ਦੀ ਲੋੜ' ਵਿਚ ਬਾ-ਦਲੀਲ ਅਤੇ ਨਿਰਣਾਇਕ ਵਿਚਾਰ ਦੇ ਕੇ ਸਿੱਧ ਕੀਤਾ ਕਿ ਜਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਪ੍ਰਤਿਸ਼ਠਿਤ ਸਿੱਖ ਵਿਦਵਾਨਾਂ ਤੇ ਖੋਜੀਆਂ ਦੀ

ਕਮੇਟੀ ਦੀ ਰਿਪੋਰਟ ਵਿਚ ਦਰਜ ਹੈ ਕਿ ਰਾਗਮਾਲਾ 'ਕਰਤਾਰਪੁਰੀ ਬੀੜ, ਜੋ ਗੁਰੂ ਅਰਜਨ ਦੇਵ ਜੀ ਦੁਆਰਾ ਤਿਆਰ ਕਰਵਾਈ ਗਈ ਸੀ, ਵਿਚ ਦਰਜ ਹੈ, ਤਾਂ 'ਰਾਗਮਾਲਾ' ਬਾਰੇ ਪ੍ਰਸ਼ਨ ਖੜੇ ਕਰਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਅੰਖੰਡਤਾ ਨੂੰ ਤੋੜਨਾ ਦਾ ਯਤਨਾ ਕਦਾਚਿਤ ਉਚਿਤ ਨਹੀਂ। 'ਰਾਗਮਾਲਾ' ਬਾਰੇ ਪ੍ਰਿੰ. ਭਾਈ ਜੋਧ ਸਿੰਘ ਜੀ ਅਤੇ ਡਾ. ਬਲਬੀਰ ਸਿੰਘ ਜੀ ਦੀ ਧਾਰਣਾ ਦਾ ਉਲੇਖ ਕਰਦਿਆਂ ਉਸ ਨੇ ਸਪੱਸ਼ਟ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਰਾਗਾਂ ਵਿਚ ਹੈ। ਇਸ ਲਈ ਗੁਰੂ ਅਰਜਨ ਦੇਵ ਜੀ ਨੇ 'ਰਾਗਮਾਲਾ' ਜੋ ਰਾਗਾਂ ਦੇ ਗਾਉਣ ਲਈ ਇਕ ਵਧੀਆ ਉਪਯੁਕਤ, ਟੇਬਲ ਨਿਆਈਂ ਹੈ, ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਖੀਰ ਵਿਚ ਰੱਖਿਆ ਤਾਂ ਜੋ ਕੀਰਤਨੀਏ ਅਤੇ ਹੋਰ ਰਾਗ-ਪ੍ਰੇਮੀ ਇਸ ਤੋਂ ਰਾਗਾਂ ਦੇ ਗਾਇਨ ਵਾਸਤੇ ਸਹੀ ਸੇਧ ਲੈ ਸਕਣ। ਡਾ. ਮਹਿਤਾ ਨੇ ਦਲੀਲਪੂਰਵਕ ਢੰਗ ਨਾਲ ਹੋਰ ਕਿਹਾ ਹੈ ਕਿ ਜਿਨ੍ਹਾਂ ਧਰਮਾਂ ਨੇ ਆਪਣੇ ਧਰਮ ਗ੍ਰੰਥਾਂ ਦੀ ਅਖੰਡਤਾ ਤੇ ਪਹਿਰਾ ਨਹੀਂ ਦਿੱਤਾ, ਉਹ ਗ੍ਰੰਥ ਖੰਡਿਤ ਹੋ ਗਏ ਹਨ। ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖੀ ਦਾ ਧਰਮ ਗ੍ਰੰਥ ਵੀ ਹੈ ਤੇ ਜ਼ਾਹਰਾ-ਜ਼ਹੂਰ ਗੁਰੂ ਵੀ ਹੈ। ਜਿਸ ਤਰ੍ਹਾਂ 'ਰਾਗਮਾਲਾ' ਬਾਰੇ ਸ਼ੰਕੇ ਉਤਪੰਨ ਕੀਤੇ ਗਏ ਹਨ, ਇਸ ਤਰ੍ਹਾਂ ਦੇ ਸ਼ੰਕੇ 'ਭਗਤ ਬਾਣੀ' ਤੇ 'ਭੱਟ ਬਾਣੀ' ਬਾਰੇ ਵੀ ਉਠਾਏ ਗਏ ਸਨ। ਕੇਵਲ ਸ਼ੰਕਿਆਂ ਦੇ ਆਧਾਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਨਾਲ ਕਿਸੇ ਪ੍ਰਕਾਰ ਦੀ ਛੇੜ-ਛਾੜ ਕਰਨੀ ਗਲਤ ਹੋਵੇਗਾ। ਸਿੱਖੀ ਵਾਸਤੇ 'ਬਾਣੀ ਗੁਰੂ ਹੈ', ਇਸ ਲਈ ਇਸ ਪਾਵਨ ਤੇ ਮੁਕਦਸ ਗ੍ਰੰਥ ਦੀ ਅਖੰਡਤਾ ਤੇ ਪ੍ਰਮਾਣਿਕਤਾ ਤੇ ਪਹਿਰਾ ਦੇਣਾ ਸਿੱਖ ਪੰਥ ਦਾ ਧਰਮ ਹੈ। ਉਸ ਨੇ ਹੋਰ ਵੀ ਕਈ ਅਹਿਮ ਵਿਸ਼ਿਆਂ ਜਿਵੇਂ ਗੁਰੂ ਸਾਹਿਬ ਦੇ ਕਾਰਨਾਮਿਆਂ, ਕੁਰਬਾਨੀਆਂ ਅਤੇ ਇਤਿਹਾਸ ਬਾਰੇ ਵਿਗਿਆਨਕ ਢੰਗ ਨਾਲ ਵਿਚਾਰ ਪ੍ਰਗਟ ਕੀਤੇ ਹਨ, ਜਿਨ੍ਹਾਂ ਵਿਚ ਪਾਠਕਾਂ ਨੂੰ ਟੁੰਬਣ ਦੀ ਸ਼ਕਤੀ ਹੈ।

ਡਾ. ਮਹਿਤਾ ਦੀ ਸ਼ੈਲੀ ਦਾਰਸ਼ਨਿਕ, ਸਮਾਜਿਕ ਤੇ ਧਾਰਮਿਕ ਵਿਸ਼ਿਆਂ ਨਾਲ ਸਬੰਧ ਰੱਖਦੀ ਹੋਈ ਵੀ ਆਪਣੀ ਵਿਆਖਿਆ ਵਿਚ ਦਲੀਲ ਤੇ ਸਹਜ-ਬੋਧ ਨੂੰ ਆਪੋ-ਆਪਣੀ ਥਾਂ ਰੱਖਦੀ ਹੋਈ ਕਾਵਿਕ ਤਰਲਤਾ ਦੇ ਰੰਗ ਵਿਚ ਰੰਗੀ ਹੋਈ ਇਕ ਵਿਲੱਖਣ ਪ੍ਰਕਾਰ ਦੀ ਸ਼ੈਲੀ ਹੈ।

ਡਾ. ਮਹਿਤਾ ਦੀ ਗੁਰਮਤਿ ਸਾਹਿਤ ਅਤੇ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਅਤੇ ਇਸ ਨੂੰ ਜਨ-ਸਾਧਾਰਣ ਤੱਕ ਪਹੁੰਚਾਉਣ ਪ੍ਰਤੀ ਦੇਣ ਵੱਡਮੁਲੀ ਹੈ।

203-ਅਰਬਨ ਐਸਟੇਟ
ਫਗਵਾੜਾ (ਪੰਜਾਬ)

# ਗੁਰਸਿਖੀ ਜੀਵਨ ਗਿਆਨ-ਧਾਰਾ : ਇਕ ਪਰਿਚਯ

ਡਾ. ਗੁਰਚਰਨ ਸਿੰਘ ਮਹਿਤਾ ਸਿਖ ਵਿਦਵਾਨ ਹਨ ਜਿਹਨਾ ਨੇ ਸਮੇਂ ਸਮੇਂ ਸਿੱਖ ਧਰਮ ਜਾਂ ਅਜੋਕੇ ਸਮੇਂ ਵਿਚ ਚੱਲੇ ਵਿਵਾਦਾਂ ਆਦਿ ਬਾਰੇ ਆਪਣੇ ਵਿਚਾਰ ਪੂਰਨ ਦ੍ਰਿੜਤਾ ਨਾਲ ਵਿਅਕਤ ਕਰਕੇ ਸੱਮਾਸਿਆ ਦੇ ਸਮਾਧਾਨ ਲਈ ਇਸ਼ਾਰੇ ਕੀਤੇ ਹਨ ਅਤੇ ਗੁਰਬਾਣੀ ਦੇ ਮੂਲ ਸਿਧਾਂਤਾਂ ਤੇ ਮਾਨਵੀ ਸਰੋਕਾਰਾਂ ਨੂੰ ਆਪਣੇ ਅਧਿਐਨ ਦਾ ਵਿਸ਼ਾ ਬਣਾਇਆ ਹੈ। ਡਾ. ਸਾਹਿਬ ਜਿੱਥੇ ਸਿੱਖ ਭਾਈਚਾਰੇ ਵਿਚ ਏਕਤਾ ਦੇ ਅਖੰਡਤਾ ਦੀ ਕਾਮਨਾ ਕਰਦੇ ਹਨ ਉਥੇ ਸਮੁੱਚੀ ਮਾਨਵ ਜਾਤੀ ਨੂੰ ਆਪਣਾ ਸਮਝਣ ਦੀ ਵਕਾਲਤ ਕਰਦੇ ਹਨ।ਉਹਨਾਂ ਦੀ ਧਾਰਨਾ ਹੈ ਅਜਿਹੀ ਸੋਚ ਹੀ ਭਾਰਤ ਨੂੰ ਸਮ੍ਰਿੱਧ ਤੇ ਮਹਾਨ ਦੇਸ਼ ਬਣਾ ਸਕਦੀ ਹੈ। ਆਪ ਦੀ ਵਿਸ਼ੇਸ਼ ਸ਼ੈਲੀ ਹੈ ਤੇ ਵਿਸ਼ੇਸ਼ ਵਿਧੀ ਹੈ ਜਿਸ ਕਾਰਨ ਆਪ ਆਪਣੀ ਗੱਲ ਪ੍ਰਮਾਣਾਂ ਨਾਲ ਪ੍ਰਸਤੁਤ ਕਰਦੇ ਹਨ ਤੇ ਕਹਿਣ ਦਾ ਢੰਗ ਵੀ ਆਪਣਾ ਨਿਰਾਲਾ ਤੇ ਵਿਲਖਣ ਹੁੰਦਾ ਹੈ। ਹੁਣ ਉਹਨਾਂ ਦੇ ਨਿਬੰਧ ਬਾਰੇ ਸੰਖਿਪਤ ਪਰਿਚਯ ਪੇਸ਼ ਕੀਤਾ ਜਾਂਦਾ ਹੈ।

'ਗੁਰੂ ਨਾਨਕ ਦੀ ਸਿੱਖੀ ਦੇ ਨਿਰਮਲ ਪੰਥ ਦਾ ਇਤਿਹਾਸਕ ਵਿਕਾਸ' ਡਾ. ਗੁਰਚਰਨ ਸਿੰਘ ਮਹਿਤਾ ਦਾ ਮਹੱਤਵਪੂਰਨ ਨਿਬੰਧ ਹੈ ਜਿਸ ਵਿਚ ਗੁਰੂ ਨਾਨਕ ਸਾਹਿਬ ਦੇ ਆਗਮਨ ਤੋਂ ਲੈ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਮੇਂ ਭਾਵ ਸ਼ਬਦ ਗੁਰੂ ਦੇ ਲੜ ਲੱਗਣ ਤਕ ਦੇ ਇਤਿਹਾਸਕ ਵਿਕਾਸ ਨੂੰ ਪੇਸ਼ ਕੀਤਾ ਗਿਆ ਹੈ। ਸਿੱਖ ਗੁਰੂਆਂ ਸਾਹਿਬਾਨ ਦਾ ਆਪਣੇ ਸਮੇਂ ਦੇ ਹਾਣੀ ਹੋ ਕੇ ਵਿਚਰਨਾ ਤੇ ਸਮੂਹ ਲੋਕਾਈ ਨੂੰ ਉਸ ਪਰਮ ਹਸਤੀ ਦਾ ਰੂਪ ਦੱਸ ਕੇ ਬਰਾਬਰੀ ਦਾ ਸੰਦੇਸ਼ ਦੇਣਾ ਇਨਕਲਾਬੀ ਹੈ। ਇਹ ਬਰਾਬਰੀ ਸਮਾਜਕ, ਧਾਰਮਕ, ਰਾਜਨੀਤਕ ਤੇ ਆਰਥਕ ਸਭ ਖੇਤਰਾਂ ਵਿਚ ਹੋਣੀ ਚਾਹੀਦੀ ਹੈ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖਾਲਸਾ ਪੰਥ ਦੀ ਸਾਜਨਾ ਨੇ ਹਿੰਦੁਸਤਾਨੀ ਸਮਾਜ ਵਿਚ ਊਚ-ਨੀਚ, ਜਾਤ-ਪਾਤ ਤੇ ਧਰਮ ਦੇ ਆਧਾਰ ਤੇ ਵੰਡੇ ਲੋਕਾਂ ਨੂੰ ਇਕ ਸਥਾਨ ਤੇ ਇਕੱਤਰ ਕਰਕੇ ਇਕ ਕਰਾਮਾਤੀ ਪਰਿਵਰਤਨ ਕਰ ਵਿਖਾਇਆ। ਗੁਰੂ ਨਾਨਕ ਸਾਹਿਬ ਦੁਆਰਾ ਲਗਾਇਆ ਇਹ ਸਿੱਖੀ ਦਾ ਬੂਟਾ ਨਿਰੰਤਰ ਵਿਕਾਸਸ਼ੀਲ ਹੈ। 'ਸਿੱਖ ਕੌਮੀਅਤ ਦੇ ਉਸਰਈਏ ਗੁਰੂ ਗੋਬਿੰਦ ਸਿੰਘ ਜੀ' ਨਿਬੰਧ ਵਿਚ ਸਿੱਖੀ ਸਿਧਾਂਤਾਂ ਨੂੰ ਪੇਸ਼ ਕੀਤਾ ਹੈ। ਇਹ ਜਿਨਾਂ ਸੌਖਾ ਮਾਰਗ ਹੈ ਉਨਾਂ ਹੀ ਕਠਿਨ ਵੀ ਹੈ। ਗੁਰਸਿਖੀ ਦਾ ਮਾਰਗ ਖੰਡੇ ਦੀ ਧਾਰ ਦੀ ਵਾਂਗ ਤਿੱਖਾ ਅਤੇ ਬਹੁਤ ਬਰੀਕ ਹੈ ਜਿਸ ਉਪਰ ਚੱਲਣ ਲਈ ਸਿੱਖ ਨੂੰ ਪਰਮ ਹੰਸ ਦੀ ਤਰ੍ਹਾਂ ਵਿਚਰਨਾ ਪੈਂਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸਿੱਖ ਕੌਮੀਅਤ ਦੇ ਵਿਕਾਸ ਵਿਚ ਪਾਇਆ ਯੋਗਦਾਨ ਵਿਸ਼ੇਸ਼ ਅਹਿਮੀਅਤ ਦਾ ਅਧਿਕਾਰੀ ਹੈ। ਆਪ ਜੀ ਨੇ ਖਾਲਸੇ ਨੂੰ ਲੋਕ ਹਿਤ ਦੇ ਹੱਕ ਤੇ ਸੱਚ ਦੀ ਖਾਤਰ ਕੁਰਬਾਨੀਆਂ ਕਰਨ ਲਈ ਪੈਦਾ ਕੀਤਾ। 'ਅੰਮ੍ਰਿਤ ਦੀ ਦਾਤ ਤੇ ਖਾਲਸੇ ਦੀ ਸਿਰਜਣਾ' ਨਿਬੰਧ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੇ

ਖਾਲਸਾ ਪੰਥ ਦੀ ਸਿਰਜਣਾ ਦੇ ਉਦੇਸ਼ ਨੂੰ ਲੇਖਕ ਨੇ ਸਪਸ਼ਟ ਕਰਦਿਆਂ ਸਭ ਪ੍ਰਕਾਰ ਦੀ ਆਜ਼ਾਦੀ ਲਈ ਕੁਰਬਾਨੀ ਕਰਨ ਦੀ ਸਿੱਖੀ ਪਰੰਪਰਾ ਦਾ ਬਿਆਨ ਕੀਤਾ ਹੈ ਅਤੇ ਖਾਲਸੇ ਨੂੰ ਉਸੇ ਮਾਰਗ ਤੇ ਚਲਣ ਦਾ ਦ੍ਰਿੜ ਵਿਸ਼ਵਾਸੀ ਬਣਾਇਆ ਹੈ। ਅਜਿਹਾ ਦ੍ਰਿੜ ਵਿਸ਼ਵਾਸ ਗੁਰੂ ਨਾਨਕ ਸਾਹਿਬ ਤੋਂ ਹੀ ਆਰੰਭ ਹੋ ਚੁੱਕਿਆ ਸੀ ਜਿਸ ਨੂੰ ਅੰਤਿਮ ਰੂਪ ਦੇਣਾ ਹੀ ਬਾਕੀ ਸੀ ਜੋ ਗੁਰੂ ਸਾਹਿਬ ਨੇ ਦੇ ਕੇ ਇਕ ਨਵਾਂ ਸਮਾਜ ਸਿਰਜ ਕੇ ਦਿੱਤਾ। ਧਾਰਮਕ ਸੰਕੀਰਨਤਾ ਦਾ ਤਿਆਗ, ਫੋਕਟ ਕਰਮ ਧਰਮ ਦਾ ਨਿਸ਼ੇਧ ਅਤੇ ਧਰਮ ਪੰਥ ਲਈ ਕੁਰਬਾਨੀ ਕਰਨ ਲਈ ਖਾਲਸੇ ਨੂੰ ਆਦੇਸ਼ ਦਿਤਾ। ਦੀਨ ਦੁਖੀ ਗਊ ਗਰੀਬ ਦੀ ਰੱਖਿਆ ਤੇ ਜ਼ਾਲਿਮ ਦੀ ਭਖਿਆ ਹੀ ਉਹਨਾਂ ਦਾ ਨਾਅਰਾ ਸੀ।

"ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਧਾਰਮਿਕ ਸਹਿਹੋਂਦ ਤੇ ਮਨਵੀਂ ਸਾਂਝ ਭਾਵ" ਇਕ ਮਹੱਤਵਪੂਰਨ ਨਿਬੰਧ ਹੈ ਜਿਸ ਵਿਚ ਲੇਖਕ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੂਹ ਮਾਨਵਤਾ ਲਈ ਪੈਦਾ ਹੋਈ ਅੰਤਰ ਦ੍ਰਿਸ਼ਟੀ ਨੂੰ ਬਿਆਨਿਆ ਹੈ। ਵਿਦਵਾਨ ਲੇਖਕ ਦਾ ਵਿਚਾਰ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਦੀਆਂ ਦੇ ਲੰਘੇ ਇਤਿਹਾਸ, ਲੋਕ ਜੀਵਨ ਤੇ ਸਭਿਆਚਾਰਕ ਵਰਤਾਰੇ ਨੂੰ ਆਪਣੀ ਬੁੱਕਲ ਵਿਚ ਸਮੋਈ ਬੈਠਾ ਹੈ। ਇਸ ਵਿਚ ਵੱਖ-ਵੱਖ ਮਤਾਂ, ਭਾਸ਼ਾਵਾਂ, ਉਪਭਾਸ਼ਾਵਾਂ ਤੇ ਪ੍ਰਾਂਤਾਂ ਦੇ ਭਗਤ ਕਵੀਆਂ ਦੀ ਰਚਨਾ ਜਿਥੇ ਸ਼ਾਮਿਲ ਕੀਤੀ ਗਈ ਹੈ ਉਥੇ ਗੁਰੂ ਸਾਹਿਬਾਨ, ਗੁਰੂ ਘਰ ਦੇ ਕਵੀ ਤੇ ਭੱਟਾਂ ਦੀ ਬਾਣੀ ਵੀ ਸ਼ਾਮਿਲ ਹੈ। ਇਸ ਸਮੁੱਚੀ ਬਾਣੀ ਦਾ ਭਾਵ ਸਿਰਫ ਏਕੇ ਤੇ ਕੇਂਦ੍ਰਿਤ ਹੈ। ਸਮੁੱਚੀ ਬਾਣੀ ਧਾਰਮਿਕ ਸਹਿਹੋਂਦ ਤੇ ਮਾਨਵੀ ਸਾਂਝ ਭਾਵ ਨੂੰ ਪ੍ਰਗਟ ਕਰਦੀ ਹੈ। ਪੁਰਾਤਨ ਸਮੇਂ ਵਿਚ ਪ੍ਰਚਲਿਤ ਰੀਤਾਂ, ਕਰਮ ਕਾਂਡਾਂ ਜਾਂ ਪੂਜਾ ਵਿਧੀਆ ਨਾਲ ਜੁੜਿਆ ਹੋਇਆ ਸੰਦੇਸ਼ ਨਹੀਂ ਬਲਕਿ ਮਨੁੱਖ ਨੂੰ ਨਿਰੰਤਰ ਵਿਚਾਰਵਾਨ ਤੇ ਨਵੀਂ ਸ਼ਖ਼ਸੀਅਤ ਦੇ ਨਾਲ ਨਾਲ 'ਸਚਿਆਰ' ਬਣਨ ਦੀ ਪ੍ਰੇਰਨਾਂ ਦੇਣ ਵਾਲਾ ਹੈ। ਇਸ ਗ੍ਰੰਥ ਦੀ ਵਿਚਾਰਧਾਰਾ ਮਾਨਵੀਂ ਏਕਤਾ, ਸਾਂਝ-ਭਾਵ ਅਤੇ ਸਹਿਹੋਂਦ ਦੀ ਵਿਆਖਿਆ ਹੈ। ਦੁਨਿਆਵੀ ਜਾਤ ਪਾਤ, ਮਤ ਭੇਦ, ਉਚ ਨੀਚ ਤੇ ਵਿਕਰਾਪ੍ਰਸਤੀ ਦਾ ਗੁਰਬਾਣੀ ਡੱਟ ਕੇ ਵਿਰੋਧ ਕਰਦੀ ਹੈ। ਸਭ ਫੋਕੇ ਰੀਤਾਂ ਰਿਵਾਜ਼ਾਂ ਨੂੰ ਗੁਰਬਾਣੀ ਦੀ ਕਸਵੱਟੀ ਤੇ ਲਾ ਕੇ ਨਕਾਰਨਾ ਲੇਖਕ ਦਾ ਉਦੇਸ਼ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜੀਵਨ ਸੰਦੇਸ਼' ਨਿਬੰਧ ਗੁਰਬਾਣੀ ਵਿਚ ਵਰਣਿਤ ਸਿਧਾਂਤਾਂ ਤੇ ਅਧਾਰਿਤ ਜੀਵਨ ਜੀਉਣ ਦੀ ਪ੍ਰੇਰਨਾ ਦਿੰਦਾ ਹੈ। ਗੁਰਬਾਣੀ ਫੋਕੇ ਰੀਤੀ ਰਿਵਾਜ਼ਾਂ ਵਿਚ ਫੱਸੇ ਮਨੁੱਖ ਨੂੰ ਆਦਰਸ਼ ਮਨੁੱਖ ਦਾ ਰੂਪ ਦੇਣ ਦਾ ਯਤਨ ਕਰਦੀ ਹੈ। ਹਿੰਦੂ ਧਰਮ ਵਿਚ ਪ੍ਰਚਲਿਤ ਪ੍ਰਾਣਾਯਾਮ, ਕੰਨ ਮੁਦ੍ਰਾ, ਚਕਰਾਂ ਦੇ ਭੇਦਨ ਆਦਿਕ ਯੋਗ ਸਾਧਨਾਂ ਦੀਆਂ ਕ੍ਰਿਰਿਆਵਾਂ ਦੁਆਰਾ ਕੁੰਡਨਿਨੀ ਜਾਗ੍ਰਿਤ ਕਰਕੇ ਮੁਕਤੀ ਪ੍ਰਾਪਤ ਕਰਨ ਦੇ ਸਿਧਾਂਤ ਨੂੰ ਗੁਰੂ ਗ੍ਰੰਥ ਬਾਣੀ ਨੇ ਸਵੀਕਾਰ ਨਹੀਂ ਕੀਤਾ ਕਿ ਉਹ ਇਹ ਸਭ ਫੋਕਟ ਕਰਮ ਹਨ। ਗ੍ਰਿਹਸਤ ਵਿਚ ਰਹਿੰਦਿਆਂ ਨਾਮ ਸਿਮਰਨ ਕਰਦਿਆਂ ਪਰਮ ਪਦ ਦੀ ਪ੍ਰਾਪਤੀ ਦਾ ਰਾਹ ਗੁਰਬਾਣੀ ਦੱਸਦੀ ਹੈ। ਪ੍ਰਭੂ ਭਗਤੀ ਹੀ ਸਭ ਸਾਧਨਾਵਾਂ ਦਾ ਮੂਲ ਆਧਾਰ ਹੈ।

"ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਉਅੰਕਾਰ ਸਰੂਪ ਸ਼ਬਦ ਗੁਰੂ ਚਿੰਤਨ" ਨਿਬੰਧ ਵਿਚ ਡਾ. ਮਹਿਤਾ ਨੇ ਗੁਰੂ ਸ਼ਬਦ ਗੁਰੂ ਚਿੰਤਨ ਬਾਰੇ ਵਿਸਤ੍ਰਿਤ ਵਿਚਾਰ ਕੀਤੀ ਹੈ। ਗੁਰੂ ਮਤਿ ਦੇ ਪੂਰਵ ਕਾਲ ਵਿਚ ਪ੍ਰਚਲਿਤ ਫੋਕਟ ਕਰਮਾਂ ਧਰਮਾਂ ਨੂੰ ਉਹਨਾਂ ਨੇ ਨਕਾਰਿਆ ਹੈ ਤੇ ਬਹੁ ਦੇਵ ਪੂਜਾ ਨੂੰ ਤਿਆਗ ਕੇ ਪਰਮਾਤਮਾ ਦੀ ਅਰਾਧਨਾ ਕਰਨ ਲਈ ਆਖਿਆ। ਗੁਰੂ ਸਾਹਿਬਾਨ ਨੇ ਇਕ ਬ੍ਰਹਮ ਦੀ ਗੱਲ ਕੀਤੀ। ਗੁਰਮਤਿ ਦਾ ਸਿਧਾਂਤ ਹੈ ਕਿ ਸ੍ਰਿਸ਼ਟੀ ਸਿਰਜਣਾ ਕੇਵਲ ਇਕ ਵਾਰ ਓਅੰਕਾਰ ਦੀ ਧੁਨੀ ਤੋਂ

ਹੀ ਹੋਈ ਹੈ। ਉਸ ਤੋਂ ਮਗਰੋਂ ਹੀ ਇਹ ਸਮੁੱਚਾ ਪਸਾਰਾ ਪ੍ਰਗਟ ਹੁੰਦਾ ਹੈ। ਉਸ ਪਰਮ ਹਸਤੀ ਨੇ ਆਪ ਹੀ ਮਨੁੱਖ ਨੂੰ ਚੇਤਨਾ ਪ੍ਰਦਾਨ ਕੀਤੀ ਤੇ ਉਸ ਵਿਚ ਬੁੱਧੀ ਦੇ ਵਿਗਾਸ ਨਾਲ ਹੀ ਸਭਿਅਤਾਵਾਂ ਦਾ ਜਨਮ ਹੋਇਆ। ਇਹ ਓਅੰਕਾਰ ਸਰੂਪ ਸ਼ਬਦ ਗੁਰੂ ਰੂਪ ਵਿਚ ਅੱਜ ਵੀ ਵਿਦਮਾਨ ਹੈ ਤੇ ਸਦੈਵ ਰਹੇਗਾ। ਗੁਰਬਾਣੀ ਵਿਚ ਨਿਰੰਕਾਰ ਦੀ ਅਖੰਡ ਸ਼ਕਤੀ ਸ਼ਬਦ ਜੋਤ ਨੂੰ ਹੀ ਗੁਰੂ ਕਿਹਾ ਹੈ ਜੋ ਸਭ ਨੂੰ ਗਿਅਨ ਦੇਣ ਵਾਲਾ ਤੇ ਸਭ ਦਾ ਪ੍ਰਕਾਸ਼ਕ ਹੈ। ਸੰਸਾਰਕ ਅਨੰਤ ਪਾਸਾਰੇ ਵਿਚ ਇਹ ਨਿਰੰਕਾਰ ਜੋਤਿ ਸੂਖਮ ਰੂਪ ਵਿਚ ਵਿਆਪਕ ਹੈ ਜਿਸ ਨੂੰ ਡਾ. ਸਾਹਿਬ ਨੇ ਬਾਖੂਬੀ ਸਮਝਿਆ ਹੈ। ਅਸਲ ਵਿਚ ਬਾਣੀ ਨਿਰੰਕਾਰ ਹੈ ਜਿਸ ਦੀ ਥਾਹ ਪਾਉਣੀ ਅਸੰਭਵ ਹੈ। ਇਹ ਵਿਸ਼ਾਲ ਸਮੁੰਦਰ ਦੀ ਤਰ੍ਹਾਂ ਸੀਮਾਵਾਂ ਤੋਂ ਪਰੇ ਦਾ ਗਿਆਨ ਹੈ।

'ਸਿਮਰਉ ਸਿਮਰ ਸਿਮਰ ਸੁਖ ਪਾਵਹੁ' ਨਿਬੰਧ ਵਿਚ ਲੇਖਕ ਨੇ ਪਰਮਾਤਮਾ ਦੀ ਪ੍ਰਾਪਤੀ ਦੇ ਮਾਰਗ ਦੀ ਸੋਝੀ ਕਰਵਾਈ ਹੈ। ਉਹ ਪਰਮਾਤਮਾ ਇਕ ਜੋਤਿ ਹੈ ਤੇ ਅੰਸ਼ਿਕ ਰੂਪ ਵਿਚ ਮਨੁੱਖੀ ਸਰੀਰ ਵਿਚ ਵਿਦਮਾਨ ਹੈ ਜਿਸਨੂੰ ਕੇਵਲ ਸਿਮਰਨ ਦੀ ਵਿਧੀ ਰਾਹੀਂ ਹੀ ਪ੍ਰਗਟ ਕੀਤਾ ਜਾ ਸਕਦਾ ਹੈ। ਗੁਰਬਾਣੀ ਸਹਿਜ ਮਾਰਗ ਨੂੰ ਅਪਨਾਉਣ ਲਈ ਸਿੱਖ ਨੂੰ ਉਪਦੇਸ਼ ਦਿੰਦੀ ਹੈ ਕਿਉਂਕਿ ਸਹਿਜ ਯੋਗ ਦੁਆਰਾ ਮਨੁੱਖ ਕਾਰ ਵਿਹਾਰ ਕਰਦਿਆਂ ਹੋਇਆਂ ਵੀ ਮਨ ਕਰਕੇ ਪ੍ਰਭੂ ਨਾਲ ਇਕ ਸੁਰਤਾ ਨੂੰ ਬਣਾਈ ਰੱਖਦਾ ਹੈ। ਗੁਰਮਤਿ ਅਨੁਸਾਰ ਜੀਵਨ ਦਾ ਉਹੀ ਪਲ ਸਫਲ ਹੈ ਜੋ ਸਿਮਰਨ ਵਿਚ ਲਾਇਆ ਜਾਏ। ਸਿਮਰਨ ਲਗਾਤਾਰ ਸਹਿਜੇ ਸਹਿਜੇ ਕਰਨ ਤੇ ਆਤਮਾ ਨੂੰ ਉੱਚ ਮੰਡਲਾਂ ਦਾ ਝਲਕਾਰਾ ਦਿੰਦਿਆਂ ਜ਼ਿੰਦਗੀ ਦੇ ਅਸਲ ਆਨੰਦ ਨੂੰ ਬਖਸ਼ਦਾ ਹੈ। ਗੁਰਸਿਖੀ ਦੇ ਮਾਰਗ ਵਿਚ ਗੁਰਬਾਣੀ ਦਾ ਜਾਪ, ਨਾਮ ਦਾ ਜਾਪ, ਕੀਰਤਨ ਮਨਨ ਤੇ ਭਗਤੀ ਹੀ ਸਿਮਰਨ ਰੂਪ ਹੈ। ਸਿਮਰਨ ਦੇ ਅਭਿਆਸ ਨਾਲ ਆਤਮਾ ਆਪਣਾ ਮੂਲ ਪਛਾਣ ਲੈਂਦੀ ਹੈ। ਪ੍ਰਭੂ ਨਾਲ ਇਕ ਮਿਕ ਹੋ ਕੇ ਮੁਕਤ ਹੋ ਜਾਂਦੀ ਹੈ।

'ਨਾਮ ਸਿਮਰਨ ਤੇ ਸੇਵਾ' ਨਿਬੰਧ ਵਿਚ ਲੇਖਕ ਨੇ ਇਸ ਗੱਲ ਨੂੰ ਬਹੁਤ ਵਿਸਤਾਰ ਨਾਲ ਪ੍ਰਗਟਾਇਆ ਹੈ ਕਿ ਸੇਵਾ ਤੇ ਸਿਮਰਨ ਦੋ ਅਜਿਹੇ ਸਿਧਾਂਤ ਹਨ ਜੋ ਸਾਧਕ ਨੂੰ ਅਧਿਆਤਮਕ ਮੰਡਲਾਂ ਵਿਚ ਲੈ ਜਾਣ ਦੇ ਸਮਰਥ ਹਨ ਅਤੇ ਸਿਮਰਨ ਨਾਲ ਅੰਤ੍ਰੀਵ ਰੂਪ ਵਿਚ ਸਵੱਛਤਾ ਆਉਂਦੀ ਹੈ। ਹੱਥੀਂ ਸੇਵਾ ਕਰਨ ਨਾਲ ਬਾਹਰੀ ਰੂਪ ਵਿਚ ਵੀ ਸਵੱਛਤਾ ਆਉਂਦੀ ਹੈ। ਸਿਮਰਨ ਨਾਲ ਮਨੁੱਖ ਉਸ ਸ਼ਬਦ ਰੂਪ ਅਗੰਮ ਦੇ ਦਰਸ਼ਨ ਕਰਦਾ ਹੈ ਤੇ ਉਸ ਦਾ ਅੰਤਰ ਮਨ ਰੌਸ਼ਨ ਹੋ ਜਾਂਦਾ ਹੈ। ਸਿਮਰਨ ਦੇ ਅਨੁਭਵ ਨਾਲ ਅਖਲਾਕੀ ਸ਼ਕਲ ਵਿਚ ਸੱਚ ਨੂੰ ਆਪਣੇ ਕਾਰ ਵਿਹਾਰ ਵਿਚ ਵਰਤਦਾ ਹੈ ਤੇ ਮਾਨਸਿਕ ਰੂਪ ਵਿਚ ਸੱਚ ਨੂੰ ਆਪਣੇ ਹਿਰਦੇ ਵਿਚ ਵਸਾਉਣਾ ਹੀ ਸਾਧਕ ਦਾ ਅਸਲ ਉਦੇਸ਼ ਹੈ। ਮਨੁੱਖ ਦੇ ਆਸ ਪਾਸ ਮਾਇਆ ਦਾ ਪਾਸਾਰਾ ਹੈ ਤੇ ਜੋ ਉਸ ਨੂੰ ਸੱਚ ਦੇ ਮਾਰਗ ਤੇ ਨਹੀਂ ਤੁਰਨ ਦਿੰਦੀ। ਉਹ ਇਸੇ ਵਿਚ ਹੀ ਖਚਿਤ ਹੋਇਆ ਰਹਿੰਦਾ ਹੈ। ਨਾਮ ਸਿਰਮਨ ਦੀ ਬਰਕਤ ਨਾਲ ਜਦੋਂ ਮਨੁੱਖ ਜਾਗਦਾ ਹੈ ਤਾਂ ਉਸ ਦਾ ਧਿਆਨ ਕਿਸੇ ਹੋਰ ਬਿਸਮਾਦ ਭਾਵ ਪਰਮਾਤਮਾ ਦੀ ਸਰਬ ਵਿਆਪਕਤਾ ਦੀ ਅਨੁਭਵੀ ਦਸ਼ਾ ਵਿਚ ਜਾਗਦਾ ਹੈ। ਸਿਮਰਨ ਨਾਲ ਸੇਵਾ ਦਾ ਹੋਣਾ ਇਕ ਲਾਜ਼ਮੀ ਤੱਤ ਹੈ ਜਿਵੇਂ ਕਿਸੇ ਬਰਤਨ ਨੂੰ ਕਿਸੇ ਢੰਗ ਨਾਲ ਸਾਫ ਕੀਤਾ ਜਾਂਦਾ ਹੈ, ਬਿਲਕੁਲ ਉਸੇ ਤਰ੍ਹਾਂ ਹੀ ਸੇਵਾ ਦੁਆਰਾ ਮਨੁੱਖੀ ਅੰਦਰ ਨੂੰ ਸਾਫ ਕੀਤਾ ਜਾਂਦਾ ਹੈ ਤੇ ਫਿਰ ਉਸ ਵਿਚ ਨਾਮ ਬਾਣੀ ਦੀ ਬਰਕਤ ਘਰ ਕਰਦੀ ਹੈ। ਸੇਵਾ ਵਿਹੂਣੇ ਮਨੁੱਖ ਦੇ ਮਨ ਅੰਦਰ ਵਿਚ ਨਾਮ ਨਹੀਂ ਠਹਿਰ ਸਕਦਾ।

ਅਸਲ ਵਿਚ ਇਹ ਇਨਸਾਨੀ ਜੀਵਨ ਦਾ ਧੁਰਾ ਹੈ।

"ਸਿਖ ਧਰਮ ਵਿਚ ਅਰਦਾਸ ਦੀ ਮਹਾਨਤਾ" ਨਿਬੰਧ ਵਿਚ ਲੇਖਕ ਨੇ ਅਰਦਾਸ ਦੀ ਮਹੱਤਤਾ ਨੂੰ ਬੜੇ ਸੁੰਦਰ ਸ਼ਬਦਾਂ ਵਿਚ ਬਿਆਨ ਕੀਤਾ ਹੈ।ਹੋਰਨਾਂ ਧਰਮਾਂ ਜਾਂ ਮਤਾਂ ਮਤਾਂਤਰਾਂ ਵਿਚ ਅਨੇਕ ਪੂਜਾ ਵਿਧੀਆਂ ਹਨ ਜਿਹਨਾਂ ਰਾਹੀਂ ਉਹ ਆਪਣੇ ਇਸ਼ਟ ਨੂੰ ਪ੍ਰਸੰਨ ਕਰਕੇ ਆਪਣੀ ਮੰਗ ਪੂਰੀ ਕਰਨ ਲਈ ਬੇਨਤੀਆਂ ਕਰਦੇ ਹਨ ਪਰ ਸਿੱਖ ਧਰਮ ਵਿਚ ਅਜਿਹੀਆਂ ਪੂਜਾ ਵਿਧੀਆਂ ਦੀ ਬਜਾਏ ਕੇਵਲ ਅਰਦਾਸ ਦਾ ਵਿਸ਼ੇਸ਼ ਮਹੱਤਵ ਮੰਨਿਆ ਗਿਆ ਹੈ।ਅਰਦਾਸ ਆਤਮ ਸਮਰਪਣ ਦੀ ਅਵਸਥਾ ਹੈ ਜਦੋਂ ਜੀਵ ਦਾ ਸਾਰਾ ਭਰੋਸਾ ਅਨੰਤ ਦੀ ਸਤਿ ਸਰੂਪ ਹਸਤੀ ਉਪਰ ਕੇਂਦ੍ਰਿਤ ਹੋ ਜਾਂਦਾ ਹੈ ਤਾਂ ਅਰਦਾਸ ਜੀਵ ਦੇ ਹਿਰਦੇ ਨੂੰ ਪ੍ਰਭੂ ਚਰਨਾਂ ਨਾਲ ਜੋੜ ਕੇ ਆਤਮ ਭਾਵ ਤੇ ਗਿਆਨ ਦੇ ਪ੍ਰਕਾਸ਼ ਦਾ ਪੁਲ ਬਣ ਜਾਂਦੀ ਹੈ।ਮਨੁੱਖ ਨੂੰ ਚੰਗੇ ਫਲ ਦੀ ਪ੍ਰਾਪਤੀ ਲਈ ਵੀ ਤੇ ਆਪਣੀ ਭੁਲ ਨੂੰ ਬਖਸਾਉਣ ਲਈ ਵੀ ਕੇਵਲ ਅਰਦਾਸ ਦਾ ਸਹਾਰਾ ਲੈਣ ਦੀ ਵਿਸ਼ੇਸ਼ ਪ੍ਰੇਰਨਾ ਦਿਤੀ ਗਈ ਹੈ। ਮਨੁੱਖ ਜਦੋਂ ਵੀ ਕਿਸੇ ਦੁੱਖ ਵਿਚ ਫਸਦਾ ਹੈ ਉਸਦਾ ਹਿਰਦਾ ਅਸ਼ਾਂਤ ਹੁੰਦਾ ਹੈ ਨਿਰਾਸ਼ਾ ਦੀ ਘੁੰਮਣਘੇਰੀ ਵਿਚ ਫਸਦਾ ਹੈ ਤਾਂ ਅਰਦਾਸ ਹੀ ਉਸ ਲਈ ਸਭ ਤੋਂ ਵੱਡਾ ਸਹਾਰਾ ਬਣਦੀ ਹੈ ਜੋ ਉਸ ਅੰਦਰ ਅਥਾਹ ਵਿਸ਼ਵਾਸ਼ ਤੇ ਜ਼ਜਬਾ ਭਰ ਦਿੰਦੀ ਹੈ।ਸਿੱਖ ਧਰਮ ਵਿਚ ਅਰਦਾਸ ਨਿੱਜ ਤੋਂ ਆਰੰਭ ਹੋ ਕੇ ਸਰਬੱਤ ਦੇ ਭਲੇ ਦੀ ਕਾਮਨਾ ਤਕ ਦਾ ਸਫਰ ਕਰਦੀ ਹੈ।ਅਸਲ ਵ੍ਰਿਚ ਸਰਬਤ ਦੇ ਭਲੇ ਲਈ ਕੀਤੀ ਕਾਮਨਾ ਹੀ ਮਨੁੱਖ ਦਾ ਵੱਡਾ ਹੌਂਸਲਾ ਬਣ ਖੜ੍ਹਦੀ ਹੈ।

'ਸਤਿਸੰਗ ਨਾਮ ਨਿਧਾਨ ਹੈ ਜਿਥੇ ਹਰਿ ਪਾਇਆ' ਨਿਬੰਧ ਵਿਚ ਸੰਗਤਿ ਰੂਪ ਵਿਚ ਉਸ ਪਰਮਾਤਮਾ ਨੂੰ ਮਿਲਣ ਦੀ ਕਾਮਨਾ ਬਾਰੇ ਵਿਚਾਰ ਕੀਤੀ ਹੈ।ਸਾਧ ਸੰਗਤਿ ਅਜਿਹਾ ਸਥਾਨ ਹੈ ਜਿਥੇ ਮਨੁੱਖ ਉਚੇਰੇ ਗਿਆਨ ਭਰਪੂਰ ਜੀਵਨ ਨਾਲ ਸਾਂਝ ਪਾ ਲੈਂਦਾ ਹੈ ।ਸਾਧ ਸੰਗਤ ਤੋਂ ਬਿਨਾਂ ਉਚੇਰੇ ਜੀਵਨ ਦੀ ਸੋਝੀ ਤੇ ਪ੍ਰੇਮ ਭਾਵਨਾ ਪੈਦਾ ਹੋਣੀ ਬਹੁਤ ਕਠਿਨ ਹੈ।ਭਾਈ ਗੁਰਦਾਸ ਜੀ ਇਸ ਬਾਰੇ ਕਥਨ ਕਰਦੇ ਹਨ ਕਿ ਸਤਿਸੰਗਤ ਵਿਚ ਗੁਰੂ ਦੇ ਉਪਦੇਸ਼ਾਂ ਦੇ ਮਨੋਹਰ ਹੀਰਿਆ ਤੇ ਮੋਤੀਆਂ ਦਾ ਪ੍ਰਕਾਸ਼ ਝਰਦਾ ਹੈ ਜਿਥੇ ਗੁਰੂ ਦੇ ਸਿੱਖ ਇਕਾਗਰਤਾ ਵਿਚ ਅਡੋਲ ਰਹਿ ਕੇ ਸ਼ਬਦ ਸੁਰਤਿ ਵਿਚ ਲਿਵ ਲਾਉਂਦੇ ਹਨ। ਇਸ ਸੰਸਾਰ ਰੂਪੀ ਮੈਲ ਨੂੰ ਉਤਾਰਨ ਲਈ ਸਤਿਸੰਗਤਿ ਦੀ ਪਾਵਨ ਛੁਹ ਜ਼ਰੂਰੀ ਹੈ।ਸੱਚੀ ਸੰਗਤ ਦੇ ਨਾਲ ਨਾਲ ਬੁਰੀ ਸੰਗਤ ਵੀ ਆਪਣਾ ਪ੍ਰਭਾਵ ਜ਼ਰੂਰ ਪਾਉਂਦੀ ਹੈ ਜਿਸ ਤੋਂ ਬਚਣ ਲਈ ਸਤਿਗੁਰੂ ਉਪਦੇਸ਼ ਦਿੰਦੇ ਹਨ।ਸਾਧਸੰਗਤ ਵਿਚ ਸਾਂਝਾ ਉਪਦੇਸ਼ ਦਿਤਾ ਜਾਂਦਾ ਹੈ ਤੇ ਉਸ ਪਰਮ ਪੁਰਖ ਪਰਮਾਤਮਾ ਦੀ ਸਿਫ਼ਤ ਸਲਾਹ ਕਰਕੇ ਉਸਦੀ ਪ੍ਰਾਪਤੀ ਕਰਨੀ ਹੁੰਦੀ ਹੈ।

'ਸਿਖੀ ਦੀ ਸਰਬ ਉੱਚ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਹੋਰ ਸੰਸਥਾਵਾਂ' ਨਿਬੰਧ ਵਿਚ ਵਿਦਵਾਨ ਲੇਖਕ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਵੁੱਚਤਾ ਬਾਰੇ ਆਪਣੇ ਵਿਚਾਰ ਪ੍ਰਸਤੁਤ ਕੀਤੇ ਹਨ।ਅਕਾਲ ਤਖ਼ਤ ਸਾਹਿਬ ਦੇ ਫੈਸਲੇ ਪਰਮਾਤਮਾ ਦੇ ਫੈਸਲੇ ਮੰਨੇ ਜਾਂਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਨੇ ਇਸਦਾ ਨਿਰਮਾਣ ਗੁਰੂ ਅਰਜਨ ਸਾਹਿਬ ਦੇ ਹੁਕਮ ਤੇ ਕਰਵਾਇਆ ਜਿਸ ਰਾਹੀਂ ਉਹਨਾਂ ਨੇ ਭਗਤੀ ਤੇ ਸ਼ਕਤੀ ਅਤੇ ਰਾਜ ਤੇ ਜੋਗ ਦੇ ਸਮੁੱਚੇ ਮੇਲ ਨੂੰ ਸੰਗਤ ਰੂਪ ਵਿਚ ਪ੍ਰਗਟ ਕੀਤਾ। ਇਹ ਅਕਾਲ ਤਖ਼ਤ ਭਗਤੀ ਦੇ ਨਾਲ ਸ਼ਕਤੀ ਦਾ ਪ੍ਰਤੀਕ ਸੀ ਇਥੇ ਫੈਸਲੇ ਸ਼ਾਹੀ ਠਾਠ ਬਾਠ ਨਾਲ ਕੀਤੇ ਜਾਂਦੇ ਸਨ, ਸਿੱਖ ਅੱਜ ਵੀ ਅਕਾਲ ਤਖ਼ਤ ਸਾਹਿਬ ਦੇ

ਹੁਕਮ ਦੀ ਪਾਲਣਾ ਕਰਦੇ ਹਨ।ਇਸੇ ਸਿਰਮੌਰ ਸੰਸਥਾ ਦੇ ਨਾਲ ਹੋਰ ਵੀ ਸੰਸਥਾਵਾਂ ਜਿਵੇਂ ਗੁਰੂ ਪੰਥ, ਸੰਗਤ, ਪੰਜ ਪਿਆਰਾ ਪ੍ਰਣਾਲੀ, ਸਰਬਤ ਦਾ ਭਲਾ, ਗੁਰਮਤਾ ਆਦਿ ਸੰਸਥਾਵਾਂ ਜੁੜੀਆਂ ਹੋਈਆਂ ਹਨ ਜਿਹਨਾਂ ਦੀ ਮਾਨਤਾ ਅੱਜ ਵੀ ਸਿੱਖਾਂ ਵਿਚ ਹੈ ਤੇ ਭਵਿੱਖ ਵਿਚ ਵੀ ਰਹੇਗੀ।ਲੇਖਕ ਨੇ ਇਹਨਾਂ ਸੰਸਥਾਵਾਂ ਦੇ ਇਤਿਹਾਸਕ ਪਿਛੋਕੜ ਨੂੰ ਬੜੇ ਸਪਸ਼ਟ ਸ਼ਬਦਾਂ ਵਿਚ ਬਿਆਨ ਕੀਤਾ ਹੈ ਅਤੇ ਇਹਨਾਂ ਦੀ ਧਾਰਮਿਕ ਮਾਨਤਾ ਨੂੰ ਉਜਾਗਰ ਕਰਨ ਦਾ ਸਫਲ ਯਤਨ ਕੀਤਾ ਹੈ।"ਪੂਰਨ ਗੁਰਸਿਖ ਤੇ ਸਹਿਜਧਾਰੀ ਸਿਖ" ਇਹ ਅਹਿਮ ਨਿਬੰਧ ਹੈ।ਵਿਦਵਾਨ ਲੇਖਕ ਨੇ ਇਹਨਾਂ ਦੋਹਾਂ ਦੀ ਪਛਾਣ ਤੇ ਉਹਨਾਂ ਦੇ ਪਿਛੋਕੜ ਵਿਚ ਪਈ ਸੱਚਾਈ ਨੂੰ ਬੜੇ ਸਰਲ ਸ਼ਬਦਾਂ ਵਿਚ ਬਿਆਨ ਕੀਤਾ ਹੈ। ਆਪਦਾ ਵਿਚਾਰ ਹੈ ਕਿ ਸੱਚੇ ਸਿੱਖ ਦੀ ਪਛਾਣ ਨਿਸਚਿਤ ਕਰਨ ਲਈ ਰਹਿਤਨਾਮਿਆ ਵਿਚ ਢੁਕਵੇਂ ਪ੍ਰਮਾਣ ਦਿਤੇ ਗਏ ਮਿਲਦੇ ਹਨ।ਲੇਖਕ ਦਾ ਵਿਚਾਰ ਹੈ ਕਿ ਮਨੁੱਖ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਹੀ ਗੁਰਸਿਖੀ ਧਾਰਨ ਕਰਨੀ ਹੈ ਪਰ ਜੇਕਰ ਕੋਈ ਕੇਸਧਾਰੀ ਹੈ, ਗੁਰਬਾਣੀ ਉਪਰ ਭਰੋਸਾ ਰੱਖਦਾ ਹੈ ਪਰ ਅੰਮ੍ਰਿਤਪਾਨ ਨਹੀਂ ਕਰਦਾ ਉਹ ਸਹਿਜਧਾਰੀ ਹੈ।ਅੰਮ੍ਰਿਤਧਾਰੀ ਉਹ ਹੈ ਜੋ ਅੰਮ੍ਰਿਤ ਛੱਕ ਕੇ ਨਾਮ ਸਿਮਰਨ ਕਰਦਿਆਂ ਬਜਰ ਕੁਰਹਿਤਾ ਤੋਂ ਦੂਰ ਰਹਿੰਦਿਆਂ ਗੁਰੂ ਤੇ ਪ੍ਰਭੂ ਨਾਲ ਜੁੜ ਕੇ ਆਖਰ ਨਾਮ ਸਿਮਰਨ ਕਰਦਿਆਂ ਪ੍ਰਭੂ/ਗੁਰੂ ਦਾ ਰੂਪ ਬਣ ਜਾਂਦਾ ਹੈ।

'ਗੁਰਸਿੱਖੀ ਜੀਵਨ ਜਾਚ ਤੇ ਇੱਕਵੀਂ ਸਦੀ' ਇਕ ਮਹੱਤਵਪੂਰਨ ਨਿਬੰਧ ਹੈ ਜਿਸ ਵਿਚ ਲੇਖਕ ਨੇ ਅਜੋਕੀਆਂ ਚੁਣੌਤੀਆਂ ਬਾਰੇ ਵਿਚਾਰ ਕਰਦਿਆਂ ਧਰਮ ਦਾ ਪੱਖ ਪੂਰਿਆ ਹੈ। ਪਦਾਰਥਵਾਦੀ ਸੋਚ ਰਸਾਂ ਕਸਾਂ ਵਿਚ ਲੀਨਤਾ ਨੇ ਬੰਦੇ ਨੂੰ ਧਰਮ ਨਾਲੋਂ ਤੋੜਿਆ ਹੈ।ਪੰਜ ਸਦੀਆਂ ਤੋਂ ਗੁਰੂ ਸਿਧਾਂਤ ਮਨੁੱਖਤਾ ਦੀ ਸਫਲ ਰਹਿਨੁਮਾਈ ਕਰਦੇ ਆ ਰਹੇ ਹਨ।ਪਹਿਲਾਂ ਵੀ ਉਹ ਪੂਰੀ ਤਰ੍ਹਾਂ ਠੀਕ ਸਨ ਤੇ ਹੁਣ ਵੀ ਉਹਨਾਂ ਦੇ ਚਲਦਿਆਂ ਲੋਕ ਪਰਲੋਕ ਸਵਾਰਿਆ ਜਾ ਸਕਦਾ ਹੈ। ਇਕੱਵੀਂ ਸਦੀ ਵਿਚ ਮਨੁੱਖ ਅੰਦਰ ਇਕ ਖਲਾਅ ਹੈ ਪਰ ਗੁਰਸਿੱਖੀ ਜੀਵਨ ਜਾਚ ਉਸਨੂੰ ਵੀ ਸੰਤੁਸ਼ਟ ਕਰਨ ਦਾ ਇਕ ਸਾਧਨ ਹੈ।ਮਨੁੱਖ ਜਿਹਨਾਂ ਵਿਗਿਆਨਕ ਲੱਭਤਾਂ ਨੂੰ ਅੱਜ ਸਪਸ਼ਟ ਕਰ ਰਿਹਾ ਹੈ ਗੁਰੂ ਨਾਨਕ ਸਾਹਿਬ ਨੇ ਉਹਨਾਂ ਦੀ ਗੱਲ ਅੱਜ ਤੋਂ 500 ਸਾਲ ਪਹਿਲਾਂ ਕਰ ਦਿਤੀ ਸੀ। ਅਜੋਕਾ ਮਨੁੱਖ ਇਹਨਾਂ ਵਿਗਿਆਨਕ ਲੱਭਤਾਂ ਵਿਚ ਗਲਤਾਨ ਹੋ ਕੇ ਅਸਲੇ ਤੋਂ ਦੂਰ ਜਾ ਰਿਹਾ ਹੈ। ਅੱਜ ਦੀ ਵਿਗਿਅਨਕ ਸੋਚ ਫਿਰਕਾਪ੍ਰਸਤੀ ਤੇ ਆਪਸੀ ਵੈਰ ਵਿਰੋਧ ਪੈਦਾ ਕਰਦੀ ਹੈ ਪਰ ਗੁਰਸਿੱਖੀ ਤੇ ਖਾਲਸਾਈ ਜੀਵਨ ਜਾਚ ਇਸ ਫਿਰਕਾਪ੍ਰਤੀ ਮੂਲਵਾਦ ਤੇ ਧਾਰਮਿਕ ਅਤਿਵਾਦ ਦਾ ਜ਼ੋਰਦਾਰ ਵਿਰੋਧ ਕਰਦੀ ਹੈ। ਗੁਰਸਿਖੀ ਜੀਵਨ ਜਾਚ ਮਨੁੱਖ ਨੂੰ ਸੰਕੀਰਨ ਨਹੀਂ ਬਣਾਉਂਦੀ ਸਗੋਂ ਖੁਲ੍ਹਾ ਪ੍ਰਦਾਨ ਕਰਦੀ ਹੈ। ਅੱਜ ਇਸ ਗੱਲ ਨੂੰ ਸਮਝਣ ਦੀ ਲੋੜ ਹੈ ਕਿ ਵਿਗਿਆਨਕ ਗਿਆਨ ਤੇ ਪਦਾਰਥਕ ਸੁੱਖ ਅਸਲ ਵਿਚ ਵਕਤੀ ਹਨ।ਸਦੀਵੀ ਸੁੱਖ ਲਈ ਸਦੀਵੀ ਤ੍ਰਿਪਤੀ ਲਈ ਇਹਨਾਂ ਤੋਂ ਪਾਰ ਦੇਖਣ ਦੀ ਲੋੜ ਹੈ।

ਇਹਨਾਂ ਨਿਬੰਧਾਂ ਵਿਚ ਡਾ. ਮਹਿਤਾ ਨੇ ਬਹੁਤ ਮਹੱਤਵਪੂਰਨ ਵਿਸ਼ੇ ਲਏ ਹਨ ਤੇ ਆਪਣੇ ਵਿਚਾਰ ਪੂਰੇ ਅਧਿਕਾਰਿਤ ਢੰਗ ਨਾਲ ਵਿਅਕਤ ਕੀਤੇ ਹਨ।ਪਾਠਕ ਇਹਨਾਂ ਬਾਰੇ ਮੁੜ ਸੋਚਣ ਲਈ ਮਜਬੂਰ ਹੋ ਜਾਂਦਾ ਹੈ।

## ਡਾ. ਗੁਰਚਰਨ ਸਿੰਘ ਮਹਿਤਾ : ਜੀਵਨ ਤੇ ਰਚਨਾ ਦ੍ਰਿਸ਼

ਜਨਮ : 12 ਜਨਵਰੀ, 1936
ਸਥਾਨ : ਰਾਵਲਪਿੰਡੀ (ਪਾਕਿਸਤਾਨ)
ਪਿਤਾ : ਸ. ਮੋਹਨ ਸਿੰਘ ਮਹਿਤਾ
ਮਾਤਾ : ਸਰਦਾਰਨੀ ਜੈ ਕੌਰ

ਵਿਦਿਆ : ਐਮ. ਏ. (ਪੰਜਾਬੀ ਤੇ ਅੰਗਰੇਜ਼ੀ)
ਬੀ. ਏ. ਆਨਰਜ਼ (ਪਰਸ਼ੀਅਨ)
ਪੀਐਚ. ਡੀ. ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ
ਵਿਸ਼ਾ 'ਭਾਈ ਵੀਰ ਸਿੰਘ ਜੀ ਦੀ ਕਵਿਤਾ'
ਜੋ ਭਾਈ ਵੀਰ ਸਿੰਘ ਸਾਹਿਤ ਅਧਿਐਨ ਉਤੇ ਸਭ ਤੋਂ ਪਹਿਲਾਂ
ਪ੍ਰਵਾਨਿਤ ਸ਼ੋਧ-ਪ੍ਰਬੰਧ ਹੈ।

ਪਤਨੀ : ਸਰਦਾਰਨੀ ਜਸਵੰਤ ਕੌਰ
ਔਲਾਦ : ਇਕ ਬੇਟਾ ਜੋ ਚਾਰਟਰਡ ਅਕਾਊਂਟੈਂਟ ਹੈ। ਦੋ ਬੇਟੀਆਂ ਜੋ ਚੰਗੀ ਉਚੇਰੀ ਵਿਦਿਅਕ ਯੋਗਤਾ ਪ੍ਰਾਪਤ ਕਰਕੇ ਸ਼ਾਦੀ ਸ਼ੁਦਾ ਹਨ।

ਪਤਾ : "ਰਾਜਨ ਕੁਟੀਰ" 18,
ਗੁਰੂ ਅਰਜਨ ਨਗਰ, ਰੇਲਵੇ ਕਲੋਨੀ,
ਸਹਾਰਨਪੁਰ (ਉਤਰ ਪ੍ਰਦੇਸ) - 247001
ਫ਼ੋਨ : ਘਰ : 0132-2727843

ਸਾਹਿਤਿਕ ਘਾਲਣਾ :
1. 'ਸਾਹਿਤ ਆਲੋਚਨਾ' (ਆਲੋਚਨਾਮਕ ਲੇਖਾਂ ਦਾ ਸੰਗ੍ਰਹਿ) ਪ੍ਰਕਾਸ਼ਨ 1965 ਪੰਜਾਬੀ ਪ੍ਰਕਾਸ਼ਨ, ਨਵੀਂ ਦਿੱਲੀ।
2. 'ਗੁਰਮਤਿ ਸਾਹਿਤ ਧਾਰਾ' (ਗੁਰਬਾਣੀ ਸਬੰਧੀ ਆਲੋਚਨਾਤਮਕ ਲੇਖਾਂ ਦਾ ਸੰਗ੍ਰਹਿ) ਪ੍ਰਕਾਸ਼ਨ 1971, ਲਾਹੌਰ ਬੁੱਕ ਸ਼ਾਪ, ਲੁਧਿਆਣਾ।

3. 'ਲਾਲਾ ਧਨੀ ਰਾਮ ਚਾਤ੍ਰਿਕ' (ਆਲੋਚਨਾ)
ਪ੍ਰਕਾਸ਼ਨ 1974 ਪੰਜਾਬੀ ਯੂਨੀਵਰਸਿਟੀ, ਪਟਿਆਲਾ।

4. 'ਭਾਈ ਵੀਰ ਸਿੰਘ ਜੀ ਦੀ ਕਵਿਤਾ' (ਸ਼ੋਧ-ਪ੍ਰਬੰਧ)
ਪ੍ਰਕਾਸ਼ਨ 1972, ਭਾਸ਼ਾ ਵਿਭਾਗ, ਪਟਿਆਲਾ।
ਦੂਜੀ ਛਾਪ 1992, ਭਾਸ਼ਾ ਵਿਭਾਗ, ਪਟਿਆਲਾ।

5. 'ਭਾਈ ਵੀਰ ਸਿੰਘ ਸਾਹਿਤ ਦਰਪਨ' (ਸੋਧ-ਸੁਧਾਈ ਕੋਸ਼)
ਪ੍ਰਕਾਸ਼ਨ 1973, ਪੰਜਾਬੀ ਯੂਨੀਵਰਸਿਟੀ, ਪਟਿਆਲਾ

6. 'ਮਹਾਕਾਵਿ ਰਾਣਾ ਸੂਰਤ ਸਿੰਘ - ਇਕ ਅਧਿਐਨ' (ਆਲੋਚਨਾ)
ਪ੍ਰਕਾਸ਼ਨ 1979 ਆਰਸੀ ਪਬਲਿਸ਼ਰਜ਼, ਦਿੱਲੀ।

7. 'ਰਾਣਾ ਸੂਰਤ ਸਿੰਘ-ਸੰਖੇਪ ਕਥਾ ਤੇ ਲੜੀਵਾਰ ਮੂਲ ਪਾਠ'
ਬਾਲ ਸਾਹਿਤ ਲੜੀ ਲਈ
ਪ੍ਰਕਾਸ਼ਨ 1987, ਭਾਸ਼ਾ ਵਿਭਾਗ, ਪਟਿਆਲਾ

8. 'ਇਨਸਾਨੀਅਤ ਮੂਲੋਂ ਨਹੀਂ ਮਰਦੀ' (ਮੌਲਿਕ ਕਹਾਣੀ-ਸੰਗ੍ਰਹਿ)
ਪ੍ਰਕਾਸ਼ਨ 1992, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ

9. 'ਪਾਕਿਸਤਾਨੀ ਪੰਜਾਬੀ ਸਾਹਿਤ-ਇਕ ਪਰਚਿਯ-ਇਕ ਜਾਇਜ਼ਾ' (ਆਲੋਚਨਾ)
ਪ੍ਰਕਾਸ਼ਨ 1996, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ

10. 'ਨਾਵਲਕਾਰ ਭਾਈ ਵੀਰ ਸਿੰਘ' (ਆਲੋਚਨਾ)
ਪ੍ਰਕਾਸ਼ਨ 1998, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ

11. 'ਦਸਮ ਗ੍ਰੰਥ ਦਾ ਮਹੱਤਵ'
ਪ੍ਰਕਾਸ਼ਨ 2000, ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜੀਅਨ ਐਂਡ ਕਲਚਰ, ਪਟਿਆਲਾ

12. 'ਦੱਖਣੀ ਭਾਰਤ ਦੀ ਯਾਤਰਾ' (ਯਾਤਰਾ ਸਾਹਿਤ)
ਪ੍ਰਕਾਸ਼ਨ 2002 ਬੁਕਨਸ ਪ੍ਰਕਾਸ਼ਨ, ਜਲੰਧਰ

13. 'ਜਾਪੁ ਸਾਹਿਬ : ਮੂਲ ਪਾਠ ਤੇ ਵਿਆਖਿਆ,
ਵਿਚਾਰ ਦਰਸ਼ਨ ਦੇ ਕਲਾਤਮਿਕ ਵਿਲਖਣਤਾ'
ਪ੍ਰਕਾਸ਼ਨ 2005, ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

14. "ਸਵਯੇ ॥ਪਾ.10॥' ਮੂਲ ਪਾਠ ਤੇ ਵਿਆਖਿਆ ਅਤੇ ਵਿਚਾਰ ਦਰਸ਼ਨ
ਪ੍ਰਕਾਸ਼ਨ 2003, ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

15. 'ਪਾ: ੧੦ ਕਬਿਯੋ ਬਾਚ ਬੇਨਤੀ ॥ ਚੌਪਈ ॥'
(ਮੂਲ ਪਾਠ, ਵਿਆਖਿਆ ਤੇ ਦਰਸ਼ਨ)
ਪ੍ਰਕਾਸ਼ਨ 2004, ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

16. 'ਅਕਾਲ ਉਸਤਤਿ' (ਚੋਣਵਾਂ ਪਾਠ, ਵਿਆਖਿਆ ਅਤੇ ਵਿਚਾਰ ਦਰਸ਼ਨ)

ਪ੍ਰਕਾਸ਼ਨ 2003, ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

17. 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ : ਇਕ ਅਦੁੱਤੀ ਧਰਮ ਗ੍ਰੰਥ' (ਪਰਿਚਯ, ਸੰਦੇਸ਼, ਜੀਵਨ ਸਿਖਿਆ ਅਤੇ ਸਦੀਵੀ ਪ੍ਰਾਸੰਗਿਕਤਾ)

18. 'ਜਪੁ ਜੀ ਸਾਹਿਬ' (ਵਿਆਖਿਆ, ਵਿਚਾਰ ਦਰਸ਼ਨ ਤੇ ਕਲਾ) ਪ੍ਰਕਾਸ਼ਨ 2004, ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

19. 'ਪੂਰਬੀ ਭਾਰਤ ਦੀ ਯਾਤਰਾ' (ਯਾਤਰਾ ਸਾਹਿਤ) ਕੁਕਨਸ ਸਾਹਿਤ ਪ੍ਰਕਾਸ਼ਨ, ਜਲੰਧਰ, 2007

20. 'ਆਸਾ ਦੀ ਵਾਰ : ਵਿਆਖਿਆ ਤੇ ਵਿਚਾਰ ਦਰਸ਼ਨ ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ, 2006

21. ਗੁਰਸਿਖੀ ਜੀਵਨ ਗਿਆਨ ਧਾਰਾ (ਲੇਖ ਸੰਗ੍ਰਹਿ) ਦਸਮੇਸ਼ ਪ੍ਰਚਾਰ ਸਭਾ ਸਹਾਰਨਪੁਰ ਦਸੰਬਰ 2007

**ਖੋਜ-ਪਤਰ, ਲੇਖ ਤੇ ਹੋਰ**

ੳ ਚਾਲੀ ਤੋਂ ਵੱਧ ਖੋਜ-ਪੱਤਰ ਅਤੇ ਡੇਢ ਸੌ ਲੇਖ ਜੋ ਯੂਨੀਵਰਸਿਟੀਆਂ, ਭਾਸ਼ਾ ਵਿਭਾਗ, ਅਕਾਦਮੀਆਂ, ਭਾਈ ਵੀਰ. ਸਿੰਘ ਸਾਹਿਤ ਸਦਨ, ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਦੇ ਸੈਮੀਨਾਰਾਂ ਵਿਚ ਪੜ੍ਹੇ ਗਏ ਤੇ ਖੋਜ-ਪੱਤਰਕਾਵਾਂ ਤੇ ਹੋਰ ਆਲੋਚਨਾਤਮਕ ਪਰਚਿਆਂ ਤੇ ਅਖਬਾਰਾਂ ਵਿਚ ਪ੍ਰਕਾਸ਼ਿਤ ਹੋਏ।

ਅ ਆਲ ਇੰਡੀਆ ਰੇਡੀਓ, ਨਵੀਂ ਦਿੱਲੀ ਤੋਂ 15 ਤੋਂ ਵੱਧ ਪੰਜਾਬੀ ਸਬੰਧੀ ਪ੍ਰਸਾਰਣ।

**ਵਿਸ਼ੇਸ਼ਗਤਾ**

ਭਾਈ ਵੀਰ ਸਿੰਘ ਸਾਹਿਤ ਅਧਿਐਨ, ਗੁਰਮਤਿ ਸਾਹਿਤ, ਸਿਖ ਇਤਿਹਾਸ, ਪਾਕਿਸਤਾਨੀ ਪੰਜਾਬੀ ਸਾਹਿਤ ਤੇ ਦਸਮ ਗ੍ਰੰਥ ਅਧਿਐਨ

**ਸੇਵਾ**

1. ਪ੍ਰਧਾਨ : ਸ੍ਰੀ ਗੁਰੂ ਸਿੰਘ ਸਭਾ (ਰਜਿ.), ਸਹਾਰਨਪੁਰ 1985 ਤੋਂ 1993

2. ਪ੍ਰਧਾਨ : ਗੁਰੂ ਨਾਨਕ ਬਵਾਇਜ਼ ਇੰਟਰ ਕਾਲਜ, ਸਹਾਰਨਪੁਰ 1985 ਤੋਂ 1993

3. ਪ੍ਰਧਾਨ : ਗੁਰੂ ਤੇਗ ਬਹਾਦਰ ਪਬਲਿਕ ਸਕੂਲ (ਅੰਗ੍ਰੇਜ਼ੀ ਮਾਧਿਅਮ) (ਮੋਢੀ ਮੈਂਬਰ), ਸਹਾਰਨਪੁਰ 1985 ਤੋਂ 1993

4. ਪ੍ਰਧਾਨ : ਗੁਰੂ ਨਾਨਕ ਗਰਲਜ਼ ਇੰਟਰ ਕਾਲਜ, ਸਹਾਰਨਪੁਰ 1985 ਤੋਂ 1993

5. ਜਨਰਲ ਸਕੱਤਰ, ਹਰਿਆਣਾ ਪੰਜਾਬੀ ਸਾਹਿਤ ਅਕਾਦਮੀ,

ਯਮੁਨਾ ਨਗਰ 1966 ਤੋਂ 1971

6. ਪ੍ਰਧਾਨ : ਪੰਜਾਬੀ ਸਾਹਿਤ ਸਭਾ, ਸਹਾਰਨਪੁਰ
1980 ਤੋਂ 1986

7. ਕਨਵੀਨਰ ਸਟੂਡੈਂਟਸ ਏਡ ਸੋਸਾਇਟੀ, ਸਹਾਰਨਪੁਰ
1975 ਤੋਂ 1985

ਸਨਮਾਨ

ੳ 1997 ਵਿਚ 'ਸਮਨਵਯ' ਸਾਹਿਤ ਚੇਤਨਾ ਸਤੰਭ, ਸਹਾਰਨਪੁਰ ਵੱਲੋਂ 'ਸਾਧਨਾ ਸਨਮਾਨ' ਨਾਲ ਪੁਰਸਕ੍ਰਿਤ।

ਅ 1986 ਵਿਚ 'ਰੈਫਰੈਂਸ ਏਸ਼ੀਆ' ਦੂਜੀ ਜਿਲਦ 'Asia Who's Who of Men and Women of Achievement & Distinction' ਦੇ ਪੰਨਾ 46 ਉਤੇ ਪ੍ਰਾਪਤੀਆਂ ਦੇ ਬਿਓਰੇ ਦੀ ਸ਼ਮੂਲੀਅਤ।

ੲ 1999 ਵਿਚ ਬਾਇਓਗ੍ਰਾਫੀਕਲ ਰਿਸਰਚ ਫ਼ਾਊਂਡੇਸ਼ਨ, ਨਾਗਪੁਰ ਵੱਲੋਂ 'Eminent Personalities of India' ਦੀ ਦੂਜੀ ਜਿਲਦ ਵਿਚ ਪ੍ਰਾਪਤੀਆਂ.ਦੇ ਬਿਓਰੇ ਦੀ ਸ਼ਮੂਲੀਅਤ।

ਸ 5 ਅਕਤੂਬਰ, 1997 ਦੇ 'ਪੰਜਾਬੀ ਟ੍ਰਿਬਿਊਨ' ਵਿਚ ਪੰਜਾਬ ਤੋਂ ਬਾਹਰ 'ਪੰਜਾਬੀ ਨਾਲ ਜੁੜਿਆ ਡਾ. ਗੁਰਚਰਨ ਸਿੰਘ ਮਹਿਤਾ' ਨਾਮੀ ਆਲੇਖ।

ਹ 16 ਫ਼ਰਵਰੀ 1997 ਨੂੰ ਅਜੀਤ ਵਿਚ 'ਇਹ ਰੰਗ ਸੱਜਣਾ ਦੇ- ਡਾ. ਗੁਰਚਰਨ ਸਿੰਘ ਮਹਿਤਾ' ਇਕ ਵਿਸਤ੍ਰਿਤ ਭੇਂਟ ਤੇ ਰੇਖਾ-ਚਿੱਤ੍ਰ ਦਾ ਪ੍ਰਕਾਸ਼ਨ।

ਕ 'ਪੰਜਾਬੀ ਦੁਨੀਆਂ' ਦੇ ਮੁੱਖ ਸਹਿਯੋਗੀ ਲੇਖਕ ਵਜੋਂ 1975 ਦੇ ਅੰਕ ਵਿਚ ਪੰਨਾ 229 ਉਤੇ ਬਿਓਰਾ ਦਰਜ ਹੋਣਾ।

ਖ ਪੰਜਾਬ ਸਰਕਾਰ ਦਾ ਸੰਨ 2000 ਦਾ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਪੁਰਸਕਾਰ।

ਗ 2001 ਵਿਚ ਪੰਜਾਬੀ ਸਾਹਿਤ ਕਲਾ ਸੰਗਮ, ਦਿਲੀ ਵੱਲੋਂ ਧਾਲੀਵਾਲ ਸਨਮਾਨ ਭਾਈ ਵੀਰ ਸਿੰਘ ਸਾਹਿਤ ਖੋਜ ਵਜੋਂ।

ਘ 2004 ਮੁਲਤਾਨੀ ਪੰਜਾਬੀ ਸਾਹਿਤ ਸੇਵਾ ਸਮਿਤੀ, ਸਹਾਰਨਪੁਰ ਦੇ 'ਵੀਰ ਹਕੀਕਤ ਰਾਏ ਸਾਹਿਤ ਸਨਮਾਨ' ਨਾਲ ਪੁਰਸਕ੍ਰਿਤ।

ਙ 2004 – ਸਹਾਰਨਪੁਰ ਪੰਜਾਬੀ ਮਹਾਸਭਾ ਵੱਲੋਂ 'ਪੰਜਾਬੀ ਸਾਹਿਤ ਅਭਿਨੰਦਨ ਸਨਮਾਨ' ਨਾਲ ਸਨਮਾਨਿਤ

ਚ 2006 ਇੰਟਰਨੈਸ਼ਨਲ ਲਾਇਨਜ਼ ਕਲੱਬ ਦੀ ਸਹਾਰਨਪੁਰ ਸ਼ਾਖਾ ਵੱਲੋਂ ਵਸ਼ਿਸ਼ਟ ਨਾਗਰਿਕ ਸਨਮਾਨ ਨਾਲ ਪੁਰਸਕ੍ਰਿਤ।

ਛ 2007 – 'ਪੰਜਾਬੀ ਸੰਸਕ੍ਰਿਤੀ ਸਨਮਾਨ' ਨਾਲ ਸੰਸਕਾਰ ਨਿਧੀ, ਸਹਾਰਨਪੁਰ ਵੱਲੋਂ ਸਨਮਾਨਿਤ।

ਨੌਕਰੀ ਤੇ ਕਾਰੋਬਾਰ :

1. 1953-1962 ਤੱਕ ਰੇਲਵੇ ਦੀ ਨੌਕਰੀ
2. 1962 ਤੋਂ 1969 ਤੱਕ ਮੁਖੀ ਪੰਜਾਬੀ ਵਿਭਾਗ, ਐਮ. ਐਲ. ਐਨ. ਕਾਲਜ ਯਮੁਨਾਨਗਰ
3. 1969 ਤੋਂ 1971 ਤੱਕ ਮੁਖੀ ਪੰਜਾਬੀ ਵਿਭਾਗ, ਗੁਰੂ ਨਾਨਕ ਖਾਲਸਾ ਕਾਲਜ, ਯਮੁਨਾ ਨਗਰ
4. 1972 ਤੋਂ ਸਹਾਰਨਪੁਰ ਵਿਖੇ ਪੈਟਰੋਲ ਪੰਪ ਤੇ ਟਰਾਂਸਪੋਰਟ ਦਾ ਕਾਰੋਬਾਰ

## ਡਾ. ਮਹਿਤਾ ਦੇ ਸੈਮੀਨਾਰ ਪੇਪਰ ਤੇ ਖੋਜ-ਪੱਤਰ

1. ਭਾਈ ਵੀਰ ਸਿੰਘ ਦੇ ਕਾਵਿ-ਵਿਕਾਸ ਦੀਆਂ ਸਥਿਤੀਆਂ, ਖੋਜ-ਪੱਤ੍ਰਿਕਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸਤੰਬਰ, 1972
2. 'ਭਾਈ ਵੀਰ ਸਿੰਘ ਦੇ ਕਾਵਿ-ਪ੍ਰਤੀਕ' ਖੋਜ ਪੱਤ੍ਰਿਕਾ . ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸਤੰਬਰ, 1972
3. 'ਭਾਈ ਵੀਰ ਸਿੰਘ ਦੀ ਕਾਵਿ-ਭਾਸ਼ਾ' ਪੰਜਾਬੀ ਦੁਨੀਆਂ, ਭਾਈ ਵੀਰ ਸਿੰਘ ਵਿਸ਼ੇਸ਼ ਅੰਕ ਪਟਿਆਲਾ, ਨਵੰਬਰ-ਦਸੰਬਰ, 1972
4. =ਭਾਈ ਵੀਰ ਸਿੰਘ ਦੇ ਕਾਵਿ-ਬਿੰਬ', 'ਪਰਖ' (ਖੋਜ-ਪਤ੍ਰਿਕਾ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ 1972
5. 'ਭਾਈ ਵੀਰ ਸਿੰਘ ਦੇ ਚਿੰਤਨ ਦਾ ਸਮਾਜਿਕ, ਸਦਾਚਾਰ ਤੇ ਰਾਜਨੀਤਕ ਪੱਖ', ਦੀ ਪੰਜਾਬ ਪਾਸਟ ਐਂਡ ਪ੍ਰੇਜ਼ੰਟ (ਇਤਿਹਾਸ ਵਿਭਾਗ ਖੋਜ ਜਰਨਲ) ਜਿਲਦ VI, Part 2, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਅਕਤੂਬਰ 1972 ਅਤੇ ਪੰਜਾਬੀ ਦੁਨੀਆਂ, ਭਾਸ਼ਾ ਵਿਭਾਗ, ਪਟਿਆਲਾ, 1973
6. 'ਭਾਈ ਵੀਰ ਸਿੰਘ ਦਾ ਪੰਜਾਬੀ ਕਾਵਿ' (ਸੈਮੀਨਾਰ ਖੋਜ-ਪੱਤਰ) ਭਾਸ਼ਾ ਵਿਭਾਗ ਭਾਈ ਵੀਰ ਸਿੰਘ ਸੈਮੀਨਾਰ, ਜਲੰਧਰ, 1972
7. ਭਾਈ ਵੀਰ ਸਿੰਘ ਕਾਵਿ ਵਿਚ ਛੰਦ (ਸੈਮੀਨਾਰ ਖੋਜ-ਪੱਤਰ), ਗੁਰੂ ਨਾਨਕ ਦੇਵ ਯੂਨੀਵਰਸਿਟੀ ਭਾਈ ਵੀਰ ਸਿੰਘ ਸ਼ਤਾਬਦੀ ਸੈਮੀਨਾਰ, ਦਸੰਬਰ, 1972
8. 'ਲਾਲਾ ਧਨੀ ਰਾਮ ਚਾਤ੍ਰਿਕ ਦੀ ਪੰਜਾਬੀ ਵਾਰਤਕ', ਪੰਜਾਬੀ ਦੁਨੀਆਂ, ਭਾਸ਼ਾ ਵਿਭਾਗ, ਪਟਿਆਲਾ, ਅਗਸਤ 1973
9. 'ਗੁਰਬਖਸ਼ ਸਿੰਘ ਵਾਰਤਕ ਸ਼ੈਲੀ', ਗੁਰਬਖਸ਼ ਸਿੰਘ ਵਿਸ਼ੇਸ਼ ਅੰਕ, ਖੋਜ ਪੱਤ੍ਰਿਕਾ, ਅੰਕ 12, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦਸੰਬਰ, 1978
10. 'ਪਾਕਿਸਤਾਨੀ ਪੰਜਾਬੀ ਕਵਿਤਾ' (ਸੈਮੀਨਾਰ ਪੇਪਰ), ਭਾਸ਼ਾ ਵਿਭਾਗ ਦਾ ਬਦੇਸ਼ਾਂ ਵਿਚ ਪੰਜਾਬੀ ਸਾਹਿਤ ਸੈਮੀਨਾਰ, ਪੰਜਾਬ ਭਵਨ . ਨਵੀਂ ਦਿੱਲੀ, 1979 ਅਤੇ ਪੰਜਾਬੀ ਦੁਨੀਆਂ ਵਿਸ਼ੇਸ਼ ਅੰਕ, ਅਗਸਤ-ਸਤੰਬਰ, 1979
11. ਸ੍ਰੀ ਹਰਿਮੰਦਰ ਸਾਹਿਬ : ਵਿਸ਼ਵ ਕਲਾਵਾਂ ਦੇ ਸੰਗਮ ਦਾ ਕੇਂਦਰ, ਖੋਜ ਦਰਪਨ, ਜਿਲਦ

10, ਅੰਕ 2, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1983

12. 'ਰਾਣਾ ਸੂਰਤ ਸਿੰਘ ਦਾ ਮਨੋਵਿਗਿਆਨਕ ਅਧਿਐਨ', ਭਾਈ ਵੀਰ ਸਿੰਘ ਸਾਹਿਤ ਸਦਨ ਸੈਮੀਨਾਰ ਦਿੱਲੀ, 1988
13. 'ਭਾਰਤੀ ਧਾਰਮਿਕ ਚਿੰਤਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ', ਗੁਰੂ ਗ੍ਰੰਥ ਸਾਹਿਬ ਵਿਸ਼ੇਸ਼ ਅੰਕ, ਪੰਜਾਬੀ ਦੁਨੀਆਂ, ਭਾਸ਼ਾ ਵਿਭਾਗ, ਪਟਿਆਲਾ ਮਾਰਚ 1988
14. 'ਆਧੁਨਿਕ ਪੰਜਾਬੀ ਕਾਵਿਤਾ ਦੇ ਮੋਢੀ ਹੋਣ ਦੇ ਨਾਤੇ ਭਾਈ ਵੀਰ ਸਿੰਘ ਦੀ ਪੰਜਾਬੀ ਕਾਵਿ ਨੂੰ ਦੇਣ', ਭਾਸ਼ਾ ਵਿਭਾਗ, ਪੰਜਾਬ ਤੇ ਭਾਸ਼ਾ ਸੰਗਮ ਅਲਾਹਾਬਾਦ ਸੈਮੀਨਾਰ 1988
15. 'ਭਾਈ ਵੀਰ ਸਿੰਘ ਕਾਵਿ ਦਾ ਸਮੀਖਿਆ ਪ੍ਰਵਾਹ', ਪੰਜਾਬੀ ਦੁਨੀਆਂ, ਜੁਲਾਈ 1989
16. 'ਬਦੇਸ਼ਾਂ ਵਿਚ ਪੰਜਾਬੀ ਕਵਿਤਾ', ਪੰਜਾਬੀ ਦੁਨੀਆਂ, ਭਾਸ਼ਾ ਵਿਭਾਗ, ਪਟਿਆਲਾ, ਅਗਸਤ 1990
17. 'ਭਾਈ ਵੀਰ ਸਿੰਘ ਦੀ ਕਵਿਤਾ-ਕਾਵਿ-ਰੰਗ ਸੁੰਦਰਤਾ', ਪੰਜਾਬੀ ਦੁਨੀਆਂ ਪਟਿਆਲਾ, ਨਵੰਬਰ 1990
18. 'ਸ੍ਰੀ ਹਰਿਮੰਦਰ ਸਾਹਿਬ ਦਾ ਇਤਿਹਾਸ' ਰਚਿਤ ਗਿਆਨੀ ਭਜਨ ਸਿੰਘ, ਪੁਸਤਕ ਸਮੀਖਿਆ, ਦਿੱਲੀ ਪੰਜਾਬੀ ਅਕਾਦਮੀ ਗਿਆਨੀ ਭਜਨ ਸਿੰਘ ਸੈਮੀਨਾਰ, 1996
19. 'ਡਾ.ਬਲਬੀਰ ਸਿੰਘ ਸਾਹਿਤ ਵਿਚ ਨਾਮ ਸਿਮਰਨ ਦੀ ਵਿਆਖਿਆ', ਪੰਚਬਟੀ ਸੰਦੇਸ਼, ਡਾ. ਬਲਬੀਰ ਸਿੰਘ ਸੈਮੀਨਾਰ ਜਿਲਦ 4-19, ਜੁਲਾਈ 1996
20. 'ਸਿੱਖ ਧਰਮ ਵਿਚ ਅਰਦਾਸ ਦਾ ਸੰਕਲਪ', ਡਾ. ਬਲਬੀਰ ਸਿੰਘ ਸੈਮੀਨਾਰ, ਡੇਹਰਾਦੂਨ, ਪੰਚਬਟੀ ਸੰਦੇਸ਼, 1997
21. 'ਪੰਜਾਬੀ ਨਾਵਲ ਦੇ ਪਿਤਾਮਾ ਭਾਈ ਵੀਰ ਸਿੰਘ ਜੀ ਦੀ ਪੰਜਾਬੀ ਨਾਵਲ ਨੂੰ ਦੇਣ', ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਦੇ ਆਲੋਚਨਾ, ਨਵੰਬਰ, 1998
22. 'ਗਿਆਨ ਪ੍ਰਬੋਧ ਬਾਣੀ : ਚਿੰਤਨ ਤੇ ਕਲਾ' ਪੰਜਬਟੀ ਸੰਦੇਸ਼, ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਡੇਹਰਾਦੂਨ, ਜਿਲਦ 30, ਅਪ੍ਰੈਲ, 1988
23. 'ਧਾਰਮਿਕ ਸਹਿ-ਹੋਂਦ' ਅਤੇ ਵਿਭਿੰਨ ਵਿੱਥ-ਸੂਝ', ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਸੈਮੀਨਾਰ, ਡੇਹਰਾਦੂਨ ਪੰਚਬਟੀ ਸੰਦੇਸ਼, ਜਿਲਦ 21, ਜੁਲਾਈ 1988
24. 'ਸੁੰਦਰੀ ਨਾਵਲ ਦਾ ਸ਼ਤਾਬਦੀ ਵਰ੍ਹਾ', ਪੰਜਾਬੀ ਦੁਨੀਆਂ, ਭਾਸ਼ਾ ਵਿਭਾਗ, ਪਟਿਆਲਾ, ਦਸੰਬਰ 1998
25. 'ਭਾਈ ਵੀਰ ਸਿੰਘ ਜੀ ਦੀ ਗੁਰਸਿੱਖੀ ਅਤੇ ਗੁਰਮਤਿ ਸਾਹਿਤ ਨੂੰ ਦੇਣ' ਭਾਈ ਵੀਰ ਸਿੰਘ ਵਿਸ਼ੇਸ਼ ਅੰਕ, ਖਾਲਸਾ ਸਮਾਚਾਰ, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, 20-27 ਜੂਨ, 1999
26. 'ਦਸਮ ਗ੍ਰੰਥ ਚਿੰਤਨ ਦੀ ਵਿਸ਼ਵ ਨੂੰ ਦੇਣ', ਡਾਕਟਰ ਬਲਬੀਰ ਸਿੰਘ ਕੇਂਦਰ ਡੇਹਰਾਦੂਨ, 'ਪੰਚਬਟੀ ਸੰਦੇਸ਼', ਤ੍ਰੈਮਾਸਿਕ ਜਰਨਲ, ਜਿਲਦ 22, ਅਪ੍ਰੈਲ 2000
27. 'ਦਸਮਗ੍ਰੰਥ ਦਾ ਮਹੱਤਵ' ਪੰਜਾਬੀ ਦੁਨੀਆਂ ਅੰਕ, ਭਾਸ਼ਾ ਵਿਭਾਗ, ਪਟਿਆਲਾ, ਜੂਨ 2001
28. 'ਸੰਤਾਲੀ ਤੋਂ ਸਾਅਦ ਦੇ ਪੰਜਾਬੀ ਸਾਹਿਤ ਦਾ ਇਤਿਹਾਸਕ, ਸਮਾਜਿਕ ਤੇ ਰਾਜਨੀਤਿਕ

ਪਿਛੋਕੜ' ਵਾਸਤੇ ਪੁਸਤਕ ਸੰਤਾਲੀ ਤੋਂ ਬਾਅਦ ਦਾ ਭਾਰਤੀ ਤੇ ਪਾਕਿਸਤਾਨੀ ਪੰਜਾਬੀ ਸਾਹਿਤ ਦਾ ਇਤਿਹਾਸ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2007

29. 'ਵੀਹਵੀਂ ਸਦੀ ਦਾ ਪ੍ਰਮੁੱਖ ਸਿੱਖ ਚਿੰਤਕ : ਭਾਈ ਵੀਰ ਸਿੰਘ' ਪੰਜਾਬੀ ਯੂਨੀਵਰਸਿਟੀ, ਪਟਿਆਲਾ ਸੈਮੀਨਾਰ - ਵੀਹਵੀਂ ਸਦੀ ਵਿਚ 'ਸਿੱਖ ਚਿੰਤਨ ਦਾ ਵਿਕਾਸ, ਮਿਤੀ 15 ਮਾਰਚ, 2002 ਅਤੇ ਖਾਲਸਾ ਸਮਾਚਾਰ ਅੰਕ 28 ਤੇ 29, ਜੂਨ, 2002

30. 'ਅੰਮ੍ਰਿਤਾ ਪ੍ਰੀਤਮ ਦੀ ਕਾਵਿ-ਕਲਾ', ਪੁਸਤਕ 'ਆਧੁਨਿਕ ਪੰਜਾਬੀ ਦੇ ਪ੍ਰਮੁੱਖ ਕਵੀ', ਭਾਸ਼ਾ ਵਿਭਾਗ, ਪਟਿਆਲਾ, 2002

31. 'ਭਾਈ ਵੀਰ ਸਿੰਘ ਦੀ ਨਾਵਲ ਕਲਾ' (ਖੋਜ-ਪੱਤਰ), ਪੁਸਤਕ ਆਧੁਨਿਕ ਪੰਜਾਬੀ ਦੇ ਪ੍ਰਮੁੱਖ ਨਾਵਲਕਾਰ', ਭਾਸ਼ਾ ਵਿਭਾਗ, ਪਟਿਆਲਾ, 2002

32. 'ਮਹਾਰਾਜਾ ਰਣਜੀਤ ਸਿੰਘ ਅਤੇ ਛੱਤਰਪਤੀ ਸ਼ਿਵਾ ਜੀ ਮਹਾਰਾਜ', 'ਖੋਜ ਪਤ੍ਰਿਕਾ', ਪੰਜਾਬੀ ਯੂਨੀਵਰਸਿਟੀ, ਪਟਿਆਲਾ 2002

33. 'ਗੁਰਮਤਿ ਵਿਚ ਸਾਧ-ਸੰਗਤ ਦਾ ਸੰਕਲਪ', ਪੁਸਤਕ ਰਚਿਤ ਸ. ਮੱਖਣ ਸਿੰਘ, ਪੁਸਤਕ ਸਮੀਖਿਆ ਗੋਸ਼ਟੀ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਨਵੀਂ ਦਿੱਲੀ, ਅਕਤੂਬਰ 22, 2002 ਅਤੇ 'ਮਹਿਰਮ' ਨਾਭਾ 2002

34. 'ਸ੍ਰੀ ਗੁਰੂ ਗ੍ਰੰਥ ਸਾਹਿਬ : ਇਕ ਅਦੁੱਤੀ ਧਰਮ ਗ੍ਰੰਥ' (ਖੋਜ-ਪੱਤਰ), ਪੰਜਾਬੀ ਦੁਨੀਆਂ ਗੁਰੂ ਗ੍ਰੰਥ ਸਾਹਿਬ ਵਿਸ਼ੇਸ਼ ਅੰਕ, ਭਾਸ਼ਾ ਵਿਭਾਗ, ਪਟਿਆਲਾ 2003

35. 'ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਗਤੀ' (ਖੋਜ ਪੱਤਰ) ਅੰਤਰਰਾਸ਼ਟਰੀ ਗੁਰੂ ਗ੍ਰੰਥ ਸਾਹਿਬ ਸੈਮੀਨਾਰ, ਗੁਰੂ ਗੋਬਿੰਦ ਸਿੰਘ ਇੰਸਟੀਚਿਊਟ ਆਫ਼ ਹਾਇਰ ਸਟੱਡੀਜ਼, ਗੋਬਿੰਦ ਸਦਨ, ਨਵੀਂ ਦਿੱਲੀ, ਨਵੰਬਰ, 2004

36. 'ਗੁਰੂ ਤੇਗ ਬਹਾਦਰ ਸਾਹਿਬ : ਜੀਵਨ ਤੇ ਬਾਣੀ ਰਚਨਾ' (ਖੋਜ-ਪੱਤਰ), 'ਖੋਜ ਪਤ੍ਰਿਕਾ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਉਤਸਵ ਵਿਸ਼ੇਸ਼ ਅੰਕ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2004

37. 'ਸਵੱਯੇ' ਪਾਤਸ਼ਾਹੀ ਦਸਵੀਂ : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਨਮੋਲ ਬਾਣੀ', ਗੁਰਮਤਿ ਪ੍ਰਕਾਸ਼ (ਮਾਸਕ), ਜਨਵਰੀ, 2005

38. 'ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ 'ਅਕਾਲ ਉਸਤਤਿ', 'ਸੀਸ ਗੰਜ' (ਮਾਸਕ)' ਮਾਰਚ-2005

39. 'ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ', 'ਸੱਚਖੰਡ ਪੱਤਰ (ਮਾਸਕ), ਸਤੰਬਰ, 2006, 'ਸੀਸ ਗੰਜ' (ਮਾਸਕ), 7 ਨਵੰਬਰ, 2006

40. 'ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ', 'ਗੁਰਮਤਿ ਪ੍ਰਕਾਸ਼' (ਮਾਸਕ), ਨਵੰਬਰ, 2006

41. 'ਸਿੱਖੀ ਦੀ ਸਰਬ-ਉੱਚ ਸੰਸਥਾ : ਸ੍ਰੀ ਅਕਾਲ ਤਖ਼ਤ ਸਾਹਿਬ', (ਖੋਜ ਪੱਤਰ) ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼, ਚੰਡੀਗੜ੍ਹ, ਨਵੰਬਰ 2006, 'ਸੱਚਖੰਡ ਪੱਤਰ' (ਮਾਸਕ), ਜੂਨ 2007, 'ਸੀਸ ਗੰਜ' (ਮਾਸਕ) ਜੂਨ, 2007

42. 'ਉੱਤਰ ਪ੍ਰਦੇਸ਼ ਵਿਚ ਪੰਜਾਬੀ ਅਤੇ ਪੰਜਾਬੀ ਸਾਹਿਤ ਦੀ ਸਥਿਤੀ', ਸੈਮੀਨਾਰ ਪੇਪਰ, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, ਆਲੋਚਨਾ ਵਿਸ਼ੇਸ਼ ਅੰਕ, 2005, ਪੰਜਾਬੀ ਸਾਹਿਤ : ਭਾਰਤੀ ਪਰਿਪੇਗ ਸੰਪਾਦਕ ਡਾ. ਸੁਖਦੇਵ ਸਿੰਘ 2005)

43. ਪਾਕਿਸਤਾਨੀ ਪੰਜਾਬੀ ਸਾਹਿਤ ਦੀ ਇਤਿਹਾਸਕਾਰੀ, ਖੋਜ ਪੱਤਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਲੋਂ 'ਪਾਕਿਸਤਾਨੀ ਪੰਜਾਬੀ ਸਾਹਿਤ : ਵਿਭਿੰਨ ਪਰਿਪੇਖ' ਵਿਸ਼ੇ ਤੌਂ ਕਰਵਾਏ ਅੰਤਰ ਰਾਸ਼ਟਰੀ ਸੈਮੀਨਾਰ ਮਿਤੀ 10 ਨਵੰਬਰ, 2005 ਨੂੰ ਪੇਸ਼ ਕੀਤਾ ਖੋਜ ਪੱਤਰ।

44. 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ : ਇਕ ਵਿਸ਼ਲੇਸ਼ਣਾਤਿਮਕ ਅਧਿਐਨ (ਖੋਜ ਪੱਤਰ), ਪੰਜਾਬੀ ਯੂਨੀਵਰਸਿਟੀ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਡੇਹਰਾਦੂਨ ਵਲੋਂ 'ਨਿਰੁਕਤ ਪਰੰਪਰਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਤ' ਵਿਸ਼ੇ ਤੇ 23 ਮਾਰਚ 2008 ਨੂੰ ਕਰਵਾਏ ਗਏ ਸੈਮੀਨਾਰ ਵਿਚ ਪੇਸ਼ ਕੀਤਾ ਗਿਆ ਖੋਜ ਪੱਤਜ।

45. 'ਦਸਮ ਗ੍ਰੰਥ ਵਿਚਲੀ ਰਚਨਾ, ਚਰਿਤ੍ਰੋਪਾਯਾਨ ਦੇ ਵਿਚਾਰ ਆਦਰਸ਼' (ਖੋਜ ਪੱਤਰ) ਸੱਚ ਖੰਡ ਪੱਤਰ, 400ਵਾਂ ਵਿਸ਼ੇਸ਼ ਅੰਕ, 6 ਫਰਵਰੀ 2008

**ਪੰਜਾਬੀ ਸਾਹਿਤ ਨਾਲ ਸਬੰਧਤ ਲੇਖ**

1. 'ਪੰਜਾਬੀ ਨਾਵਲ ਦੀਆਂ ਨਵੀਨ ਲੋੜਾਂ' ਆਲੋਚਨਾ, ਜਨਵਰੀ, 1964
2. 'ਭਗਤ ਵਲੀ ਰਾਮ ਦੀ ਕਵਿਤਾ', ਪੰਜਾਬੀ ਦੁਨੀਆਂ, ਜੂਨ, 1964
3. 'ਸੰਤ ਸਿੰਘ ਸੇਖੋਂ ਦੇ ਨਾਟਕ ਕਲਾਕਾਰ ਦਾ ਵਿਸ਼ਾ', ਆਲੋਚਨਾ, ਅਗਸਤ, 1964
4. 'ਖਵਾਜਾ ਗੁਲਾਮ ਫਰੀਦ ਦੀ ਪੰਜਾਬੀ ਕਾਵਿ ਨੂੰ ਦੇਣ', ਪੰਜਾਬੀ ਦੁਨੀਆਂ, ਦਸੰਬਰ, 1964
5. 'ਨਾਨਕ ਸਿੰਘ ਦੇ ਨਾਵਲਾਂ ਦਾ ਵਿਸ਼ੇ ਪੱਖ', ਸਾਹਿਤ ਸਮਾਚਾਰ, ਲੁਧਿਆਣਾ, ਦਸੰਬਰ 1970
6. 'ਨਾਨਕ ਸਿੰਘ ਦੇ ਨਾਵਲਾਂ ਦਾ ਕਲਾ ਪੱਖ' ਸਾਹਿਤ ਸਮਾਚਾਰ, ਲੁਧਿਆਣਾ, ਨਵੰਬਰ 1970
7. 'ਭਾਰਤੀ ਆਰਿਆਈ ਬੋਲੀਆਂ ਤੇ ਪੰਜਾਬੀ ਦਾ ਵਿਕਾਸ', ਸਾਹਿਤ ਸਮਾਚਾਰ, 1970
8. 'ਗਾਂਧੀਵਾਦ', ਜਾਗ੍ਰਤੀ, ਚੰਡੀਗੜ੍ਹ, ਅਕਤੂਬਰ 1970
9. 'ਕਾਵਿ ਭਾਸ਼ਾ ਦਾ ਸਰੂਪ', ਪੰਜਾਬੀ ਦੁਨੀਆ, ਮਈ 1971
10. 'ਭਾਈ ਵੀਰ ਸਿੰਘ ਦੀਆਂ ਅਸੰਕਲਿਤ, ਕਵਿਤਾਵਾਂ, ਪੰਜਾਬੀ ਦੁਨੀਆ, ਨਵੰਬਰ, 1973
11. 'ਭਾਈ ਵੀਰ ਸਿੰਘ ਦੀ ਕਵਿਤਾ 'ਬੁਲਬਲ ਤੇ ਰਾਹੀ', ਖਾਲਸਾ ਸਮਾਚਾਰ, 1973
12. 'ਭਾਈ ਵੀਰ ਸਿੰਘ ਦੇ ਕਾਵਿ- ਬਿੰਬ', ਸਾਹਿਤ ਸਮਾਚਾਰ, ਦਸੰਬਰ, 1973
13. 'ਭਾਈ ਵੀਰ ਸਿੰਘ ਜੀ ਦੀ ਕਵਿਤਾ-ਬਿਸਮਿਲ ਮੋਰ', ਖਾਲਸਾ ਸਮਾਚਾਰ, 1974
14. 'ਰਾਣਾ ਸੂਰਤ ਸਿੰਘ ਦੀ ਬਿੰਬਾਵਲੀ', 'ਪੰਜਾਬੀ ਦੁਨੀਆ', ਜੁਲਾਈ 1974
15. 'ਰਾਣਾ ਸੂਰਤ ਸਿੰਘ ਦਾ ਮਨੋਵਿਗਿਆਨਕ ਸਰੂਪ', 'ਪੰਜਾਬੀ ਦੁਨੀਆ, ਸਤੰਬਰ 1975
16. 'ਡਾ. ਬਲਬੀਰ ਸਿੰਘ ਦੀਆਂ ਕੁਝ ਨਿੱਘੀਆਂ ਮਿੱਠੀਆਂ ਯਾਦਾਂ', ਡਾ. ਬਲਬੀਰ ਸਿੰਘ, ਸਿਮ੍ਰਿਤੀ ਗ੍ਰੰਥ, ਡਾ. ਬਲਬੀਰ ਸਿੰਘ ਕੇਂਦਰ, ਡੇਹਰਾਦੂਨ, 1976
17. 'ਚਾਤ੍ਰਿਕ ਕਾਵਿ ਦਰਪਨ', ਪੰਜਾਬੀ ਦੁਨੀਆ, ਅਕਤੂਬਰ 1977
18. 'ਪਾਕਿਸਤਾਨੀ ਪੰਜਾਬੀ ਕਵਿਤਾ ਵਿਚ ਜਾਗ੍ਰਿਤੀ ਤੇ ਚੇਤਨਾ ਦੀ ਭਾਵਨਾ', ਪੰਜਾਬੀ ਦੁਨੀਆ, ਅਗਸਤ 1980
19. 'ਭਾਈ ਵੀਰ ਸਿੰਘ ਦੀ ਕਵਿਤਾ ਵਿਚ ਰੋਮਾਂਸਵਾਦ', ਪੰਜਾਬੀ ਦੁਨੀਆ, 1981
20. 'ਅੰਮ੍ਰਿਤਾ ਪ੍ਰੀਤਮ ਦੇ ਕਾਵਿ ਵਿਚ ਮਾਨਵਤਾਵਾਦ', ਪੰਜਾਬੀ ਦੁਨੀਆ, 1982

21. 'ਮੌਲਾ ਬਖਸ਼ ਕੁਸ਼ਤਾ ਦੀ ਗ਼ਜ਼ਲ', ਪੰਜਾਬੀ ਦੁਨੀਆ, ਜੂਨ 1984
22. 'ਪਾਕਿਸਤਾਨੀ ਪੰਜਾਬੀ ਦਾ ਪ੍ਰਮੁੱਖ ਕਵੀ-ਆਰਿਫ਼ ਅਬਦੁਲ ਤਰੀਨ', ਪੰਜਾਬੀ ਟ੍ਰਿਬਿਊਨ, 1984
23. 'ਪਾਕਿਸਤਾਨੀ ਪੰਜਾਬੀ ਦਾ ਪ੍ਰਮੁੱਖ ਕਵੀ -ਆਜ਼ਲ ਅਹਿਸਨ ਰੰਧਾਵਾ', ਪੰਜਾਬੀ ਟ੍ਰਿਬਿਊਨ, 1994
24. " " ਇਕਬਾਲ ਸਲਾਹੁਦੀਨ, ਪੰਜਾਬੀ ਟ੍ਰਿਬਿਊਨ, 1994
25. " " ਅਫ਼ਜਲ ਪ੍ਰਵੇਜ਼, ਪੰਜਾਬੀ ਟ੍ਰਿਬਿਊਨ, 1994
26. " " ਮਹਿਮੂਦ ਰਾਹੀ, ਪੰਜਾਬੀ ਟ੍ਰਿਬਿਊਨ, 1994
27. " " ਸ਼ਰੀਫ਼ ਕੁੰਜਾਹੀ, ਪੰਜਾਬੀ ਟ੍ਰਿਬਿਊਨ, 1994
28. " " ਮੁਨੀਰ ਨਿਆਜ਼ੀ, ਪੰਜਾਬੀ ਟ੍ਰਿਬਿਊਨ, 1994
29. " " ਬਾਕੀ ਸਦੀਕੀ, ਪੰਜਾਬੀ ਟ੍ਰਿਬਿਊਨ, 1994
30. " " ਨਜਮ ਹੁਸੈਨ ਸੱਯਦ, ਪੰਜਾਬੀ ਟ੍ਰਿਬਿਊਨ, 1994
31. 'ਪਾਕਿਸਤਾਨੀ ਪੰਜਾਬੀ ਕਹਾਣੀ', ਪੰਜਾਬੀ ਦੁਨੀਆ, ਦਸੰਬਰ, 1994
32. 'ਪਾਕਿਸਤਾਨ ਵਿਚ ਪੰਜਾਬੀ ਦੀ ਸਥਿਤੀ', ਪੰਜਾਬੀ ਦੁਨੀਆ, 1994
33. 'ਭਾਈ ਵੀਰ ਸਿੰਘ ਦਾ.ਜੀਵਨ ਅਤੇ ਵਿਅਕਤਿਤਵ', ਖਾਲਸਾ ਸਮਾਚਾਰ, 1994 ਅਤੇ ਪੰਜਾਬੀ ਟ੍ਰਿਬਿਊਨ, 1995
34. 'ਜੋਸ਼ੁਆ ਫਜ਼ਲ ਦੀਨ ਦੀ ਪੰਜਾਬੀ ਸਾਹਿਤ ਨੂੰ ਦੇਣ', ਪੰਜਾਬੀ ਦੁਨੀਆਂ, 1994
35. 'ਪੰਜਾਬੀ ਦੀਆਂ ਕੁਝ ਮੂਲ ਸਮੱਸਿਆਵਾਂ', ਅਜੀਤ, 1994
36. ਡਾ. ਅਤਰ ਸਿੰਘ ਜੀ ਦੀਆਂ ਨਿੱਘੀਆਂ ਮਿੱਠੀਆਂ ਯਾਦਾਂ', ਅਜੀਤ, 1995
37. 'ਡਾ. ਬਲਬੀਰ ਸਿੰਘ ਜੀ ਦੀ ਵਾਰਤਕ' ਪੰਜਾਬੀ ਦੁਨੀਆਂ, 1985 ਅਤੇ ਪੰਚਬਣੀ ਸੰਦੇਸ਼, ਡੇਹਰਾਦੂਨ, 1985
38. 'ਡਾ. ਰੌਸ਼ਨ ਲਾਲ ਅਹੂਜਾ ਦੀਆਂ ਮਿੱਠੀਆਂ ਯਾਦਾਂ', ਜਨ ਸਾਹਿਤ, ਅਗਸਤ 1995
39. 'ਪਾਕਿਸਤਾਨੀ ਪੰਜਾਬੀ ਕਾਵਿ ਵਿਚ ਨਾਅਤ' ਪੰਜਾਬੀ ਦੁਨੀਆਂ, ਮਈ, 1995
40. 'ਅਮਨ, ਮਨੁੱਖੀ ਏਕਤਾ ਤੇ ਭਾਈ ਵੀਰ ਸਿੰਘ' , ਖਾਲਸਾ ਸਮਾਚਾਰ, 1997
41. ਪ੍ਰੋ. ਰਾਮ ਸਿੰਘ ਜੀ ਦੀਆ ਕੁਝ ਨਿੱਘੀਆਂ ਮਿੱਠੀਆਂ ਯਾਦਾਂ', ਪ੍ਰੋ. ਰਾਮ ਸਿੰਘ ਸੋਵੀਨੀਅਰ, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, 1999
42. 'ਭਾਈ ਵੀਰ ਸਿੰਘ ਦੇ ਨਾਵਲ ਬਿਜੈ ਸਿੰਘ ਦਾ ਸ਼ਤਾਬਦੀ ਵਰ੍ਹਾਂ', ਖਾਲਸਾ ਸਮਾਚਾਰ, ਅੰਕ 44, ਸਤੰਬਰ 1999, ਪੰਜਾਬੀ ਟ੍ਰਿਬਿਊਨ, ਅਗਸਤ 1999
43. 'ਭਾਈ ਵੀਰ ਸਿੰਘ ਦੇ ਨਾਵਲ ਸਤਵੰਤ ਕੌਰ ਦਾ ਸ਼ਤਾਬਦੀ ਵਰ੍ਹਾਂ', ਖਾਲਸਾ ਸਮਾਚਾਰ, 2000 ਅਤੇ ਪੰਜਾਬੀ ਟ੍ਰਿਬਿਊਨ 2000
44. 'ਪੰਜਾਬ, ਪੰਜਾਬੀ ਤੇ ਪੰਜਾਬੀਅਤ', ਕਲਮ,ਯਮੁਨਾ ਨਗਰ, 2000
45. ਡਾ ਬਲਬੀਰ ਸਿੰਘ ਜੀ ਦੀ ਬਹੁਪੱਖੀ ਪ੍ਰਤਿਭਾ', ਖਾਲਸਾ ਸਮਾਚਾਰ, ਅਕਤੂਬਰ 2002
46. 'ਭਾਈ ਵੀਰ ਸਿੰਘ ਦੇ ਕੁਝ ਦੁਰਲੱਭ ਕਾਵਿ ਮੋਤੀਆਂ ਦੀ ਝਲਕ', ਖਾਲਸਾ ਸਮਾਚਾਰ, ਦਸਬੰਰ 2002
47. 'ਭਾਈ ਵੀਰ ਸਿੰਘ ਜੀ ਦੀ ਰਹੱਸਵਾਦੀ ਪ੍ਰਵਿਰਤੀ ਦੀ ਡੂੰਘੀ ਰਮਜ਼', ਖਾਲਸਾ ਸਮਾਚਾਰ, 2002

48. 'ਪੰਜਾਬੀ ਦੀਆ ਪ੍ਰਮੁੱਖ ਸਮੱਸਿਆਵਾਂ ਦੇ ਸਮਾਧਾਨ ਪ੍ਰਤਿ ਅਣਗਹਿਲੀ', ਅਸ਼ਿਆਨਾ, ਪਟਿਆਲਾ 2002 ਅਤੇ ਚੜ੍ਹਦੀਕਲਾ ਪਟਿਆਲਾ 2002
49. 'ਉਤਰ ਪ੍ਰਦੇਸ ਵਿਚ ਪੰਜਾਬੀ ਦੀ ਸਥਿਤੀ', ਪੰਜਾਬੀ ਟ੍ਰਿਬਿਊਨ, ਮਾਰਚ 2005
50. 'ਭਾਈ ਵੀਰ ਸਿੰਘ ਦੀ ਪੰਜਾਬੀ ਸਾਹਿਤ ਨੂੰ ਦੇਣ', ਇਵਿੰਗ ਸਟਾਰ ਅਗਸਤ 1958
51. 'ਪਾਕਿਸਤਾਨੀ ਪੰਜਾਬੀ ਸਾਹਿਤ ਦੇ ਮਸਲੇ', ਪੰਜਾਬੀ ਟ੍ਰਿਬਿਊਨ, ਚੰਡੀਗੜ੍ਹ, 11 ਦਸੰਬਰ 2005
52. 'ਮਹਾਂਕਾਵਿ ਰਾਣਾ ਸੂਰਤ ਸਿੰਘ ਦਾ ਚਿੰਤਨ', ਖਾਲਸਾ ਸਮਾਚਾਰ, ਨਵੀਂ ਦਿੱਲੀ, ਮਿਤੀ 8 ਦਸੰਬਰ 2005
53. 'ਮਹਾਂਕਾਵਿ ਰਾਣਾ ਸੂਰਤ ਸਿੰਘ : ਕੁਝ ਵਿਚਾਰ', ਪੰਜਾਬੀ ਸੰਦੇਸ਼ (ਖੋਜ ਪੱਤਰ) ਡੇਹਰਾਦੂਨ ਜੁਲਾਈ 2005, ਖਾਲਸਾ ਸਮਾਚਾਰ, ਦਿੱਲੀ ਜੂਨ 2005
54. 'ਮਹਾਂਕਾਵਿ ਰਾਣਾ ਸੂਰਤ ਸਿੰਘ : ਇਕ ਵਿਵੇਚਨ, ਪੰਜਾਬੀ ਦੁਨੀਆਂ, ਪਟਿਆਲਾ ਮਾਰਚ 2006
55. 'ਭਾਈ ਵੀਰ ਸਿੰਘ ਜੀ ਦੀ ਸਿੱਖ ਸਾਹਿਤ ਦੇ ਸੰਪਾਦਨ ਤੇ ਪ੍ਰਕਾਸ਼ਨ ਦੀ ਮਹਾਨ ਦੇਣ', ਖਾਲਸਾ ਸਮਾਚਾਰ, ਵੀਰ ਸਿੰਘ ਵਿਸ਼ੇਸ਼ ਅੰਕ, ਜੂਨ 2006
56. 'ਪਾਕਿਸਤਾਨੀ ਪੰਜਾਬੀ ਸਾਹਿਤ ਦੀ ਇਤਿਹਾਸਕਾਰੀ', ਪੰਜਾਬੀ ਦੁਨੀਆਂ, ਭਾਸ਼ਾ ਵਿਭਾਗ, ਪਟਿਆਲਾ, ਜੁਲਾਈ, 2007
57. 'Sri Gur Panth Parkash Vol I by Rattan Singh Bhangoo (English Translation) by Prof. Kulwant Singh. A Review by Dr. Gurcharan Singh Mehta, The Sikh Review (English Monthly), Calcutta, July, 2007

## ਗੁਰਬਾਣੀ ਅਤੇ ਸਿੱਖ ਧਰਮ ਨਾਲ ਸੰਬੰਧਿਤ ਲੇਖ

1. 'ਬਾਰਾਂਮਾਹ ਤੁਖਾਰੀ ਦੀ ਵਿਸ਼ੇਸ਼ਤਾ', ਆਲੋਚਨਾ, ਜੁਲਾਈ, 1958
2. 'ਸੁਖਮਨੀ ਦੀ ਫ਼ਿਲਾਸਫ਼ੀ', ਪੰਜ ਦਰਿਆ, ਅਗਸਤ, 1958
3. 'ਜਪੁਜੀ ਦਾ ਕਲਾਤਮਿਕ ਪੱਖ', ਕਵਿਤਾ, ਜੂਨ, 1958
4. 'ਆਸਾ ਦੀ ਵਾਰ-ਇਕ ਅਧਿਐਨ', ਗੁਰ ਸੰਦੇਸ਼, ਯਮੁਨਾਨਗਰ, ਅਕਤੂਬਰ, 1969
5. 'ਮਾਝ ਦੀ ਵਾਰ- ਇਕ ਅਧਿਐਨ', ,, ,, ,, ਸਤੰਬਰ, 1969
6. 'ਜਪੁਜੀ-ਇਕ ਅਧਿਐਨ', ,, ,, ,, ਨਵੰਬਰ, 1969
7. 'ਗੁਰੂ ਗ੍ਰੰਥ ਸਾਹਿਬ -ਇਕ ਪਰਿਚਯ', ,, ,, ,, ਅਕਤੂਬਰ, 1969
8. 'ਗੁਰੂ ਨਾਨਕ ਦੇਵ ਜੀ ਦੀ ਕਾਵਿ ਕਲਾ', ,, ,, ਨਵੰਬਰ, 1969
9. 'ਗੁਰਬਾਣੀ ਤੇ ਭਗਤੀ', ਗੁਰਮਤਿ ਪ੍ਰਕਾਸ਼, ਅੰਮ੍ਰਿਤਸਰ, ਨਵੰਬਰ, 1969
10. 'ਗੁਰੂ ਨਾਨਕ ਤੇ ਕੌਂਢਾ ਭੀਲ', ਜਨ ਸਾਹਿਤ, ਪਟਿਆਲਾ ਨਵੰਬਰ, 1969
11. 'ਜੈਤਸਰੀ ਦੀ ਵਾਰ ਪ ਇਕ ਅਧਿਐਨ', ਸਾਹਿਤ ਸਮਾਚਾਰ ਲੁਧਿਆਣਾ, ਨਵੰਬਰ, 1969 ਅਤੇ ਸ਼ੀਸ਼ ਗੰਜ ਨਵੀਂ ਦਿੱਲੀ, ਜੁਲਾਈ, 2002

12. 'ਗੁਰੂ ਨਾਨਕ ਵਿਚਾਰਧਾਰਾ ਦਾ ਤੁਲਨਾਤਮਕ ਅਧਿਐਨ', ਗੁਰਮਤਿ ਪ੍ਰਕਾਸ਼, ਅੰਮ੍ਰਿਤਸਰ, ਨਵੰਬਰ, 1970
13. 'ਗੁਰੂ ਨਾਨਕ ਵਿਚਾਰਧਾਰਾ ਵਿਚ ਗੁਰੂ ਦਾ ਮਹੱਤਵ', ਗੁਰਮਤਿ ਪ੍ਰਕਾਸ਼, ਦਸੰਬਰ ,1970
14. 'ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਸੰਗੀਤ ਕਲਾ', ਗੁਰਮਤਿ ਪ੍ਰਕਾਸ਼, 1970
15. 'ਗੁਰੂ ਗੋਬਿੰਦ ਸਿੰਘ ਜੀ ਦੀਆਂ ਤਿੰਨ ਅੰਮ੍ਰਿਤ ਬਾਣੀਆਂ', ਗੁਰਮਤਿ ਪ੍ਰਕਾਸ਼, ਅੰਮ੍ਰਿਤਸਰ, 1970
16. 'ਜਫਰਨਾਮਾ-ਇਕ ਅਧਿਐਨ', ਗੁਰਮਤਿ ਪ੍ਰਕਾਸ਼, ਅੰਮ੍ਰਿਤਸਰ, 1970
17. 'ਗੁਰੂ ਅੰਗਦ ਦੇਵ ਜੀ ਦਾ ਜੀਵਨ ਸੰਦੇਸ਼', ਵਿਸਮਾਦ ਤ੍ਰੈਮਾਸਿਕ, ਯਮੁਨਾਨਗਰ, 1970
18. 'ਨਲਵਾ ਜਰਨੈਲ', ਜਨ ਸਾਹਿਤ, ਪਟਿਆਲਾ, 1970
19. 'ਰਹਿਤਨਾਮਾ ਭਾਈ ਚੌਪਾ ਸਿੰਘ', ਗੁਰ ਸੰਦੇਸ਼, ਯਮੁਨਾਨਗਰ, 1971
20. 'ਗੁਰੂ ਗੋਬਿੰਦ ਸਿੰਘ ਜੀ ਦਾ ਬ੍ਰਹਮ ਦਰਸ਼ਨ', ਖਾਲਸਾ ਸਮਾਚਾਰ, 1977
21. 'ਕਲਾ ਕੇਂਦਰ ਹਰਿਮੰਦਰ, ਗੁਰਮਤਿ ਪ੍ਰਕਾਸ਼', ਸ੍ਰੀ ਅੰਮ੍ਰਿਤਸਰ ਚਾਰ ਸੌ ਸਾਲਾ ਸਥਾਪਨਾ ਦਿਵਸ ਅੰਕ, ਅੰਮ੍ਰਿਤਸਰ, ਅਕਤੂਬਰ, 1977
22. 'ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ', ਖਾਲਸਾ ਸਮਾਚਾਰ, 1980
23. 'ਭਾਰਤੀ ਸੰਸਕ੍ਰਿਤੀ ਦੇ ਰੱਖਿਅਕ ਗੁਰੂ ਗੋਬਿੰਦ ਸਿੰਘ ਜੀ', ਖਾਲਸਾ ਸਮਾਚਾਰ, 1982 ਅਤੇ ਪੰਚਬਟੀ ਸੰਦੇਸ਼ ਡੇਹਰਾਦੂਨ, 1982
24. 'ਵਿਸਾਖੀ : ਸਿੱਖੀ ਤੇ ਅੰਮ੍ਰਿਤ', ਖਾਲਸਾ ਸਮਾਚਾਰ, 1985
25. 'ਮਹਾਂਕਵੀ ਗੁਰੂ ਨਾਨਕ ਦੀ ਕਵਿਤਾ', ਖਾਲਸਾ ਸਮਾਚਾਰ, 1992
26. 'ਦਸਮ ਗ੍ਰੰਥ ਦੇ ਪ੍ਰਮਾਣਿਕ ਸਰੂਪ ਨੂੰ ਤਿਆਰ ਕਰਨ ਦੀ ਲੋੜ', ਪੰਜਾਬੀ ਟ੍ਰਿਬਿਊਨ, 1996
27. 'ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਰਸ਼ਨ ਦੀ ਆਧੁਨਿਕ ਸਮੇਂ ਨਾਲ ਪ੍ਰਸੰਗਕਤਾ', ਸ਼ੀਸ਼ ਗੰਜ, ਨਵੀਂ ਦਿੱਲੀ, ਜਨਵਰੀ, 1999
28. 'ਸਿੱਖ ਪੰਥ ਲਈ ਸ੍ਵੈਸੰਪਨ ਦਾ ਅਵਸਰ : ਤਿੰਨ ਸੌ ਸਾਲਾ ਖਾਲਸਾ ਪ੍ਰਕਾਸ਼ ਉਤਸਵ', ਅਜੀਤ, ਜਲੰਧਰ, ਜਨਵਰੀ, 1999 ਅਤੇ ਖਾਲਸਾ ਸਮਾਚਾਰ ਅੰਕ 17, 25 ਫਰਵਰੀ 1999
29. 'ਅੰਮ੍ਰਿਤ ਦੇ ਪਾਹੁਲ ਦੀ ਕਰਾਮਾਤ', ਖਾਲਸਾ ਸਮਾਚਾਰ, ਨਵੀਂ ਦਿੱਲੀ, 8-15 ਅਪ੍ਰੈਲ 1999
30. 'ਭਾਰਤ ਦਾ ਗੌਰਵ ਹੈ ਖਾਲਸਾ ਪੰਥ', ਕਮਲ ਟੂਡੇ ਸਹਾਨਰਪੁਰ, 24 ਅਪ੍ਰੈਲ, 1999
31. '1999 ਦਾ ਆਲ ਇੰਡੀਆ ਗੁਰਦੁਆਰਾ ਐਕਟ : ਕੁਝ ਵਿਚਾਰ', ਖਾਲਸਾ ਸਮਾਚਾਰ, ਨਵੀਂ ਦਿੱਲੀ, 16 ਦਸੰਬਰ, 1999 ਅਤੇ ਚੜ੍ਹਦੀਕਲਾ ਪਟਿਆਲਾ ਨਵੰਬਰ 1999
32. 'ਗੁਰੂ ਗੋਬਿੰਦ ਸਿੰਘ ਜੀ ਦੇ ਸੰਦੇਸ਼ ਦੀ ਸਰਬ ਕਾਲੀਨ ਪ੍ਰਾਸੰਗਕਤਾ', ਗੁਰਮਤਿ ਪ੍ਰਕਾਸ਼, ਅੰਕ 10, ਅੰਮ੍ਰਿਤਸਰ,ਜਨਵਰੀ 2000
33. 'ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦੀ ਰੂਪ ਰੇਖਾ', ਸ਼ੀਸ਼ ਗੰਜ, ਨਵੀਂ ਦਿੱਲੀ, ਜਨਵਰੀ ਤੋਂ ਅਪ੍ਰੈਲ 2000
34. 'ਗੁਰੂ ਗੋਬਿੰਦ ਸਿੰਘ ਜੀ ਦੇ ਮਾਨਵ ਤੇ ਵਿਸ਼ਵ ਏਕਤਾ ਦੇ ਸੰਕਲਪ ਦੀ ਆਧੁਨਿਕ

ਪ੍ਰਸੰਗਕਤਾ', ਖਾਲਸਾ ਸਮਾਚਾਰ, ਨਵੀਂ ਦਿੱਲੀ, ਅਗਸਤ 2000 ਅਤੇ ਪੰਚਵਟੀ ਸੰਦੇਸ਼, ਡੇਹਰਾਦੂਨ 2001

35. 'ਗੁਰੂ ਤੇਗ ਬਹਾਦਰ ਜੀ ਦਾ ਜੀਵਨ ਸੰਦੇਸ਼', ਸ਼ੀਸ਼ ਗੰਜ, ਨਵੀਂ ਦਿੱਲੀ, ਮਾਰਚ 2001
36. 'ਗੁਰੂ ਗੋਬਿੰਦ ਸਿੰਘ ਜੀ ਦਾ ਸੰਦੇਸ਼', ਸ਼ੀਸ਼ ਗੰਜ, ਦਿੱਲੀ, 2001
37. 'ਅੰਮ੍ਰਿਤ ਦੀ ਦਾਤ ਤੇ ਖਾਲਸੇ ਦੀ ਸਿਰਜਣਾ', ਸ਼ੀਸ਼ ਗੰਜ, ਦਿੱਲੀ, ਜਿਲਦ 42, ਅਪ੍ਰੈਲ 2002
38. 'ਸਿੱਖ ਪੰਥ ਦੀ ਪੁਨਰ ਜਾਗ੍ਰਿਤੀ ਦੀ ਨਵੀਂ ਲਹਿਰ ਦੀ ਲੋੜ', ਖਾਲਸਾ ਸਮਾਚਾਰ, ਨਵੀਂ ਦਿੱਲੀ, 15-22 ਅਗਸਤ, 2002
39. 'ਸਿੱਖ ਧਰਮ ਤੇ ਸਿਆਸਤ ਦਾ ਨਾਤਾ : ਕੁਝ ਵਿਚਾਰ', ਖਾਲਸਾ ਸਮਾਚਾਰ, ਅੰਕ 32, 4-11 ਜੁਲਾਈ 2002, ਚੜ੍ਹਦੀਕਲਾ ਪਟਿਆਲਾ 17 ਅਗਸਤ, 2002 ਅਤੇ ਆਸ਼ਿਆਨਾ ਪਟਿਆਲਾ 12 ਨਵੰਬਰ 2002, 18 ਧਾਰਮਿਕ ਸਹਿ ਹੋਂਦ ਤੇ ਸਿੱਖ ਧਰਮ, ਖਾਲਸਾ ਸਮਾਚਾਰ, 3 ਸਤੰਬਰ 2001, ਚੜ੍ਹਦੀ ਕਲਾ ਪਟਿਆਲਾ ਸਤੰਬਰ 2002, ਆਸ਼ਿਆਨਾ ਪਟਿਆਲਾ 2002
40. 'ਗੁਰ ਸਿੱਖ ਤੇ ਸਹਿਜਧਾਰੀ ਦਾ ਨਾਤਾ : ਕੁਝ ਵਿਚਾਰ, ਚੜ੍ਹਦੀ ਕਲਾ ਮਾਸਕ ਸਤੰਬਰ 2002, ਆਸ਼ਿਆਨਾ ਪਟਿਆਲਾ 2002
41. 'ਸਿੱਖ ਧਰਮ ਵਿਚ ਅਰਦਾਸ ਦੀ ਮਹਾਨਤਾ' ਸ਼ੀਸ਼ ਗੰਜ, ਨਵੀਂ ਦਿੱਲੀ, ਸਤੰਬਰ 2002
42. 'ਅਕਾਲ ਤਖਤ ਦੀ ਸਿਰਜਣਾ ਤੇ ਉਦੇਸ਼ ਨੂੰ ਵਿਚਾਰਨ ਦੀ ਲੋੜ, ਖਾਲਸਾ ਸਮਾਚਾਰ, ਨਵੀਂ ਦਿੱਲੀ 2002, ਚੜ੍ਹਦੀਕਲਾ ਮਾਸਕ ਦਸੰਬਰ 2002, ਆਸ਼ਿਆਨਾ 2002
43. 'ਗੁਰੂ ਨਾਨਕ ਦੀ ਸਿੱਖੀ ਤੇ ਨਿਰਮਲ ਪੰਥ ਦਾ ਇਤਿਹਾਸਕ ਵਿਕਾਸ', ਸ਼ੀਸ਼ ਗੰਜ, ਦਿੱਲੀ, 2002, ਚੜ੍ਹਦੀਕਲਾ ਪਟਿਆਲਾ 2002, ਆਸ਼ਿਆਨਾ ਪਟਿਆਲਾ ਦਸੰਬਰ 2002
44. 'ਸਿੱਖੀ ਵਿਚ ਪਤਿਤਪੁਣੇ ਦੇ ਰੁਝਾਨ ਨੂੰ ਠੱਲ ਪਾਉਣ ਦੀ ਲੋੜ', ਖਾਲਸਾ ਸਮਾਚਾਰ, ਦਿੱਲੀ 2002, ਚੜ੍ਹਦੀਕਲਾ ਪਟਿਆਲਾ 2002 ਅਤੇ ਆਸ਼ਿਆਨਾ ਪਟਿਆਲਾ 2002
45. 'ਗੁਰੂ ਨਾਨਕ ਸੰਦੇਸ਼ ਦੀ ਸਰਬ ਕਾਲੀਨ ਪ੍ਰਾਸੰਗਿਕਤਾ', ਸ਼ੀਸ਼ ਗੰਜ, ਨਵੰਬਰ 2002, ਖਾਲਸਾ ਸਮਾਚਾਰ, ਦਿੱਲੀ ਨਵੰਬਰ 2002, ਚੜ੍ਹਦੀਕਲਾ ਪਟਿਆਲਾ ਨਵੰਬਰ 2002, ਆਸ਼ਿਆਨਾ ਪਟਿਆਲਾ 2002
46. 'ਸਿੱਖਾਂ ਦੀਆਂ ਬਹਾਦਰੀਆਂ ਤੇ ਕੁਰਬਾਨੀਆਂ ਦੀ ਦਾਸਤਾਨ', ਸ਼ੀਸ਼ ਗੰਜ ਜਨਵਰੀ 2003, ਖਾਲਸਾ ਸਮਾਚਾਰ, ਜਨਵਰੀ 2003
47. 'ਸਿੱਖੀ ਦੀ ਰਾਖੀ ਲਈ ਸਿੱਖ ਨੇਤਾਵਾਂ ਦੀ ਏਕਤਾ ਜ਼ਰੂਰੀ', ਖਾਲਸਾ ਸਮਾਚਾਰ, ਜਨਵਰੀ 2003,ਚੜ੍ਹਦੀਕਲਾ ਪਟਿਆਲਾ 2003
48. ਸਿੱਖ ਧਰਮ ਤੇ ਪੰਜ ਪਰਵਾਣ ਪੰਚ ਪ੍ਰਧਾਨ ਸਿਧਾਂਤ', ਖਾਲਸਾ ਸਮਾਚਾਰ, ਜਨਵਰੀ 2003, ਚੜ੍ਹਦੀਕਲਾ ਪਟਿਆਲਾ 2003
49. 'ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਚਮਤਕਾਰ' ਸ਼ੀਸ਼ ਗੰਜ, ਦਿੱਲੀ, ਜਨਵਰੀ 2003, ਖਾਲਸਾ ਸਮਾਚਾਰ, ਜਨਵਰੀ 2003, ਚੜ੍ਹਦੀਕਲਾ ਪਟਿਆਲਾ ਜਨਵਰੀ 2003, ਆਸ਼ਿਆਨਾ ਪਟਿਆਲਾ 2003

50. 'ਗੁਰੂ ਤੇਗ ਬਹਾਦਰ ਜੀ ਦਾ ਜੀਵਨ - ਆਦਰਸ਼ ਦਾ ਸੰਕਲਪ', ਸ਼ੀਸ਼ ਗੰਜ 2002, ਖਾਲਸਾ ਸਮਾਚਾਰ ਦਸੰਬਰ 2002
51. 'ਨਾਮ ਸਿਮਰਨ ਤੇ ਸੇਵਾ', ਸ਼ੀਸ਼ ਗੰਜ, ਦਿੱਲੀ, ਫਰਵਰੀ 2003, ਖਾਲਸਾ ਸਮਾਚਾਰ, ਫਰਵਰੀ 2003, ਚੜ੍ਹਦੀਕਲਾ ਪਟਿਆਲਾ 2003
52. 'ਧੌਲ ਧਰਮ ਦਇਆ ਕਾ ਪੂਤ', ਸ਼ੀਸ਼ ਗੰਜ, ਦਿੱਲੀ, ਮਾਰਚ 2003, ਚੜ੍ਹਦੀਕਲਾ ਪਟਿਆਲਾ 2003, ਖਾਲਸਾ ਸਮਾਚਾਰ, ਮਾਰਚ 2003
53. 'ਗੁਰੂ ਤੇਗ ਬਹਾਦਰ ਜੀ ਦਾ ਜੀਵਨ ਆਦਰਸ਼ ਦਾ ਸੰਕਲਪ', ਖਾਲਸਾ ਸਮਾਚਾਰ
54. '1699 ਦੀ ਵਿਸਾਖੀ ਤੇ ਖਾਲਸਾ ਸਿਰਜਣ ਦਾ ਕੌਤਕ
55. 'ਸ਼੍ਰੋਮਣੀ ਕਮੇਟੀ ਅਤੇ ਸਿੱਖ ਪਰੰਪਰਾ ਦੀਆਂ ਲੀਹਾਂ', ਕੁਝ ਵਿਚਾਰ ਨੇਸ਼ਨ ਫੋਰਮ, ਮਈ 2003, ਆਨੰਦਪੁਰ
56. 'ਵਾਰ ਜੈਤਸਰੀ ਦੀ ਮਹਲਾ ੫ : ਇਕ ਅਧਿਐਨ' ਸ਼ੀਸ਼ ਗੰਜ, ਜੁਲਾਈ 2002
57. 'ਪ੍ਰਸਿੱਧ ਸਿੱਖ ਵਿਦਵਾਨ ਡਾ. ਬਲਬੀਰ ਸਿੰਘ ਜੀ ਦੀ ਬਹੁ ਮੁਖੀ ਪ੍ਰਤਿਭਾ', ਖਾਲਸਾ ਸਮਾਚਾਰ, 10-17 ਅਕਤੂਬਰ 2002
58. 'ਭਾਈ ਵੀਰ ਸਿੰਘ ਜੀ ਦੇ ਕੁਝ ਦੁਰਲਭ ਕਾਵਿ-ਮੋਤੀਆਂ ਦੀ ਝਲਕ', ਖਾਲਸਾ ਸਮਾਚਾਰ, 8-12 ਦਸੰਬਰ, 2002
59. 'ਜਨਮੁ ਪਾਇ ਕਛੁ ਭਲੋ ਨ ਕੀਨੋ' ਖਾਲਸਾ ਸਮਾਚਾਰ 19-26 ਦਸੰਬਰ, 2002
60. 'ਸਿੱਖੀ ਅਤੇ ਪਰਉਪਕਾਰ', ਖਾਲਸਾ ਸਮਾਚਾਰ 30 ਜਨਵਰੀ, 2003
61. 'ਭਾਈ ਵੀਰ ਸਿੰਘ ਜੀ ਦੀ ਸਾਹਿਤ ਸੇਵਾ ਦੇ ਪ੍ਰੇਰਨਾ ਸਰੋਤ', ਖਾਲਸਾ ਸਮਾਚਾਰ 5-12 ਜੂਨ, 2003
62. 'ਸਿਮਰਉ ਸਿਮਰਿ ਸਿਮਰਿ ਸੁਖ ਪਾਵਉ', ਖਾਲਸਾ ਸਮਾਚਾਰ 18-25 ਸਤੰਬਰ, 2003
63. 'ਬਾਬਰਵਾਣੀ - ਇਕ ਅਧਿਐਨ', ਸ਼ੀਸ਼ ਗੰਜ, ਅਕਤੂਬਰ 2003
64. 'ਨਾਮ ਸਿਮਰਨ ਤੇ ਸੇਵਾ' ਸ਼ੀਸ਼ ਗੰਜ, ਅਕਤੂਬਰ 2003
65. 'ਜਾਪੁ ਸਾਹਿਬ : ਵਿਚਾਰ ਦਰਸ਼ਨ' ਸ਼ੀਸ਼ ਗੰਜ, ਫਰਵਰੀ 2004
66. 'ਖਾਲਸਮਈ ਜੀਵਨ ਜਾਂਚ ਤੇ ਇਕੀਵੀਂ ਸਦੀ' ਸ਼ੀਸ਼ ਗੰਜ, ਨਵੀਂ ਦਿੱਲੀ, ਮਾਰਚ 2004
67. 'ਗੁਰੂ ਗ੍ਰੰਥ ਸਾਹਿਬ ਅਤੇ ਭਾਉ ਭਗਤਿ' ਸ਼ੀਸ਼ ਗੰਜ, ਅਪ੍ਰੈਲ 2004
68. 'ਸਿੱਖੀ ਦੀ ਮੌਜੂਦਾ ਦਸ਼ਾਂ ਬਾਰੇ ਪੁਰਾਤਨ ਭਵਿੱਖਬਾਣੀ', ਖਾਲਸਾ ਸਮਾਚਾਰ 13-20 ਮਈ 2004
69. 'ਭਾਈ ਵੀਰ ਸਿੰਘ ਜੀ ਦੀ ਗੁਰਮਤਿ ਦਰਸ਼ਨ ਅਤੇ ਸਿੱਖ ਇਤਿਹਾਸ ਦੀ ਵਿਆਖਿਆ ਨੂੰ ਮਹਾਨ ਦੇਣ', ਖਾਲਸਾ ਸਮਾਚਾਰ, ਦਸਬੰਰ, 2004
70. 'ਸਵੈਯੇ ਪਾ.੧੦ ਗੁਰੂ ਗੋਬਿੰਦ ਸਿੰਘ ਜੀ ਦੀ ਅਨਮੋਲ ਬਾਣੀ', ਗੁਰਮਤਿ ਪ੍ਰਕਾਸ਼, ਜਨਵਰੀ, 2005
71. '2005 ਈ. ਮਹਾਂਕਾਵਿ ਰਾਣਾ ਸੂਰਤ ਸਿੰਘ ਦਾ ਸ਼ਤਾਬਦੀ ਵਰ੍ਹਾਂ : ਕੁਝ ਵਿਚਾਰ, ਖਾਲਸਾ ਸਮਾਚਾਰ, 9-16 ਜੂਨ, 2005
72. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਖੰਡਤਾ ਤੇ ਪ੍ਰਮਾਣੀਕਤਾ ਤੇ ਪਹਿਰਾ ਦੇਣ ਦੀ ਲੋੜ', ਖਾਲਸਾ ਸਮਾਚਾਰ, ਮਈ 2005, ਆਸ਼ਿਆਨਾ, ਪਟਿਆਲਾ, ਮਈ, 2005

73. 'ਜਾਪੁ ਸਾਹਿਬ ਦੀ ਛੰਦ ਜੁਗਤਿ ਅਤੇ ਗਤਕਾ ਢਾਲਾਂ', ਸ਼ੀਸ਼ ਗੰਜ, ਨਵੀਂ ਦਿੱਲੀ
74. 'ਖਾਲਸਮਈ ਜੀਵਨ ਜਾਂਚ ਤੇ ਇਕੀਵੀਂ ਸਦੀ', ਸ਼ੀਸ਼ ਗੰਜ (ਮਾਸਕ) ਦਿੱਲੀ, ਮਾਰਚ, 2004
75. 'ਜਿਨ ਪ੍ਰੇਮ ਕੀਓ........' ਖਾਲਸਾ ਸਮਾਚਾਰ (ਸਪਤਾਹਕ) ਦਿੱਲੀ, ਜੁਲਾਈ 2002, ਆਸ਼ਿਆਨਾ (ਰੋਜ਼ਾਨਾ) ਪਟਿਆਲਾ, ਮਿਤੀ 1 ਜੁਲਾਈ 2004
76. 'ਸ਼੍ਰੋਮਣੀ ਕਮੇਟੀ ਕੀ ਕਰੇ ?' ਨੇਸ਼ਨ ਫੋਰਮ, ਮਈ 2003
77. 'ਅੰਮ੍ਰਿਤ ਦੀ ਦਾਤ ਤੇ ਖਾਲਸੇ ਦੇ ਜੀਵਨ ਆਦਰਸ਼', ਸ਼ੀਸ਼ ਗੰਜ (ਮਾਸਕ) ਦਿੱਲੀ, ਅਪ੍ਰੈਲ, 2005
78. 'ਜਪੁਜੀ ਸਾਹਿਬ ਦੀ ਵਿਚਾਰ ਸੰਗਲੀ', ਸ਼ੀਸ਼ ਗੰਜ (ਮਾਸਕ) ਦਿੱਲੀ, ਸਤੰਬਰ, 2005
79. 'ਗੁਰੂ ਅਰਜਨ ਵਿਟਹੁ ਕੁਰਬਾਣੀ', ਖਾਲਸਾ ਸਮਾਚਾਰ, ਦਿੱਲੀ, ਜੁਲਾਈ 2006, ਆਸ਼ਿਆਨਾ ਰੋਜ਼ਾਨਾ ਪਟਿਆਲਾ 16 ਜੂਨ 2006, ਸਮੁੰਦਰੋਂ ਪਾਰ (ਮਾਸਕ) ਪਟਿਆਲਾ, ਜੂਨ 2006
80. 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ', ਸ਼ੀਸ਼ ਗੰਜ, ਦਿੱਲੀ ਸਤੰਬਰ 2006, ਆਸ਼ਿਆਨਾ ਰੋਜ਼ਾਨਾ ਪਟਿਆਲਾ 18 ਜਨਵਰੀ 2007
81. 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਦਾ ਸਾਰ ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ', ਖਾਲਸਾ ਸਮਾਚਾਰ ਸਪਤਾਹਕ, ਦਿੱਲੀ, ਮਾਰਚ, 2007, ਸਮੁੰਦਰੋਂ ਪਾਰ ਮਾਸਕ ਪਤਿਰਕਾ, ਦਸੰਬਰ 2006
82. 'ਸਿਖ ਕੌਮੀਅਤ ਦੇ ਉਸਰੀਏ', ਸੱਚਖੰਡ ਪੱਤਰ (ਮਾਸਕ) ਨਾਂਦੇੜ ਮਾਰਚ 2007
83. 'ਗੁਰੂ ਗੋਬਿੰਦ ਸਿੰਘ ਜੀ ਅਤੇ ਭੰਗਾਣੀ ਦਾ ਯੁੱਧ', ਸੱਚਖੰਡ ਪੱਤਰ (ਮਾਸਕ) ਨਾਂਦੇੜ, ਮਾਰਚ, 2006, ਸਮੁੰਦਰੋਂ ਪਾਰ (ਮਾਸਕ) ਪਟਿਆਲਾ ਅਪ੍ਰੈਲ 2005, ਆਸ਼ਿਆਨਾ ਰੋਜ਼ਾਨਾ ਪਟਿਆਲਾ, 18 ਮਾਰਚ 2007, ਸ਼ੀਸ਼ ਗੰਜ, ਦਿੱਲੀ, ਦਸਬੰਰ 2006
84. 'ਖੰਡੇ ਬਾਟੇ ਦੇ ਅੰਮ੍ਰਿਤ ਦਾ ਲਾਸਾਨੀ ਇਨਕਲਾਬ', ਗੁਰਮਤਿ ਪ੍ਰਕਾਸ਼ (ਮਾਸਕ) ਅੰਮ੍ਰਿਤਸਰ, ਅਪ੍ਰੈਲ 2007
85. 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਭਾਉ ਭਗਤਿ', ਸੱਚਖੰਡ ਪੱਤਰ (ਮਾਸਕ) ਨਾਂਦੇੜ, ਮਈ 2007
86. 'ਗੁਰੂ ਤੇਗ ਬਹਾਦਰ ਬਾਣੀ ਚਿੰਤਨ' ਸੱਚਖੰਡ ਪੱਤਰ, ਨਾਂਦੇੜ, 2007
87. 'ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਧਾਰਮਿਕ ਸਹਿ ਹੋਂਦ ਤੇ ਸਰਬ ਸਾਂਝ ਦਾ ਸੰਦੇਸ਼', ਸੱਚਖੰਡ ਪੱਤਰ, ਦਸੰਬਰ 2007
88. 'ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ੴਕਾਰ ਸਰੂਪ ਸ਼ਬਦ ਗੁਰੂ ਚਿੰਤਨ', ਸੱਚਖੰਡ ਪੱਤਰ, ਨਾਂਦੇੜ, ਅਪ੍ਰੈਲ 2008
89. 'ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭੱਟ ਬਾਣੀ ਦੀ ਵਿਸ਼ੇਸ਼ਤਾ', ਸੱਚਖੰਡ ਪੱਤਰ, ਨਾਂਦੇੜ, ਮਈ, 2008

ਭਾਸ਼ਾ ਵਿਭਾਗ, ਪੰਜਾਬ

# ਸ਼੍ਰੋਮਣੀ ਪੰਜਾਬੀ ਸਾਹਿਤਕਾਰ

(ਪੰਜਾਬੋਂ ਬਾਹਰ) ਪੁਰਸਕਾਰ

2000

ਡਾ. ਗੁਰਚਰਨ ਸਿੰਘ ਮਹਿਤਾ

ਡਾ ਗੁਰਚਰਨ ਸਿੰਘ ਮਹਿਤਾ ਨੇ ਭਾਈ ਵੀਰ ਸਿੰਘ ਜੀ ਦੇ ਸਾਹਿਤ ਦਾ ਵਿਲੱਖਣ ਦ੍ਰਿਸ਼ਟੀ ਤੋਂ ਅਧਿਐਨ ਕਰਕੇ ਪੰਜਾਬੀ ਸਮੀਖਿਆ ਜਗਤ ਵਿਚ ਆਪਣੀ ਨਿਵੇਕਲੀ ਥਾਂ ਬਣਾਈ ਹੈ। ਸਿੱਖ ਇਤਿਹਾਸ ਅਤੇ ਦਰਸ਼ਨ ਦਾ ਗੂੜ੍ਹਾ ਪ੍ਰਭਾਵ ਆਪਦੀ ਜੀਵਨ ਸ਼ੈਲੀ ਤੇ ਸਿੱਧੇ ਰੂਪ ਵਿਚ ਪਿਆ ਹੈ। ਮਾਨਵਵਾਦੀ ਧਾਰਨਾਵਾਂ ਦਾ ਸੰਚਾਰ ਆਪਦੀਆਂ ਸਮੁੱਚੀਆਂ ਕਿਰਤਾਂ ਵਿੱਚ ਹੁੰਦਾ ਹੈ। ਆਪ ਵੱਲੋਂ ਪਾਕਿਸਤਾਨੀ ਪੰਜਾਬੀ ਸਾਹਿਤ ਦੀ ਵਿਸ਼ਵ ਵਿਆਪੀ ਵਰਤਾਰੇ ਦੇ ਪ੍ਰਸੰਗ ਵਿਚ ਕੀਤੀ ਸ਼ੋਧ ਖੋਜਾਰਥੀਆਂ ਦਾ ਮਾਰਗ ਦਰਸ਼ਨ ਕਰਦੀ ਹੈ। ਇਨਸਾਨੀ ਕਦਰਾਂ ਕੀਮਤਾਂ ਦੀ ਬਹਾਲੀ, ਸੱਚ ਦੀ ਖੋਜ, ਸ਼ਾਂਤੀ ਦਾ ਸੰਦੇਸ਼ ਅਤੇ ਸਾਹਿਤਕ ਗੁਣਾਂ ਦਾ ਪ੍ਰਗਟਾਵਾ ਕਰਦੀਆਂ ਰਚਨਾਵਾਂ ਕਰਕੇ ਆਪ ਦਾ ਸਾਹਿਤਕ ਕੱਦ ਬਹੁਤ ਉੱਚਾ ਅਤੇ ਸੁੱਚਾ ਹੈ।

ਅਜਿਹੇ ਬਹੁਪੱਖੀ ਸਾਹਿਤਕਾਰ ਦਾ ਸ਼੍ਰੋਮਣੀ ਪੰਜਾਬੀ ਸਾਹਿਤਕਾਰ (ਪੰਜਾਬੋਂ ਬਾਹਰ) ਦੇ ਤੌਰ ਦੇ ਸਨਮਾਨ ਕਰਦਿਆ ਵਿਭਾਗ ਖੁਸ਼ੀ ਅਤੇ ਮਾਣ ਮਹਿਸੂਸ ਕਰਦਾ ਹੈ।

ਸਾਲਾਨਾ ਸਨਮਾਨ ਸਮਾਗਮ
ਭਾਸ਼ਾ ਭਵਨ, ਪਟਿਆਲਾ

ਡਾਇਰੈਕਟਰ
ਭਾਸ਼ਾ ਵਿਭਾਗ ਪੰਜਾਬ